# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: ____________

ਪਤਾ –Address: ____________

1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

146

ਅਕਤੂਬਰ-ਦਸੰਬਰ 2007



ਸੰਪਾਦਕ : **ਰਘਬੀਰ ਸਿੰਘ**

Editor : **Raghbir Singh**

*

ਪਤਾ

***1728, ਸੈਕਟਰ 43-ਬੀ,***

***ਚੰਡੀਗੜ੍ਹ - 160 022***

***ਫੋਨ : +91-172-2601693***

*

***SIRJANA***

***1728, Sector 43-B,***

***Chandigarh-160 022***

***INDIA***

***Phone : +91-172-2601693***

***E-mail :***

***raghbirsingh_chd@dataone.in***

***raghbirssirjana@yahoo.com***


*


SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ




ਟਾਈਟਲ ਚਿੱਤਰ : ਦੇਵ ਟਾਈਪ-ਸੈਟਿੰਗ : **ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 200 ਰੁਪਏ, ਵਾਰਸ਼ਿਕ : 80 ਰੁਪਏ

ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ,50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ


*-ਸੰਪਾਦਕੀ*

## *ਬਿਹਤਰ ਇਨਸਾਨ*

*ਸੂਚਨਾ ਤਕਨਾਲੋਜੀ ਵਿਚ ਅਸੀਮ ਵਿਕਾਸ ਦੇ ਨਤੀਜੇਵਜੋਂ ਕੰਪਿਊਟਰ ਤੇ ਇੰਟਰਨੈੱਟ ਉੱਤੇ ਸਰਗਰਮੀ ਚੋਖੀ ਵਧ ਗਈ ਹੈ। ਜਿੰਨਾ ਜਿੰਨਾ ਕਿਸੇ ਭਾਸ਼ਾ ਅਤੇ ਉਸ ਨਾਲ ਸੰਬੰਧਤ ਦੇਸ ਜਾਂ ਭਾਈਚਾਰੇ ਦੀ ਸ਼ਕਤੀ ਦਾ ਪਾਸਾਰਾ ਹੈ ਉਸੇ ਅਨੁਪਾਤ ਨਾਲ ਸੰਬੰਧਤ ਭਾਸ਼ਾ ਵਿਚ ਵੱਖ ਵੱਖ ਵਿਸ਼ਿਆਂ ਨਾਲ ਜੁੜੀ ਜਾਣਕਾਰੀ ਤੇ ਗਿਆਨ ਸਮੱਗਰੀ ਇੰਟਰਨੈੱਟ ਉੱਤੇ ਉਪਲਭਦ ਹੋ ਰਹੀ ਹੈ। ਇਕ ਕਲਿੱਕ ਦੀ ਦੇਰ ਹੈ ਅਤੇ ਕਿਸੇ ਵੀ ਤਰ੍ਹਾਂ ਦੀ ਜਾਣਕਾਰੀ ਤੁਹਾਡੇ ਸਾਹਮਣੇ ਆ ਜਾਂਦੀ ਹੈ। ਲਗਪਗ ਸਭ ਕੁਝ ਹੀ ਵਿਕਸਤ ਭਾਸ਼ਾਵਾਂ ਤੇ ਭਾਈਚਾਰਿਆਂ ਵੱਲੋਂ ਇੰਟਰਨੈੱਟ ਉੱਤੇ ਚਾੜ੍ਹਿਆ ਹੋਇਆ ਹੈ, ਜੋ ਮਾਮੂਲੀ ਜਿਹੀ ਕੋਸ਼ਿਸ਼ ਨਾਲ ਤੁਹਾਡੇ ਤਕ ਪੁਜਦਾ ਹੋ ਜਾਂਦਾ ਹੈ। ਪ੍ਰਕਾਸ਼ਤ ਸੰਚਾਰਤ ਤੇ ਪ੍ਰਦਰਸ਼ਤ ਹੋਣ ਵਾਲੀ ਸਾਰੀ ਸਮੱਗਰੀ ਜਿਵੇਂ ਪੁਸਤਕਾਂ ਅਖ਼ਬਾਰਾਂ ਫਿਲਮਾਂ ਫੋਟੋਆਂ ਗੀਤ ਸੰਗੀਤ ਤਕਰੀਰਾਂ ਇੰਟਰਨੈੱਟ ਉੱਤੇ ਚੜ੍ਹੇ ਹੋਣ ਦੀ ਸੂਰਤ ਵਿਚ ਜਿੱਥੇ ਆਪਣੇ ਮੂਲ ਸ੍ਰੋਤ ਨਾਲੋਂ ਵੱਖਰੇ ਸਰੂਪ ਵਿਚ ਮਿਲ ਜਾਂਦੇ ਹਨ, ਉੱਥੇ ਇੰਟਰਨੈੱਟ ਉੱਤੇ ਸਿੱਧੀ ਸਰਗਰਮੀ ਵੀ ਬਹੁਤ ਵਧ ਰਹੀ ਹੈ। ਈ.ਮੇਲ ਨੇ ਤਾਂ ਚਿੱਠੀ ਪੱਤਰ ਦੀ ਪਰੰਪਰਕ ਸਮਝ ਤੇ ਵਰਤੋਂ ਵਿਚ ਢੇਰ ਤਬਦੀਲੀ ਲੈ ਆਂਦੀ ਹੈ। ਹਾਲੇ ਕੁਝ ਵਰ੍ਹੇ ਪਹਿਲਾਂ ਹੀ ਇਕ ਪਾਪੂਲਰ ਗੀਤ ਦੇ ਬੋਲ ਸੁਣਨ ਵਿਚ ਆਏ ਸਨ, 'ਅਸੀਂ ਚਿੱਠੀਆਂ ਪਾਉਣੀਆਂ ਭੁੱਲ ਗਏ ਜਦੋਂ ਦਾ ਟੈਲੀਫੋਨ ਲੱਗਿਆ।' ਪਰ ਹੁਣ ਗੀਤ ਦੇ ਇਹ ਬੋਲ ਵੀ ਰਤਾ ਪਿੱਛੇ ਦੀ ਗੱਲ ਪ੍ਰਤੀਤ ਹੋਣ ਜਾ ਰਹੇ ਹਨ।*

*ਈ.ਮੇਲ ਦਾ ਹੀ ਇਕ ਵਿਸਤ੍ਰਤ ਸਰੂਪ ਹੈ ਨਿੱਜੀ ਵੈੱਬ ਸਾਈਟਾਂ, ਜਿਨ੍ਹਾਂ ਉੱਤੇ ਪਰਸਪਰ ਰੁਚੀ ਤੇ ਸਮਝਦਾਰੀ ਵਾਲੇ ਲੋਕਾਂ ਤਕ ਵਿਆਪਕ ਪਹੁੰਚ ਕੀਤੀ ਜਾਂਦੀ ਹੈ, ਇੰਟਰਨੈੱਟ ਦੀ ਭਾਸ਼ਾ ਵਿਚ ਜਿਨ੍ਹਾਂ ਨੂੰ blog ਕਿਹਾ ਜਾਂਦਾ ਹੈ। ਪੰਜਾਬੀ ਸੁਭਾਅ ਅਨੁਸਾਰ ਆਪਣੇ ਬਾਰੇ ਬਹੁਤ ਸਾਰੇ ਭਰਮ ਪਾਲਦੇ ਹੋਏ ਅਸੀਂ ਸਾਰੀ ਦੁਨੀਆਂ ਵਿਚ ਆਪਣੀ ਚੜ੍ਹਤ ਦੀਆਂ ਗੱਲਾਂ ਤਾਂ ਬੜੀਆਂ ਕਰਦੇ ਹਾਂ ਪਰ ਹਕੀਕਤ ਇਹ ਹੈ ਕਿ ਵਿਕਸਤ ਭਾਸ਼ਾਵਾਂ ਦੇ ਟਾਕਰੇ ਸਾਡੀ ਜ਼ੁਬਾਨ ਦੇ ਮਾਧਿਅਮ ਰਾਹੀਂ ਇੰਟਰਨੈੱਟ ਉੱਤੇ ਸਾਡੀ ਸਰਗਰਮੀ ਕਾਫੀ ਸੀਮਤ ਹੈ,ਭਾਵੇਂ ਕਿ ਅਵੱਸ਼ ਹੀ ਇਸ ਸਰਗਰਮੀ ਵਿਚ ਦਿਨੋਂ ਦਿਨ ਬਹੁਤ ਵਾਧਾ ਹੋ ਰਿਹਾ ਹੈ। ਪਰਦੇਸਾਂ ਵਿਚ ਵਸਦੇ ਪੰਜਾਬੀ ਬੁੱਧੀਜੀਵੀ ਤੇ ਚਿੰਤਕ ਇਸ ਸੰਬੰਧ ਵਿਚ ਵਧੇਰੇ ਸੁਚੇਤ ਵੀ ਹਨ ਅਤੇ ਇਸ ਸੇਧ ਵਿਚ ਕੁਝ ਕਰਨ ਦੇ ਆਹਰ ਵਿਚ ਵੀ ਹਨ।*

*ਆਮ ਵਾਕਫੀਅਤ ਵਾਲੇ ਅਤੇ ਸਭਿਆਚਾਰਕ ਤੇ ਸਾਹਿਤਕ ਚਰਿੱਤਰ ਵਾਲੇ ਕਈ ਪੰਜਾਬੀ ਪਰਚੇ ਇੰਟਨੈੱਟ ਉੱਤੇ ਚੜ੍ਹੇ ਵੇਖੇ ਜਾ ਸਕਦੇ ਹਨ, ਜਿਨ੍ਹਾਂ ਵਿਚ ਪੰਜਾਬੀ ਵਿਰਸੇ ਬਾਰੇ, ਸਮਕਾਲੀ ਪੰਜਾਬੀ ਸਰੋਕਾਰਾਂ ਬਾਰੇ ਸੰਵਾਦ ਤੇ ਵਿਚਾਰ-ਚਰਚਾ ਲਈ ਫੋਰਮ ਵੀ ਮੁਹਈਆ ਹੁੰਦੇ ਹਨ। ਵੈਨਕੂਵਰ ਵਿਚ ਵਸਦੇ ਸੂਝਵਾਨ ਸਾਹਿਤਕ ਜੁੱਟ ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ ਨੇ ਸਿਰਫ ਈਮੇਲ ਰਾਹੀਂ ਪ੍ਰਸਾਰਤ ਹੁੰਦਾ 'ਵਤਨ' ਨਾਂ ਦਾ ਸਾਹਿਤਕ ਪਰਚਾ ਜਾਰੀ ਕੀਤਾ ਹੈ ਤਾਂ ਸਾਡੇ ਸਿਰਮੌਰ ਕਹਾਣੀਕਾਰ ਵਰਿਆਮ ਸੰਧੂ ਦੇ ਟਰਾਂਟੋ ਵਿਚ ਵਸਦੇ ਫਰਜ਼ੰਦ ਸੁਪਨਦੀਪ ਨੇ ਪ੍ਰਕਾਸ਼ਤ ਰੂਪ ਵਿਚ ਵੀ ਉਪਲਬਧ ਆਪਣੇ ਮਹੀਨਾਵਾਰ ਸਭਿਆਚਾਰਕ ਪਰਚੇ 'ਸੀਰਤ' ਨੂੰ ਮੁਖ ਤੌਰ 'ਤੇ ਇੰਟਰਨੈੱਟ ਪਰਚੇ ਦੀ ਨੁਹਾਰ ਦੇ ਦਿੱਤੀ ਹੈ। ਇਸ ਤਰ੍ਹਾਂ ਦੇ ਹੋਰ ਕਈ ਫੋਰਮ ਵੀ ਮੌਜੂਦ ਹਨ ਜੋ ਸੂਚਨਾ ਤਕਨਾਲੋਜੀ ਦੀ ਨਵੀਨਤਮ ਤਕਨੀਕ ਰਾਹੀਂ ਸਾਹਿਤਕ ਸੁਹਜ- ਸੁਆਦ ਦੇ ਸੰਚਾਰ ਅਤੇ ਸਮਾਜਕ ਰਾਜਨੀਤਕ ਆਰਥਿਕ ਸਭਿਆਚਾਰਕ*

ਨੌਈਅਤ ਦੇ ਮਸਲਿਆਂ ਉੱਤੇ ਆਪਣੀ ਸਮਰੱਥਾ ਤੇ ਪੱਧਰ ਅਨੁਸਾਰ ਵਿਚਾਰਾਂ ਦੇ ਆਦਾਨ ਪ੍ਰਦਾਨ ਤੇ ਰਿੜਕਣ-ਮੰਥਨ ਦਾ ਕੰਮ ਕਰ ਰਹੇ ਹਨ।

ਇਸੇ ਕੜੀ ਵਿਚ ਕੁਝ ਮਹੀਨੇ ਪਹਿਲਾਂ ਸਾਡੀ ਜ਼ੁਬਾਨ ਦੇ ਸ਼ਾਇਰ ਅਤੇ ਅਮਰੀਕਾ ਦੀ ਕੁਨੈਕਟੀਕਟ ਯੂਨੀਵਰਸਿਟੀ ਵਿਚ ਅਰਥ ਸ਼ਾਸਤਰ ਵਿਭਾਗ ਦੇ ਮੁਖੀ ਤੇ ਪ੍ਰੋਫੈਸਰ ਪ੍ਰੇਮ ਸਿੰਘ ਮਾਨ ਨੇ ਵੀ www.panjabiblog.org ਨਾਂ ਦਾ ਨਿਵੇਕਲੀ ਕਿਸਮ ਦਾ ਪੱਤਰ ਜਾਰੀ ਕੀਤਾ ਹੈ। ਪਿਛਲੇ ਪੰਜ ਮਹੀਨਿਆਂ ਵਿਚ ਹਰ ਮਹੀਨੇ ਇਸਦੇ ਸੰਚਾਲਕ ਨੇ ਕਿਸੇ ਇਕ ਵਿਸ਼ੇ ਨੂੰ ਲੈਕੇ ਪਹਿਲਾਂ ਖੁਦ ਗੱਲ ਛੇੜੀ ਹੈ ਅਤੇ ਫੇਰ ਵਿਸ਼ੈ ਵਿਚ ਦਿਲਚਸਪੀ ਲੈਣ ਵਾਲੇ ਦੇਸ਼ ਬਦੇਸ਼ ਵਿਚ ਵਸਦੇ ਸਭਨਾਂ ਮਿੱਤਰਾਂ ਪਿਆਰਿਆਂ ਨੂੰ ਸੱਦਾ ਦਿੱਤਾ ਹੈ ਕਿ ਉਹ ਖੁਦ ਇਸ ਵਿਚ ਹਿੱਸਾ ਲੈਣ ਅਤੇ ਗੱਲ ਨੂੰ ਕਿਸੇ ਸਿਰੇ ਉੱਤੇ ਲਾਉਣ ਵਿਚ ਸਹਾਈ ਹੋਣ। ਹਜ਼ਾਰਾਂ ਦੀ ਗਿਣਤੀ ਵਿਚ ਇਸ ਸਾਈਟ ਨੂੰ ਪਾਠਕਾਂ ਨੇ ਵੇਖਿਆ ਹੈ ਅਤੇ ਕਈਆਂ ਨੇ ਚਰਚਾ ਨੂੰ ਅੱਗੇ ਤੋਰਨ ਵਿਚ ਭਰਵਾਂ ਯੋਗਦਾਨ ਵੀ ਪਾਇਆ ਹੈ।

ਆਪਣੇ ਸਤੰਬਰ ਵਾਲੇ ਅੰਕ ਵਿਚ 'ਹਮ ਹੈਂ ਹਿੰਦੋਸਤਾਨੀ! ਕਿੰਨੇ ਕੁ? ' ਸਿਰਲੇਖ ਅਧੀਨ www. panjabiblog.org ਵਿਚ ਇਸ ਅਹਿਮ ਵਿਸ਼ੇ ਨੂੰ ਛੋਹਿਆ ਗਿਆ ਹੈ ਜਿਸ ਅਨੁਸਾਰ ਪੰਜਾਬ ਵਿਚਲੀ ਇਕ ਧਿਰ ਵੱਲੋਂ ਯੂ.ਪੀ. ਤੇ ਬਿਹਾਰ ਆਦਿ ਦੇ 'ਭਈਆਂ' ਦੇ ਪੰਜਾਬ ਪ੍ਰਵੇਸ਼ ਦੇ ਹਵਾਲੇ ਨਾਲ ਪੰਜਾਬ ਤੇ ਪੰਜਾਬੀਅਤ ਨੂੰ ਖਤਰੇ ਦਾ ਵਾਵੇਲਾ ਮਚਾਇਆ ਜਾਂਦਾ ਹੈ। ਵਾਜਬ ਤੌਰ 'ਤੇ ਇਹ ਪਰਤਵਾਂ ਸਵਾਲ ਖੜ੍ਹਾ ਕੀਤਾ ਗਿਆ ਹੈ ਕਿ ਜੇ ਭਈਏ ਪੰਜਾਬ ਲਈ ਖਤਰਾ ਹਨ ਤਾਂ ਅਮਰੀਕਾ,ਕੈਨੇਡਾ,ਇੰਗਲੈਂਡ ਵਰਗੇ ਵਿਕਸਤ ਪੂੰਜੀਵਾਦੀ ਮੁਲਕਾਂ ਤੋਂ ਬਿਨਾਂ ਸੰਸਾਰ ਦੇ ਕਿੰਨੇ ਹੀ ਹੋਰ ਭਾਗਾਂ ਵਿਚ ਆਪਣੇ ਨਿੱਕੇ ਨਿੱਕੇ ਪੰਜਾਬ ਵਸਾਈ ਬੈਠੇ ਪਰਵਾਸੀ ਪੰਜਾਬੀਆਂ ਬਾਰੇ ਉਪਰਲੀ ਭਾਂਤ ਦੇ ਲੋਕਾਂ ਦਾ ਕੀ ਖਿਆਲ ਹੈ? ਕੀ ਉਹਨਾਂ ਨੇ ਵੀ ਪਰਦੇਸਾਂ ਵਿਚ ਜਾ ਕੇ, ਭਾਵੇਂ ਸ਼ੁਰੂ ਦੇ ਸਾਲਾਂ ਵਿਚ ਹੀ, ਬਹੁਤ ਹਾਲਤਾਂ ਵਿਚ ਉੱਥੇ ਭਈਆਂ ਵਾਂਗ ਹੀ ਅਤੇ ਭਈਆਂ ਵਰਗੇ ਹੀ ਕੰਮ ਕਰਕੇ ਇਕ ਬਿਗਾਨੇ ਭਾਈਚਾਰੇ ਤੇ ਸਭਿਆਚਾਰ ਵਿਚ ਘੁਸਪੈਠ ਕਰਕੇ ਉਸਨੂੰ ਵਿਗਾੜਿਆ ਤਾਂ ਨਹੀਂ?

ਇਸ ਪ੍ਰਸੰਗ ਵਿਚ 'ਸਿਰਜਣਾ' ਦੇ ਪਿਛਲੇ ਅੰਕ ਵਿਚ ਪ੍ਰਕਾਸ਼ਤ ਇਕ ਕਵਿਤਾ 'ਮੈਂ ਪੰਜਾਬੋਂ ਜਾ ਰਿਹਾਂ' ਦਾ ਹਵਾਲਾ ਦਿਤਾ ਗਿਆ ਹੈ, ਜਿਸ ਵਿਚ ਆਪਣੀ ਮੂਲ ਧਰਤੀ ਉੱਤੇ ਪਰਤਿਆ ਇਕ 'ਪੰਜਾਬੀ' 'ਰੇਲਵੇ ਸਟੇਸ਼ਨ ਉੱਤੇ ਕੁਲੀਆਂ ਵਜੋਂ ਭਾਰ ਚੁੱਕ ਰਹੇ, ਸ਼ਹਿਰ ਵਿਚ ਰਿਕਸ਼ੇ ਚਲਾ ਰਹੇ, ਰਾਜਸਥਾਨੀ ਪੱਥਰ ਲਾ ਕੇ ਸ਼ਾਨਦਾਰ ਮਕਾਨਾਂ ਦੀ ਉਸਾਰੀ ਕਰ ਰਹੇ, ਘਰਾਂ ਵਿਚ ਰਸੋਈਏ ਦਾ ਕੰਮ ਕਰ ਰਹੇ, ਖੇਤਾਂ ਵਿਚ ਟਰੈਕਟਰ ਚਲਾ ਰਹੇ ਤੇ ਪਾਣੀ ਲਾ ਰਹੇ, ਗੰਨੇ ਤੋਂ ਗੁੜ ਤਿਆਰ ਕਰ ਰਹੇ ਭਈਆਂ ਤੇ ਨਿਪਾਲੀਆਂ ਨੂੰ ਵੇਖਦਾ' ਹੈ। ਜਿਸਦਾ ਤਾਤਪਰਜ ਹੈ ਕਿ ਅੱਜ ਦੇ ਪੰਜਾਬ ਵਿਚ ਸਾਰੀ ਕਿਰਤ ਕਮਾਈ ਤਾਂ ਇਹ ਬਗਾਨੇ ਲੋਕ ਕਰ ਰਹੇ ਹਨ, ਜਦਕਿ 'ਘੋਨਮੋਨ ਜਿਹਾ ਜੱਟ ਪੰਜਾਬੀ ਨਿੱਕਰ ਬੁਨੈਣ ਪਾਈ ਘਰ ਦੇ ਵਿਹੜੇ ਵਿਚ ਖੜ੍ਹਾ ਮਹਿਜ਼ ਆਪਣੀ ਗੋਗੜ ਖੜਕਾ ਰਿਹਾ' ਹੈ'। ਆਪਣੀ ਸਵਸਥ ਤੇ ਸਾਰਥਕ ਪਹੁੰਚ ਅਨੁਸਾਰ ਪ੍ਰੋਫੈਸਰ ਮਾਨ ਨੇ ਇਸ ਕਵਿਤਾ ਨੂੰ ਤਸ਼ਵੀਸ਼ ਨਾਲ ਪੜ੍ਹਿਆ ਹੈ ਕਿ ਇਸ ਵਿਚੋਂ ਉਹੀ ਪੰਜਾਬੀ ਹਉਂ ਝਲਕਦੀ ਹੈ, ਜੋ ਪਰਵਾਸੀ ਭਈਆਂ ਦੇ ਪੰਜਾਬ ਪ੍ਰਵੇਸ਼ ਤੋਂ ਖਤਰਾ ਭਾਂਪਦੀ ਹੈ। ਇਸ ਤਰ੍ਹਾਂ ਦੀ ਸੋਚ ਨੂੰ ਨਿਕਾਰਦਿਆਂ ਹੋਇਆਂ ਪ੍ਰੋਫੈਸਰ ਮਾਨ ਨੇ ਸਵਾਲ ਖੜ੍ਹਾ ਕੀਤਾ ਹੈ ਕਿ ਅਸੀਂ ਆਪਣੇ ਨਿੱਕੇ ਨਿੱਕੇ ਦਾਇਰਿਆਂ ਵਿਚੋਂ ਨਿਕਲਕੇ ਹਿੰਦੋਸਤਾਨੀ ਕਦੋਂ ਬਣਾਂਗੇ?

ਨਿਸਚੈ ਹੀ ਸਾਡੀ ਸੋਚ ਉਹ ਨਹੀਂ ਜਿਸ ਤਰ੍ਹਾਂ ਦੇ ਅਰਥ ਇਸ ਕਵਿਤਾ ਵਿਚੋਂ ਲਏ ਗਏ ਹਨ। ਇਹ ਕਵਿਤਾ ਪ੍ਰਕਾਸ਼ਤ ਕਰਨ ਸਮੇਂ ਸਗੋਂ ਮਨਸ਼ਾ ਇਸ ਦੇ ਐਨ ਉਲਟ ਸੀ। ਸਾਨੂੰ ਇੰਝ ਜਾਪਦਾ ਸੀ ਕਿ ਇਸ ਕਵਿਤਾ ਦਾ ਸਾਰ ਤੱਤ ਉਸ ਬਿਰਤੀ ਉੱਤੇ ਵਿਅੰਗ ਕਸਦਾ ਹੈ ਜਿਸ ਅਨੁਸਾਰ ਕੇਵਲ ਪੰਜਾਬੀ ਲੋਕ ਹੀ ਮਿਹਨਤੀ ਗਰਦਾਨੇ ਜਾਂਦੇ ਹਨ ਅਤੇ ਸਮਝਿਆ ਜਾਂਦਾ ਹੈ ਕਿ ਉਹਨਾਂ ਦੇ ਕਰਕੇ ਹੀ ਪੰਜਾਬ ਨੇ ਸਮੁੱਚੇ ਦੇਸ਼ ਦੇ ਟਾਕਰੇ ਮੁਕਾਬਲਤਨ ਵਧੇਰੇ ਤਰੱਕੀ ਕੀਤੀ ਹੈ।



ਕਿਸੇ ਸਿਰਜਣਾਤਮਕ ਲਿਖਤ ਦੀਆਂ ਕਈ ਪਰਤਾਂ ਹੋ ਸਕਦੀਆਂ ਹਨ, ਜੋ ਵੱਖ ਵੱਖ ਪਾਠਕਾਂ ਤਕ ਵੱਖ ਵੱਖ ਰੂਪ ਵਿਚ ਪਹੁੰਚ ਸਕਦੀਆਂ ਹਨ। ਹਵਾਲੇ ਵਾਲੀ ਕਵਿਤਾ ਦੀ ਪ੍ਰਕਾਸ਼ਨਾ ਸਮੇਂ ਅਰਥਾਂ ਦੀ ਪਰਤ ਜੋ ਪ੍ਰੋਫੈਸਰ ਮਾਨ ਨੇ ਲੱਭੀ ਹੈ, ਅਵੱਸ਼ ਹੀ ਸਾਥੋਂ ਲੁਕੀ ਰਹਿ ਗਈ ਸੀ।

ਸਾਡੀ ਸਮਝ ਤਾਂ ਸਗੋਂ ਇਥੋਂ ਤਕ ਜਾਂਦੀ ਹੈ ਕਿ ਛੋਟੇ ਦਾਇਰਿਆਂ ਤੇ ਵੰਡੀਆਂ ਦੀ ਇਹ ਗੱਲ ਮੁੱਕਣੀ ਚਾਹੀਦੀ ਹੈ। ਆਪਣੇ ਵਿਰਸੇ ਤੇ ਆਪਣੇ ਸਭਿਆਚਾਰ ਦੇ ਵਿਸ਼ੇਸ਼ ਲੱਛਣਾਂ ਉੱਤੇ ਅਤੇ ਆਪਣੀ ਨਿਵੇਕਲੀ ਪਛਾਣ ਉੱਤੇ ਮਾਣ ਇਕ ਹੱਦ ਦੇ ਅੰਦਰ ਹੀ ਜਾਇਜ਼ ਹੈ। ਵਡੇਰੇ ਪ੍ਰਸੰਗ ਵਿਚ ਇਸ ਤਰ੍ਹਾਂ ਦਾ ਮਾਣ, ਚਾਹੇ ਉਹ ਪੰਜਾਬ ਵਿਚ ਭਈਆਂ ਦੇ ਪ੍ਰਵੇਸ਼ ਬਾਰੇ ਫਿਕਰਮੰਦੀ ਦੇ ਰੂਪ ਵਿਚ ਹੋਵੇ ਅਤੇ ਚਾਹੇ ਬਦੇਸ਼ਾਂ ਵਿਚ ਆਪਣੀ ਚੜ੍ਹਤ ਦੇ ਭੁਲੇਖੇਮਈ ਦਾਅਵਿਆਂ ਦੇ ਰੂਪ ਵਿਚ-ਕਿਸੇ ਵੀ ਤਰ੍ਹਾਂ ਵਾਜਬ ਨਹੀਂ। ਆਪਣੀ ਸਵਸਥ ਤੇ ਸਾਰਥਕ ਪਹੁੰਚ ਅਨੁਸਾਰ ਪ੍ਰੋਫੈਸਰ ਮਾਨ ਨੇ ਤਾਂ ਦੇਸ਼ ਦੇ ਵੱਖ ਵੱਖ ਖਿੱਤਿਆਂ ਤੋਂ ਅਗਾਂਹ ਹਿੰਦੋਸਤਾਨੀ ਬਣਨ ਦੀ ਗੱਲ ਹੀ ਕੀਤੀ ਹੈ। ਲੋੜ ਸਗੋਂ ਇਹ ਹੈ ਕਿ ਇਹ ਸਵਾਲ ਉਠਾਇਆ ਜਾਵੇ ਕਿ ਅਸੀਂ ਸਹੀ ਅਰਥਾਂ ਵਿਚ ਇਨਸਾਨ ਕਦੋਂ ਬਣਦੇ ਹਾਂ?

ਅੱਜ ਜਦੋਂ ਸੰਸਾਰ ਤਕਨਾਲੋਜੀ ਤੇ ਪਦਾਰਥਕ ਤਰੱਕੀ ਦੇ ਪੱਖੋਂ ਸੱਚਮੁੱਚ ਇਕ ਨਵੇਂ ਦੌਰ ਵਿਚ ਦਾਖਲ ਹੋ ਰਿਹਾ ਹੈ, ਉਦੋਂ ਸਥਾਨਕ ਤੋਂ ਲੈ ਕੇ ਅੰਤਰਰਾਸ਼ਟਰੀ ਪੱਧਰ ਤਕ ਧੌਂਸ, ਧੱਕੇ, ਲਾਲਚ, ਹਵਸ ਦੇ ਰੂਪ ਵਿਚ ਭੂਗੋਲਕ,ਰਾਜਨੀਤਕ, ਆਰਥਿਕ, ਸਮਾਜਕ,ਸਭਿਆਚਾਰਕ ਸਭ ਤਰ੍ਹਾਂ ਦੇ ਵਿਗਾੜਾਂ ਉੱਤੇ ਰੋਕ ਲਈ ਵਿਆਪਕ ਲਾਮਬੰਦੀ ਜ਼ਰੂਰੀ ਹੈ। ਇੰਟਰਨੈੱਟ ਅਤੇ ਮੀਡੀਆ ਦੇ ਹੋਰ ਸ੍ਰੋਤਾਂ ਰਾਹੀ ਪਹਿਲਾਂ ਦੇ ਟਾਕਰੇ ਸੰਚਾਰ ਦੇ ਸਹਿਲ ਹੋ ਜਾਣ ਕਰਕੇ ਇਸ ਤਰ੍ਹਾਂ ਦੀ ਲਾਮਬੰਦੀ ਸੰਭਵ ਹੀ ਨਹੀਂ, ਇਸਨੂੰ ਸਾਰਥਕ ਅੰਜਾਮ ਤਕ ਪਹੁੰਚਾ ਸਕਣਾ ਵੀ ਮੁਮਕਿਨ ਹੈ। ਦੇਸ਼ ਬਦੇਸ਼ ਵਿਚ ਬੈਠੇ ਸੂਝਵਾਨ ਲੋਕ ਭਖਦੇ ਮਸਲਿਆਂ ਉੱਤੇ ਗੰਭੀਰ ਵਿਚਾਰ-ਚਰਚਾ ਛੇੜਕੇ ਇਸ ਸੇਧ ਵਿਚ ਆਪਣਾ ਬਣਦਾ ਹਿੱਸਾ ਪਾ ਸਕਦੇ ਹਨ।

-ਰਘਬੀਰ ਸਿੰਘ

**ਪ੍ਰੋਫੈਸਰ ਸੁਰਿੰਦਰ ਸਿੰਘ ਨਰੂਲਾ** ਸਾਡੀ ਜ਼ੁਬਾਨ ਦੇ ਪ੍ਰਮੁੱਖ ਸਿਰਜਕ ਤੇ ਚਿੰਤਕ ਸਨ। ਪੰਜਾਬੀ ਨਾਵਲ ਨੂੰ ਯਥਾਰਥਵਾਦੀ ਲੀਹ ਉੱਤੇ ਤੋਰਨ ਵਿਚ ਉਹਨਾਂ ਦਾ ਯੋਗਦਾਨ ਇਕ ਮੋਢੀ ਵਾਲਾ ਸੀ। ਚੰਗੇ ਸਿਰਜਕ ਹੋਣ ਤੋਂ ਬਿਨਾਂ ਉਹ ਬਹੁਤ ਹੀ ਨਿਰਛਲ ਇਨਸਾਨ ਸਨ, ਜਿਹਨਾਂ ਨੇ ਬਿਨਾਂ ਕਿਸੇ ਵੀ ਤਰ੍ਹਾਂ ਦੀ ਬਗਾਨੀ ਝਾਕ ਦੇ, ਪੰਜਾਬੀ ਸਾਹਿਤ ਸਭਿਆਚਾਰ ਦੀ ਭਰਵੀਂ ਸੇਵਾ ਕੀਤੀ। ਪ੍ਰੋਫੈਸਰ ਨਰੂਲਾ ਦਾ ਵਿਛੋੜਾ ਇਕ ਵੱਡਾ ਘਾਟਾ ਤਾਂ ਹੈ ਪਰ ਉਹਨਾਂ ਦੀ ਦੇਣ ਅਵੱਸ਼ ਚਿਰ-ਸਥਾਈ ਹੈ। ਇਸ ਪ੍ਰਤਿਭਾਸ਼ੀਲ ਸਿਰਜਕ ਅਤੇ ਖ਼ੂਬਸੂਰਤ ਇਨਸਾਨ ਦੇ ਸਦੀਵੀ ਵਿਛੋੜੇ ਉੱਤੇ ਅਸੀਂ ਆਪਣੀ ਹਾਰਦਿਕ ਸੰਵੇਦਨਾ ਪ੍ਰਗਟ ਕਰਦੇ ਹਾਂ।

**ਲਾਲ ਸਿੰਘ ਦਿਲ** ਇਕ ਅਜਿਹਾ ਸ਼ਾਇਰ ਸੀ, ਜਿਸ ਦੀ ਪਛਾਣ ਜੁਝਾਰ ਧਾਰਾ ਦੇ ਇਕ ਪ੍ਰਮੁੱਖ ਕਵੀ ਵਜੋਂ ਹੋਈ। ਬਹੁਤ ਹੀ ਗ਼ਰੀਬ ਦਲਿਤ ਪਰਿਵਾਰ ਵਿਚੋਂ ਆਏ ਇਸ ਸਿਰਜਕ ਨੇ ਆਪਣੇ ਹੱਡੀਂ ਹੰਢਾਏ ਜੀਵਨ ਤੇ ਅਨੁਭਵ ਦੇ ਆਧਾਰ ਉੱਤੇ ਜੋ ਕਵਿਤਾ ਰਚੀ, ਉਹ ਨਿਰਸੰਦੇਹ ਇਕ ਨਵੀਂ ਦਿਸ਼ਾ ਦੇਣ ਵਾਲੀ ਸੀ। ਕਈ ਮੌਕਿਆਂ ਉੱਤੇ ਵਿਖਾਈ ਵਿਚਾਰਧਾਰਕ ਤਰਲਤਾ ਅਤੇ ਨਿਜੀ ਵਿਹਾਰ ਵਿਚ ਕੁਝ ਕਮੀਆਂ ਦੇ ਬਾਵਜੂਦ ਲਾਲ ਸਿੰਘ ਦਿਲ ਸਾਡੀ ਜ਼ੁਬਾਨ ਦਾ ਇਕ ਬਹੁਤ ਹੀ ਗੌਲਣਯੋਗ ਹਸਤਾਖਰ ਸੀ। ਉਸ ਦੇ ਬੇਵਕਤ ਵਿਛੋੜੇ ਦਾ ਸਾਨੂੰ ਡਾਹਢਾ ਦੁੱਖ ਹੈ।

# ਸਾਰੀ ਧਰਤੀ ਮੇਰੀ/ ਗੁਰਭਜਨ ਗਿੱਲ

ਸਾਰੀ ਧਰਤੀ ਮੇਰੀ, ਕਿਉਂ ਮਹਿਮਾਨ ਬਣਾਂ,
ਮੈਂ ਤਾਂ ਏਥੇ ਆਇਆਂ, ਡੇਰਾ ਲਾਵਾਂਗਾ।
ਕਬਜ਼ੇ ਲਈ ਇਕ ਗਿੱਠ ਵੀ ਮੈਨੂੰ ਲੋੜ ਨਹੀਂ,
ਮੈਂ ਤਾਂ ਤੇਰੇ ਦਿਲ ਅੰਦਰ ਬਹਿ ਜਾਵਾਂਗਾ।

ਜੀਕਣ ਫੁੱਲ ਵਿਚ ਰੰਗ ਤੇ ਖੁਸ਼ਬੂ ਵਸਦੀ ਹੈ,
ਕਦਰਦਾਨ ਨੂੰ ਸਭ ਸਿਰਨਾਵੇਂ ਦਸਦੀ ਹੈ।
ਕੱਲ-ਮ-ਕੱਲੀ ਰੋਂਦੀ ਨਾਲੇ ਹੱਸਦੀ ਹੈ।
ਮੈਂ ਵੀ ਤੇਰੇ ਅੰਗ ਸੰਗ ਏਦਾਂ ਚਾਹਵਾਂਗਾ।

ਜਿਸ ਧਰਤੀ 'ਤੇ ਬਿਰਖ ਬਹੂਟੇ ਦਿਸਦੇ ਨਹੀਂ।
ਅੱਖੀਆਂ ਵਿਚੋਂ ਅੱਥਰੂ ਚਸ਼ਮੇ ਰਿਸਦੇ ਨਹੀਂ।
ਦਰਦ ਵੇਖ ਕੇ ਦਿਲ ਦੇ ਛਾਲੇ ਫਿੱਸਦੇ ਨਹੀਂ।
ਮਾਰੂਥਲ ਨੂੰ ਮੈਂ ਹੁਣ ਜੀਉਣ ਸਿਖਾਵਾਂਗਾ।

ਚੱਲ ਧਰਤੀ ਨੂੰ ਕਹੀਏ, ਦਿਲ ਨਾ ਛੱਡ, ਮਾਏ।
ਕੀ ਹੋਇਆ ਜੇ ਪੁੱਤਰ ਤੇਰੇ ਨਹੀਂ ਆਏ।
ਤੇਰੇ ਹਿੱਸੇ ਜੇ ਹਟਕੋਰੇ ਹੀ ਆਏ।
ਮੈਂ ਤੇਰੇ ਘਰ ਵੇਖੀਂ ਰੌਣਕ ਲਾਵਾਂਗਾ।

ਰਾਹੀਂ ਬੋਲਣ ਬੀਂਡੇ ਜੋ ਗ਼ਮਗੀਨ ਜਹੇ।
ਨਾ ਰੋਂਦੇ ਨਾ ਹੱਸਦੇ ਨਿਰੇ ਮਸ਼ੀਨ ਜਹੇ।
ਬੇਕਦਰਾਂ ਨੇ ਚੁੱਲ੍ਹੇ ਡਾਹੀ ਬੀਨ ਜਹੇ।
ਮੈਂ ਇਹਨਾਂ ਵਿਚ ਸੱਜਰੀ ਜਿੰਦ ਧੜਕਾਵਾਂਗਾ।

ਮੈਂ ਪਰਵਾਸੀ ਪੰਛੀ ਵਾਂਗ ਉਦਾਸ ਨਹੀਂ।
ਮੇਰੀਆਂ ਲੋੜਾਂ ਜੇ ਪੁੱਛਦੇ ਹੋ, ਖਾਸ ਨਹੀਂ।
ਪਰ ਇਹ ਘੋਰ ਉਦਾਸੀ ਮੈਨੂੰ ਰਾਸ ਨਹੀਂ।
ਮੈਂ ਪਉਣਾਂ ਦੇ ਪੈਰੀਂ ਝਾਂਜਰ ਪਾਵਾਂਗਾ।

ਖ਼ਾਰੇ ਪਾਣੀ ਅੱਥਰੂ ਦੇ ਵਿਚ ਅੰਤਰ ਹੈ।
ਹਰ ਹਉਕੇ ਦੀ ਆਪਣੀ ਹੋਂਦ ਸੁਤੰਤਰ ਹੈ।
ਜ਼ਿੰਦਗੀ ਨੂੰ ਪਹਿਚਾਨਣ ਦਾ ਇਹ ਮੰਤਰ ਹੈ।
ਇਸ ਧਰਤੀ ਦੇ ਲੋਕਾਂ ਨੂੰ ਸਮਝਾਵਾਂਗਾ।

ਚਾਰ ਦੀਵਾਰੀ ਅੰਦਰ ਪੰਛੀ ਵਸਦੇ ਨੇ।
ਸੁਪਨ ਵਿਹੂਣੇ ਭੇਤ ਨਾ ਦਿਲ ਦਾ ਦਸਦੇ ਨੇ।
ਧਰਤ ਬਰੇਤੀ ਤਪਦੀ, ਫਿਰ ਵੀ ਨੱਸਦੇ ਨੇ।
ਮੈਂ ਹੀ ਏਥੇ ਪਹਿਲਾਂ ਬਿਰਖ ਲਗਾਵਾਂਗਾ।

ਅੰਬਰ ਗੰਗਾ ਸੋਹਣੀ, ਜਲ ਦੀ ਆਸ ਨਹੀਂ।
ਸਦੀਆਂ ਤੋਂ ਜਿਸ ਦਿੱਤੀ ਕੋਈ ਧਰਵਾਸ ਨਹੀਂ।
ਸੱਜਣਾਂ ਬਾਝੋਂ ਫੁੱਲਾਂ ਵਿਚ ਵੀ ਬਾਸ ਨਹੀਂ।
ਸਾਥ ਦਏਂ ਤਾਂ ਫੁੱਲ ਵੀ ਮਹਿਕਣ ਲਾਵਾਂਗਾ।

ਦੂਰ ਦੂਰ ਤਕ ਰਾਤ ਵਿਛਾਈਆਂ ਚਾਨਣੀਆਂ।
ਤੇਰੇ ਮੇਰੇ ਬਾਝੋਂ ਕਿਸ ਨੇ ਮਾਨਣੀਆਂ।
ਕਿਸੇ ਨੇ ਰੀਝਾਂ ਵਾਂਗ ਚੰਦੋਏ ਚਾਨਣੀਆਂ।
ਸਾਹ ਸੁਰ ਕਰਕੇ ਐਸੀ ਤਾਨ ਸੁਣਾਵਾਂਗਾ।

ਹਰ ਧਰਤੀ ਦੀ ਵੱਖਰੀ ਦਰਦ ਕਹਾਣੀ ਹੈ।
ਮਾਰੂਥਲ ਦੀ ਪੀੜਾ ਕਿਸ ਨੇ ਜਾਣੀ ਹੈ ?
ਇਸ ਦੀ ਪਿਆਸ ਨਿਰੰਤਰ ਲੱਭਦੀ ਪਾਣੀ ਹੈ।
ਇਸ ਦੀ ਗਾਥਾ ਸਾਗਰ ਨੂੰ ਸਮਝਾਵਾਂਗਾ।

ਰਾਂਝਾ ਵੰਝ ਨੂੰ ਵੰਝਲੀ ਜਿਵੇਂ ਬਣਾਉਂਦਾ ਹੈ।
ਸੁਰ ਸ਼ਹਿਜ਼ਾਦੀ ਹੋਠਾਂ ਨਾਲ ਛੁਹਾਉਂਦਾ ਹੈ।
ਉਸ ਪਲ ਮੈਨੂੰ ਤੇਰਾ ਚੇਤਾ ਆਉਂਦਾ ਹੈ।
ਪੱਥਰਾਂ ਨੂੰ ਵੇਖੀਂ ਮੈਂ ਬੋਲਣ ਲਾਵਾਂਗਾ।

ਸਾਰੀ ਧਰਤੀ ਮੇਰੀ, ਕਿਉਂ ਮਹਿਮਾਨ ਬਣਾਂ,
ਮੈਂ ਤਾਂ ਏਥੇ ਆਇਆਂ, ਡੇਰਾ ਲਾਵਾਂਗਾ।
ਕਬਜ਼ੇ ਲਈ ਇਕ ਗਿੱਠ ਵੀ ਮੈਨੂੰ ਲੋੜ ਨਹੀਂ,
ਮੈਂ ਤਾਂ ਤੇਰੇ ਦਿਲ ਅੰਦਰ ਬਹਿ ਜਾਵਾਂਗਾ।❑❑

[113 ਐੱਫ, ਸ਼ਹੀਦ ਭਗਤ ਸਿੰਘ ਨਗਰ, ਪੱਖੋਵਾਲ ਰੋਡ, ਲੁਧਿਆਣਾ]

# ਚਾਰ ਕਵਿਤਾਵਾਂ/ ਮਨਮੋਹਨ

## ਜਾਜ਼ ਬੈਲਜ਼

ਵੇਖ ਰਿਹਾਂ ਮੈਂ ਇਸ ਵਾਰ
ਆਪਣੇ ਬਗੀਚੇ 'ਚ ਤਿਤਲੀਆਂ
ਨਹੀਂ ਜੋ ਪਹਿਲਾਂ ਕਦੇ ਡਿੱਠੀਆਂ

ਨੀਲੀਆਂ ਭੂਰੀਆਂ ਪੀਲ਼ੀਆਂ
ਜ਼ਿਆਦਾ ਪਰ ਚਿੱਟੀਆਂ
ਵੱਡੀਆਂ ਕੁਝ ਕੁ ਛੋਟੀਆਂ

ਫੁੱਲਾਂ 'ਤੇ ਬੈਠਣ ਵੱਡੀਆਂ
ਘਾਹ ਦੀਆਂ ਪੱਤੀਆਂ 'ਤੇ ਛੋਟੀਆਂ

ਆਦਤਾਂ ਬਿਰਤੀਆਂ
ਸਭ ਦੀਆਂ ਵੰਨ ਸੁਵੰਨੀਆਂ

ਉੱਡਣ ਝੁੰਡਾਂ 'ਚ ਅਕਸਰ ਵੱਡੀਆਂ
ਘੁੰਮ ਘੁੰਮ ਉਪਰ ਉੱਠਦੀਆਂ
ਡਿੱਗਣ ਤਾਂ ਦੋ ਦੋ ਤਿੰਨ ਤਿੰਨ 'ਚ ਖਿੰਡਦੀਆਂ

ਨਹੀਂ ਸਾਂ ਜਾਣਦਾ ਏਨ੍ਹਾਂ ਬਾਰੇ ਬਹੁਤ ਕੁਝ
ਏਨਾ ਪਰ ਸਮਝਦਾ
ਆਂਡਿਆਂ ਤੋਂ ਬਣਨ ਲਾਰਵੇ, ਪਿਉਪੇ ਅੰਤ ਤਿਤਲੀਆਂ
ਅਉਧ ਦੋ ਜਾਂ ਤਿੰਨ ਦਿਨ ਤੋਂ ਵੱਧ ਏਨ੍ਹਾਂ ਦੀ ਨਾ

ਕਿਤਾਬ ਤਿਤਲੀਆਂ ਬਾਰੇ ਪੜ੍ਹਦਿਆਂ ਲੱਗਾ ਪਤਾ
ਅਸਲ 'ਚ ਇਕ ਨਹੀਂ ਇਸ ਧਰਤ 'ਤੇ
ਹਜ਼ਾਰਾਂ ਜਾਤੀਆਂ ਰੰਗਾਂ ਰੂਪਾਂ ਦੀਆਂ ਤਿਤਲੀਆਂ

ਮੰਡਰਾ ਰਹੀਆਂ ਨੇ ਜੋ ਮੇਰੇ ਬਗੀਚੇ 'ਚ
ਕਹਿੰਦੇ ਏਨ੍ਹਾਂ ਨੂੰ ਜਾਜ਼ਬੈੱਲਜ਼
ਭਾਵ ਬੇਵਫ਼ਾ ਬਦਕਾਰ ਬੁਰੀਆਂ 'ਔਰਤਾਂ'
ਹੈਨ ਇਹ ਡਾਢੀਆਂ ਜ਼ਹਿਰੀਲੀਆਂ
ਜਨੌਰ-ਪਰਿੰਦੇ ਖਾਣ ਤਕ
ਏਨ੍ਹਾਂ ਨੂੰ ਤਾਂ ਹੀ ਨਾ

ਸੋਚਦਾਂ ਮੈਂ ਪਰ
ਉੱਡਣ ਜੋ ਮੇਰੇ ਗਿਰਦ 'ਤਿਤਲੀਆਂ'
ਰੰਗ ਬਰੰਗੀਆਂ
ਨੀਲੀਆਂ, ਭੂਰੀਆਂ, ਚਿੱਟੀਆਂ, ਪੀਲੀਆਂ
ਮੇਰੀਆਂ ਸਰਘੀਆਂ ਹਵਾਵਾਂ ਮਹਿਕਾਂ ਸੰਗ ਝੂਮਦੀਆਂ
ਫੁੱਲਾਂ, ਪੱਤੀਆਂ, ਤਿੜਾਂ ਡੋਡੀਆਂ ਨਾਲ
ਕਰਨ ਅਠਖੇਲੀਆਂ
ਖ਼ਤਰਨਾਕ ਨਾ ਜ਼ਹਿਰੀਲੀਆਂ
ਉਹ ਤਾਂ ਨੱਕੋ ਨੱਕ ਅੰਮ੍ਰਿਤ ਨਾਲ ਭਰੀਆਂ
ਨਵ-ਜੀਵਨ ਬਖ਼ਸ਼ਦੀਆਂ...❑❑

## ਪਲ

ਤੇਰੇ ਖ਼ਿਆਲ ਦੇ ਆਖ਼ਰੀ ਕਿਨਾਰੇ 'ਤੇ
ਮਰੀ ਲਗ ਪਗ ਆਟੇ 'ਚ ਬਦਲ ਚੁੱਕੀ
ਚਿੱਤਕਬਰੀ ਤਿਤਲੀ
ਅਚਾਨਕ ਜੀਅ ਉੱਠੇ
ਨਮ ਨਰਮ ਤੇਰੀ ਛੋਹ ਨਾਲ

ਕਦੀ ਕਦੀ ਐਤਵਾਰ
ਦੂਰੋਂ ਇਤਿਹਾਸਕ ਸ਼ਹਿਰੋਂ
ਪਹੁੰਚ ਮੇਰੇ ਕੋਲ
ਥੱਕ ਟੁੱਟ ਸੌਂ ਜਾਵੇਂ ਤੂੰ

ਪਹਿਲੇ ਤੋਂ ਆਖ਼ਰੀ ਸਾਹ ਤਕ
ਜਾਗਦਾ ਮੈਂ ਤੈਨੂੰ ਨਿਹਾਰਦਿਆਂ...



## ਤਿਤਲੀ ਦਾ ਮਰਸੀਆ

ਗਰਮੀਆਂ ਦੇ ਤਪਦੇ ਦਿਨ ਸਿਖਰਦੇ
ਡਰਦਾ ਸੂਰਜ ਤੋਂ ਹਰ ਕੋਈ ਅੰਦਰ ਬੰਦ
ਬਾਹਰ ਫੁੱਲ, ਪੱਤੇ ਕੁਮਲਾਏ
ਤਿੜਾਂ ਘਾਹ ਦੀਆਂ ਅੱਕਲਕਾਨ

ਕਈ ਦਿਨਾਂ ਤੋਂ
ਖਿੜਕੀ 'ਚ ਭੂਰੀ ਬੀਮਾਰ ਤਿਤਲੀ ਕੈਦ
ਇੱਛਾਹੀਣ, ਦਿਨ ਭਰ ਉਂਙਕੀ ਗੀਂਘੇ
ਰਾਤੀਂ 'ਨੇਰੇ ਸੰਗ ਪਰ ਫੈਲਾਈ ਸੌਂਵੇਂ

ਸਵੇਰ ਦੇਰ ਤਕ ਰਹੀ ਸੁੱਤੀ
ਹਿਲਾਇਆ ਤਾਂ ਮਰੀ ਪਈ
ਝੜ ਉਸਦੇ ਪਰਾਂ ਦੇ ਰੰਗ
ਰੱਖ ਦਿੱਤੀ ਲਾਸ਼ ਸ਼ੀਸ਼ੇ ਮੂਹਰੇ

ਦੇਖ ਲਵਾਂ ਸ਼ੀਸ਼ਾ ਪਰਾਂ ਥਾਣੀ
ਜਾਂ ਪਰਾਂ 'ਚੋਂ ਸ਼ੀਸ਼ਾ
ਸਭ ਕੁਝ ਆਵੇ ਨਜ਼ਰ ਧੁੰਦਲਾ

ਹੋ ਗਏ ਇਕ ਮਿਕ
ਪਾਣੀ, ਸਮਾਂ, ਆਕਾਸ਼
ਸ਼ੀਸ਼ਾ, ਪਰ, ਤੇਰਾ ਖ਼ਿਆਲ

ਬੇਰੰਗ...ਬੇਰੂਪ...ਬੇਆਸ
ਰੋਵਣ ਆਪਣੇ ਹੱਥਾਂ 'ਚ ਮੂੰਹ ਛੁਪਾਈ
ਜ਼ਾਰੋਜ਼ਾਰ...❑❑

## ਬੀਤੀ ਰਾਤ

ਵਿਸਰਜ ਚੁੱਕੀ ਸਮੁੰਦਰ 'ਚ
ਸੂਰਜ ਦੀ ਚਿਤਾ
ਜਗਾਉਣ ਲੱਗੇ ਲੈਂਪ-ਪੋਸਟ
ਝਾਗਣ ਵਾਲੇ ਰਾਤਾਂ

ਚੰਨ ਨੌਜਵਾਨ ਮਾਛੀ
ਪਾਣੀਆਂ 'ਚੋਂ ਜਾਲ ਖਿੱਚੇ
ਮੱਛੀਆਂ ਜਿਸ 'ਚ ਫਸੀਆਂ ਪਾਣੀਨੁਮਾ

ਇੱਕਲੇਪਨ ਦਾ ਚਰਖਾ ਕੱਤੇ
ਉਨੀਂਦੀਆਂ ਅੱਖਾਂ ਨਾਲ
ਚਾਨਣੀ ਦੀ ਲੋਅ 'ਚ
ਮਾਛੀ ਦੀ ਛੁੱਟੜ ਮਾਂ

ਬੀਤੀ ਰਾਤ ਕੋਚਰੀ ਦੇ ਬੋਲਾਂ
ਬੱਜਰ ਚੁੱਪ ਦੌਰਾਨ
ਸੁੱਤਾ ਮੈਂ ਬਾਦਬਾਨਾਂ ਸੰਗ
ਉੱਠਿਆਂ ਤਾਂ ਸਾਂ ਉਕਾਬਾਂ ਦਰਮਿਆਨ ...।❑❑

[12, ਅਲਬਰਟ ਰੋਡ, ਮੋਹਿੰਦਰਾ ਹਾਊਸ, ਅੰਮ੍ਰਿਤਸਰ]

## ਦੋ ਕਵਿਤਾਵਾਂ / ਸ਼ਸ਼ੀ ਸਮੁੰਦਰਾ

### ਸੰਪੂਰਨਤਾ

'ਪਾਏਥਾਗ੍ਰਾ' ਕਹਿੰਦੀ ਹੈ ਧੀ
'ਪੱਥਿਆ ਗੋਹਾ' ਕਹਿੰਦੀ ਹੈ ਮਾਂ
ਫਿਰ ਵੀ ਦੋਹਾਂ ਵਿਚ ਦੋਸਤੀ ਹੈ।

ਅਕਸਰ, ਇੰਡੀ, ਰੈਪ 'ਤੇ ਭੰਗੜਾ ਸੁਣਦੀ
ਨੱਚਦੀ, ਟੱਪਦੀ, ਹੱਸਦੀ ਹੈ ਧੀ
ਸਵੇਰ ਤੇ ਸ਼ਾਮ ਜੋਤ ਜਗਾਉਂਦੀ
ਰੱਬ ਅੱਗੇ ਅਰਦਾਸਾਂ ਕਰਦੀ ਹੈ ਮਾਂ
ਫਿਰ ਵੀ ਦੋਹਾਂ ਵਿਚ ਦੋਸਤੀ ਹੈ

ਉਹ ਪੜ੍ਹਦੀ ਹੈ, ਮਾਂ ਕੱਤਦੀ ਹੈ
ਉਹ ਫ਼ੋਨ 'ਤੇ ਗਿਟਮਿਟ ਕਰਦੀ ਹੈ
ਮਾਂ ਚੌਕਾ-ਚੁੱਲ੍ਹਾ ਕਰਦੀ ਹੈ
ਧੀ ਪਲੇਟ 'ਚ ਰੋਟੀ ਖਾਂਦੀ ਹੈ
ਮਾਂ ਹੱਥ 'ਤੇ ਰੱਖਕੇ ਖਾਂਦੀ ਹੈ
ਫਿਰ ਵੀ ਦੋਹਾਂ ਵਿਚ ਦੋਸਤੀ ਹੈ

ਦੇਸ਼ ਤੇ ਦੁਨੀਆਂ ਦੀਆਂ ਗੱਲਾਂ ਕਰਦੀ ਹੈ ਧੀ
ਸਹੁਰੇ ਤੇ ਪੇਕਿਆਂ ਦੀਆਂ ਗੱਲਾਂ ਕਰਦੀ ਹੈ ਮਾਂ
ਉਹ ਵਧ ਰਹੇ ਪ੍ਰਦੂਸ਼ਨ ਦੀਆਂ ਗੱਲਾਂ ਕਰਦੀ ਹੈ
ਧਰਤੀ 'ਤੇ ਵਧਦੀ ਗਰਮੀ ਦੀ ਚਿੰਤਾ ਕਰਦੀ ਹੈ
ਤੇ ਮਾਂ, ਪਿੰਡ ਵਿਚ ਪੈਂਦੀ ਠੰਢ ਤੇ ਗਰਮੀ ਦਾ ਦੁੱਖ ਦੱਸਦੀ ਹੈ
ਫਿਰ ਵੀ ਦੋਹਾਂ ਵਿਚ ਦੋਸਤੀ ਹੈ

ਜੋ ਮਾਂ ਨਹੀਂ, ਉਹ ਧੀ ਹੈ
ਜੋ ਧੀ ਨਹੀਂ, ਉਹ ਮਾਂ ਹੈ
ਦੋਵੇਂ ਇਕ ਦੂਜੀ ਨੂੰ ਸੰਪੂਰਨ ਕਰਦੀਆਂ
ਦੁਨੀਆਂ ਦੇ ਸਮੁੰਦਰ ਵਿਚ
ਇਕ ਬੱਤਖਾਂ ਦਾ ਜੋੜਾ।❑❑

### ਇਕ ਸੱਦਾ

ਆਓ, ਆਓ, ਆਓ, ਪ੍ਰਾਣੀਓ, ਆਓ।



ਪੱਥਰਾਂ ਹੇਠੋਂ, ਰੇਤਿਆਂ ਹੇਠੋਂ, ਪੱਤਿਆਂ ਹੇਠੋਂ
ਬਾਹਰ ਆਓ।
ਸੂਰਜ ਕਦੋਂ ਦਾ ਛਿਪ ਚੁੱਕਾ ਹੈ
ਸ਼ੈਤਾਨ ਕਦੋਂ ਦਾ ਸੌਂ ਚੁੱਕਾ ਹੈ
ਜਗਦੀਆਂ ਲਾਟੂ-ਅੱਖਾਂ ਮਟਕਾਉਂਦੇ
ਆਓ, ਪੰਡਾਲ 'ਚ ਆਓ।

ਵੇਲਾਂ ਦੀਆਂ ਪੀਂਘਾਂ ਝੂਟੋ
ਰੁੱਖਾਂ 'ਤੇ ਕੁੱਦੋ, ਹਵਾਵਾਂ ਵਿਚ ਉੱਡੋ, ਧਰਤੀ 'ਤੇ ਨੱਸੋ
ਆਓ, ਆਓ, ਆਓ, ਪ੍ਰਾਣੀਓ, ਆਓ।

ਛੂਹ-ਛੁਹਾਈ ਖੇਡੋ, ਕਿੱਕਲੀ ਪਾ ਨੱਚੋ, ਗਾਵੋ ਤੇ ਹੱਸੋ
ਆਓ, ਆਓ, ਆਓ, ਪ੍ਰਾਣੀਓ, ਆਓ।

ਰੱਜ ਰੱਜ ਖਾਵੋ, ਰੱਜ ਰੱਜ ਪਾਣੀ ਪੀਵੋ, ਤੇ ਰੱਜ ਰੱਜ ਜੀਵੋ
ਇਹ ਰਾਤ ਤੁਹਾਡੀ ਹੈ, ਇਹ ਵਕਤ ਤੁਹਾਡਾ ਹੈ
ਕੀ ਪਤਾ ਕੱਲ ਰਾਤ, ਆਵੇ ਨਾ ਆਵੇ
ਕੀ ਪਤਾ ਸ਼ੈਤਾਨ
ਕੱਲ ਜ਼ਹਿਰ ਨਵੀਂ ਕੋਈ ਲੈ ਆਵੇ
ਤੇ ਇਜ ਵਰਤੇ, ਕਿ ਇਸ ਧਰਤੀ 'ਤੇ
(ਦੁਸ਼ਮਣ ਵੀ ਤੇ ਦੋਸਤ ਵੀ)
ਸਭ ਜੀਅ-ਜੰਤੂ ਮਾਰ ਮੁਕਾਏ।
ਏਸ ਲਈ, ਆਓ, ਆਓ, ਆਓ, ਪ੍ਰਾਣੀਓ, ਆਓ।
ਏਸ ਰਾਤ ਦਾ ਜਸ਼ਨ ਮਨਾਓ
ਵਣ-ਤ੍ਰਿਣ ਦਾ ਜਸ਼ਨ ਮਨਾਓ
ਜ਼ਿੰਦਗੀ ਦਾ ਜਸ਼ਨ ਮਨਾਓ
ਆਓ, ਆਓ, ਆਓ, ਸਾਥੀਓ, ਆਓ।❑❑

[ssamundra@yahoo.com]

## ਆਸ / ਕੇਸਰ ਸਿੰਘ ਨੀਰ

ਰਾਤ ਦਿਨੇ ਮੈਂ ਰੀਝਾਂ ਵਾਲੇ ਮਹਿਲ ਉਸਾਰਾਂ,
ਰਾਤ ਦਿਨੇ ਮੈਂ ਸੁਪਨੇ ਵਾਲੀ ਜੂਨ ਹੰਢਾਵਾਂ।
ਰਾਤ ਦਿਨੇ ਦਿਲ-ਵਿਹੜੇ ਆਸਾਂ ਕਿੱਕਲੀ ਪਾਵਣ,
ਰਾਤ ਦਿਨੇ ਮੈਂ ਮਾਯੂਸੀ ਦਾ ਮਹੁਰਾ ਖਾਵਾਂ।

ਆਸ ਸਹਾਰੇ ਜੀਣਾ, ਦਿਲ ਨੂੰ ਲਾਗ ਲਾਉਣਾ,
ਆਸ਼ਾ ਹੈ ਮੁਸਕਾਉਂਦੇ ਰਹਿਣਾ ਹਾਰਾਂ ਉੱਤੇ।
ਸੱਚ ਸਮੇਂ ਦਾ ਆਸਾਂ ਨੂੰ ਜਦ ਕੋਹ ਕੋਹ ਮਾਰੇ,
ਫੁੱਲਾਂ ਖ਼ਾਤਰ ਫਿਰ ਵੀ ਤੁਰਨਾ ਖ਼ਾਰਾਂ ਉੱਤੇ।

ਜੀਵਨ ਦੀ ਤਲਖ਼ੀ ਨੂੰ ਘੁਟ ਘੁਟ ਕਰ ਕੇ ਪੀਣਾ,
ਅੰਮ੍ਰਿਤ ਦੀ ਆਸ਼ਾ 'ਤੇ ਮਹੁਰਾ ਚੱਟਦੇ ਰਹਿਣਾ।
ਜੀਵਨ ਹੈ, ਛੱਡਣੀ ਨ ਹੱਥੋਂ ਆਸ-ਡੰਗੋਰੀ,
ਬਣ ਫ਼ਰਹਾਦ ਸਮੇਂ ਦਾ ਪਰਬਤ ਕੱਟਦੇ ਰਹਿਣਾ।

ਆਦਿ ਜੁਗਾਦੋਂ ਆਸ, ਨਿਰਾਸ਼ਾ ਭਿੜਦੀ ਆਈ,
ਜੀਵਨ-ਪੈਂਡੇ ਅੰਦਰ ਆਵਣ ਜਿੱਤਾਂ, ਹਾਰਾਂ।
ਹਾਰ ਆਸ ਦੀ ਜੀਵਨ ਦੇ ਪਾਣੀ ਦਾ ਰੁਕਣਾ,
ਜਿੱਤ ਆਸ ਦੀ ਮਹਿਕਣ ਜਿਉਂ ਅਲਮਸਤ ਬਹਾਰਾਂ।

ਆਸ਼ਾ ਦੇ ਕ੍ਰਿਸ਼ਮੇ ਨੇ ਹੈ ਇਹ ਧਰਤ ਸ਼ਿੰਗਾਰੀ,
ਆਸ਼ਾ ਸਦਕਾ ਜੀਵਨ ਹੋਣੀ ਨੂੰ ਲਲਕਾਰੇ।
ਆਸ਼ਾ ਨੇ ਹੀ ਚੰਦ ਦੇ ਉੱਤੇ ਪੈਰ ਟਿਕਾਏ,
ਆਸ਼ਾ ਸਦਕਾ ਮਾਨਵ ਕੁਦਰਤ ਨੂੰ ਵੰਗਾਰੇ।

ਆਸ ਬਿਨਾ ਜੀਣਾ ਹੈ, ਆਪੇ ਮੌਤ ਬੁਲਾਣੀ,
ਆਸ ਬਿਨਾ ਜੀਣਾ, ਪਰਬਤ ਦਾ ਮਿੱਟੀ ਹੋਣਾ।
ਆਸ ਬਿਨਾਂ ਜੀਵਨ ਹੈ ਬੂਟੇ ਦਾ ਸੁੱਕ ਜਾਣਾ,
ਆਸ ਬਿਨਾਂ, ਮੁੜ ਮੋਤੀ ਦਾ ਹੈ ਸਿੱਪੀ ਹੋਣਾ।❑❑

[10 Country Hills Manor NW, Calgary, AB, Canada]

## ਔਰਤ / ਅਜਾਇਬ ਸਿੰਘ ਹੁੰਦਲ

ਇਹ ਭਰਮ ਹਰਗਿਜ਼ ਨਾ ਪਾਲਣਾ
ਔਰਤ ਸਿਰਫ਼ ਮਰਦ ਦਾ ਬਿਸਤਰਾ ਗਰਮ ਕਰਨ ਲਈ ਹੈ
ਬਿਸਤਰਾ ਵਿਛਾ ਦਿੱਤਾ, ਔਰਤ ਵਿਛ ਗਈ
ਬਿਸਤਰਾ ਝਾੜ ਦਿੱਤਾ, ਔਰਤ ਕਿਰ ਗਈ।

ਭਰਮ ਇਹ ਵੀ ਨਾ ਪਾਲਣਾ
ਗੁੱਤੋਂ ਫੜ ਕੇ ਕੱਢ ਦਿੱਤੀ ਔਰਤ, ਜੇ ਸ਼ਾਮ ਨੂੰ ਘਰ ਆ ਜਾਵੇ
ਉਸ ਦਾ ਕਾਰਨ ਰੋਟੀ ਦੇ ਦੋ ਟੁਕੜੇ ਹੁੰਦੇ ਨੇ
ਸਿਰ ਲੁਕਾਵੇ ਦਾ ਅਹਿਸਾਸ ਹੁੰਦਾ ਹੈ।

ਗੱਲ ਜੇ ਰੋਟੀ ਦੀ ਹੀ ਹੁੰਦੀ, ਭੁੱਖੇ ਤਾਂ ਪੰਛੀ ਵੀ ਨਹੀਂ ਸੌਂਦੇ
ਘਰ ਉਹ ਵੀ ਬਣਾਉਂਦੇ ਨੇ, ਘਰੀਂ ਉਹ ਵੀ ਪਰਤਦੇ ਨੇ।

ਔਰਤ ਕੋਈ ਚੀਜ਼ ਨਹੀਂ, ਇਕ ਰਹਿਮਤ ਹੈ
ਜੋ ਕਦੇ ਨੰਗੀ ਨਹੀਂ ਹੁੰਦੀ, ਕਿਤੇ ਨੰਗੀ ਨਹੀਂ ਹੁੰਦੀ
ਨਿਰਵਸਤਰ ਜ਼ਰੂਰ ਹੁੰਦੀ ਹੈ
ਉਹ ਵੀ ਉਸ ਮੁਹੱਬਤ ਦੀ ਪਾਕੀਜ਼ਗੀ ਲਈ
ਜੋ ਆਦਮ ਨੇ ਮਰਦ ਨੂੰ ਦਿੱਤੀ, ਔਰਤ ਨੇ ਹੱਵਾ ਤੋਂ ਲਈ।
ਰਹੀ ਗੱਲ ਔਰਤ ਨੂੰ ਮਿਲੇ ਸੰਸਕਾਰਾਂ ਦੀ
ਰਿਸ਼ਤਿਆਂ ਦੀ ਮਰਿਆਦਾ ਦੀ



ਔਰਤ ਤਾਂ ਕਦੋਂ ਦੀ ਮੁਕਤ ਹੋ ਚੁੱਕੀ ਹੈ
ਸਰਾਪ ਵਾਂਗ ਮਿਲੇ ਸੰਸਕਾਰਾਂ ਤੋਂ
ਫ਼ਤਵੇ ਵਾਂਗ ਮਿਲੇ ਰਿਸ਼ਤਿਆਂ ਤੋਂ
ਨਾ ਜਾਣੇ ਉਹ ਕਿਹੜੀ ਚੀਜ਼ ਹੈ
ਕਿ ਫਿਰ ਵੀ ਬੰਨ੍ਹਿਆ ਹੋਇਆ ਹੈ ਜਿਸ ਨੇ
ਔਰਤ ਨੂੰ, ਮਰਦ ਨਾਲ
ਘਰ ਨਾਲ
ਵਰਨਾ ਬਨੇਰੇ 'ਤੇ ਬੈਠੇ ਪੰਛੀ ਨੂੰ ਉਡਣੋਂ
ਕੋਈ ਕਦ ਰੋਕ ਸਕਿਆ ਹੈ...❑❑

[ਈ 596, ਰਣਜੀਤ ਐਵਨਿਊ, ਅੰਮ੍ਰਿਤਸਰ]

## ਗ਼ਜ਼ਲ / ਕੁਲਵੀਰ

ਖ਼ੁਸ਼ੀ ਮਿਲਦੀ ਕਿਸੇ ਦਾ ਦਿਲ ਦੁਖਾਕੇ।
ਕਿ ਜੰਮੇ ਹਾਂ ਸਦੀ ਕਿਹੜੀ 'ਚ ਆ ਕੇ।

ਉਹ ਤੈਨੂੰ ਦੇਣਗੇ ਸਾਰਾ ਹੀ ਅੰਬਰ,
ਕਈ ਡੋਰਾਂ ਤੇਰੇ ਖੰਭਾਂ ਨੂੰ ਪਾ ਕੇ।

ਹਨੇਰੇ ਭਾਲਦੇ ਨੇ ਲੋਕ ਏਥੇ,
ਕਿਤੇ ਜਾ ਹੋਰ ਰੱਖ ਦੀਵੇ ਜਗਾ ਕੇ।

ਮੈਂ ਆਪਣੇ ਆਪ ਤੋਂ ਲੈਂਦਾ ਹਾਂ ਬਦਲੇ,
ਮੇਰੇ ਵਿਚ ਬਹਿ ਗਿਆ ਇਹ ਕੌਣ ਆ ਕੇ।

ਨਦੀ ਦੀ ਪਿਆਸ ਨਾ ਪੁੱਛੀ ਕਿਸੇ ਨੇ,
ਜੋ ਆਇਆ ਤੁਰ ਗਿਆ ਆਪਣੀ ਬੁਝਾ ਕੇ।

ਸਤਹ ਉੱਤੇ ਹੀ ਉਹ ਖਿੰਡਿਆ ਪਿਆ ਸੀ,
ਮੈਂ ਜਿਸਨੂੰ ਢੂੰਡਦਾ ਸਾਂ ਤਹਿ 'ਚ ਜਾ ਕੇ।

ਨਹੀਂ ਰੁੱਖਾਂ ਲਈ ਕੋਈ ਅਦਾਲਤ,
ਹਵਾ ਤਾਂ ਔਹ ਗਈ ਇਲਜ਼ਾਮ ਲਾ ਕੇ।

ਤੁਹਾਡਾ ਸਾਥ ਜੇ ਹੁੰਦਾ ਨਾ ਲਫ਼ਜ਼ੋ,
ਕਿਵੇਂ ਰਖਦਾ ਕੋਈ ਚਿਹਰੇ ਛੁਪਾ ਕੇ।

ਇਹ ਵੀ ਟੁੱਟ ਜਾਣੇ ਸੀ ਦੋ ਚਾਰ ਰਿਸ਼ਤੇ,
ਅਦਾਕਾਰੀ ਨੇ ਹੀ ਰੱਖੇ ਬਚਾ ਕੇ।

ਹੈ ਦੀਵਾਰਾਂ ਜਿਹੇ ਬੂਹੇ ਵੀ ਏਥੇ,
ਕਰੋਗੇ ਕੀ ਕਿਸੇ ਦੇ ਦਰ 'ਤੇ ਜਾ ਕੇ।

ਕਿਸੇ ਦੀ ਹੋਈ ਨਾ ਹੋਣੀ ਇਹ ਤੇਰੀ,
ਤੂੰ ਰੱਖੀਂ 'ਦਿੱਲੀ' ਤੋਂ ਦੂਰੀ ਬਣਾ ਕੇ।❑❑

[Deptt. of Punjabi, North Campus, University of Delhi, Delhi]

## ਦੋ ਗ਼ਜ਼ਲਾਂ / ਹਰਬੰਸ ਮਾਛੀਵਾੜਾ

1.

ਨਾ ਮਨੋਰੰਜਨ ਨ ਉਤਸਵ ਨਾ ਫ਼ੁਹਾਰਾਂ ਨਾ ਜਮਾਲ।
ਲੁਤਫ਼ ਹੈ ਐਸੇ 'ਚ ਵੀ ਥਿਰਕਣ ਅਗਰ ਚੰਚਲ ਖ਼ਿਆਲ।

ਦੇਖੋ ਨਿਭਦਾ ਹੈ ਸਧਾਰਨ ਆਦਮੀ ਜਿਉਂ ਇਸਦੇ ਨਾਲ।
ਇਸ ਕਦਰ ਦੇਖੀ ਨ ਸੀ ਤਬਦੀਲੀਆਂ ਦੀ ਤੇਜ਼ ਚਾਲ।

ਸਿਰਜਣਾ ਦੇ ਵੀ ਤਕਾਜ਼ੇ ਸਿਰਜਣਾ ਦੇ ਵੀ ਸਵਾਲ।
ਤੇ ਮਜ਼ਾ ਇਹ ਹੈ ਕਿ ਇਹ ਵੀ ਸਭ ਬਦਲਦੇ ਵਕਤ ਨਾਲ।

ਹਰ ਪੜਾਅ ਦੀ ਦੱਖ ਆਪਣੀ ਦੋਣ ਸ਼ੋਭਾ ਠਾਠ-ਬਾਠ,
ਸ਼ਾਮ ਦੀ ਆਪਣੀ ਹੀ ਆਭਾ ਸੁਬਹ ਦਾ ਆਪਣਾ ਜਲਾਲ।

ਕੀ ਫ਼ਕੀਰੀ ਸ਼ਾਇਰੀ ਕੀ ਸ਼ਾਮਾਅ ਕੀ ਖ਼ਾਮੋਸ਼ ਪਉਣ,
ਵੱਖ ਹੋ ਕੇ ਵੀ ਹੈ ਇਕੋ ਹੀ ਇਹਨਾਂ ਦੀ ਤਰਜ਼ ਤਾਲ।

ਖ਼ੁਸ਼ ਰਿਹਾ ਦਿਲ ਜਾਣ ਕੇ ਜਿਹਨਾਂ ਨੂੰ ਚਾਹਤ ਦੇ ਚਿਰਾਗ਼,
ਵਕਤ ਆਇਆ ਵਾਕ ਓਹੀ ਹੋ ਰਹੇ ਹਰਫ਼ਾਂ ਦਾ ਜਾਲ।

ਸੁਰਖ਼ਰੂ ਹੋਣੈਂ ਜਿ ਐ ਹਰਬੰਸ ਤਾਂ ਹਰ ਹਾਲ ਵਿਚ,
ਹੱਲ ਕਰਨੇ ਹੋਣਗੇ ਸਭ ਆਪਣੇ ਹਿੱਸੇ ਦੇ ਸਵਾਲ। ❑❑

-2-

ਸੁਨਿਹਰੀ ਧੁੱਪ ਦਾ ਟੋਟਾ ਬਣਾ ਸੀਤਲ ਹਵਾ ਹੋਵਾਂ।
ਮਿਰੀ ਕੋਸ਼ਿਸ਼ ਰਹੇਗੀ ਕਿ ਮੈਂ ਸਰਘੀ ਦੀ ਸੁਆ ਹੋਵਾਂ।

ਹਵਾ ਵਿਚਲੀ ਨਮੀ, ਬੱਦਲ ਕਦੇ ਕਾਲੀ ਘਟਾ ਹੋਵਾਂ।
ਕਦੇ ਵਿਚਰਾਂ ਨਦੀ ਬਣ ਕੇ, ਕਦੇ ਝਰਨਾ ਜਿਹਾ ਹੋਵਾਂ।

ਕਦੇ ਪਤਝੜ, ਬਸੰਤੀ ਰੁੱਤ, ਬਰਖਾ ਤੇ ਕਦੇ ਠੱਕਾ,
ਰਹੇ ਗਰਦਸ਼ 'ਚ ਜੋ ਰੁੱਤਾਂ ਦਾ ਐਸਾ ਸਿਲਸਿਲਾ ਹੋਵਾਂ।

ਨਹੀਂ ਤਾਂ ਖ਼ੁਦ ਨੂੰ ਇਕ ਅਦਨਾ ਜਿਹਾ ਇਨਸਾਨ ਲਗਦਾ ਹਾਂ,
ਜਦੋਂ ਸਿਰਜਣ ਦੇ ਪਲ ਜੀਵਾਂ ਤਾਂ ਜਾਪੇ ਜਿਉਂ ਖ਼ੁਦਾ ਹੋਵਾਂ।

ਮਿਰੇ ਹੰਝੂ ਮਿਰੇ ਹੀ ਮਨ ਦੇ ਦਾਮਨ ਤਕ ਰਹਿਣ ਸੀਮਤ,
ਅਤੇ ਤੌਫ਼ੀਕ ਦੇ ਪੀੜਤ ਦਿਲਾਂ ਖ਼ਾਤਿਰ ਸ਼ਫ਼ਾ ਹੋਵਾਂ।

ਉਹ ਮੇਰੀ ਆਸਥਾ, ਮਕਸਦ ਮਿਰਾ ਤੇ ਹੌਸਲਾ ਹੋਵੇ,
ਮੈਂ ਉਸਦਾ ਸਾਥ ਸੁਪਨਾ ਸੋਚ ਸੁਹਬਤ ਤੇ ਸੁਭਾ ਹੋਵਾਂ।

ਨਜ਼ਰ ਵਿਚ ਅਸ਼ਕ ਬਣਕੇ ਉਸਦੀ ਚਾਹਤ ਤੈਰਦੀ ਵੇਖਾਂ,
ਵਫ਼ਾ ਦੀ ਸ਼ਾਖ਼ ਦੇ ਸਾਏ 'ਚ ਉਸਨੂੰ ਸੋਚਦਾ ਹੋਵਾਂ। ❑❑

[ਮਾਛੀਵਾੜਾ, ਜ਼ਿਲ੍ਹਾ ਲੁਧਿਆਣਾ]



## ਗੜ੍ਹੀ ਬਖ਼ਸ਼ਾ ਸਿੰਘ

### ਲਾਲ ਸਿੰਘ

ਬੈਠਕ ਅੰਦਰ ਪਾਠ ਚੱਲ ਰਿਹਾ ਸੀ, ਅਖੰਡ-ਪਾਠ। ਬਾਹਰ ਖੁੱਲ੍ਹੇ ਵਿਹੜੇ 'ਚ ਵਿਛੀ ਦਰੀ 'ਤੇ ਬੈਠੇ ਸਮਿੱਤਰ ਦੇ ਮਨ-ਮਸਤਕ ਅੰਦਰ ਇਕ ਗੇਲ੍ਹ ਦੌੜ ਰਹੀ ਸੀ, ਅਖੰਡ-ਗੇਲ੍ਹ। ਧੀਮੀ ਸੁਰ 'ਚ ਬਾਣੀ ਪੜ੍ਹਦੇ ਭਾਈ ਜੀ ਦੀ ਆਵਾਜ਼ ਵਾਰ-ਵਾਰ ਉੱਚੀ ਹੋ ਜਾਂਦੀ, ਮੱਥਾ ਟੇਕਣ ਆਏ ਤਕ ਅੱਪੜਦੀ ਹੋਣ ਲਈ, ਪਰ ਸਮਿੱਤਰ ਅੰਦਰ ਗੂੰਜ ਰਿਹਾ ਸ਼ੋਰ ਕਿਸੇ ਨੂੰ ਵੀ ਸੁਣਾਈ ਨਹੀਂ ਸੀ ਦਿੰਦਾ। ਉਸ ਨੂੰ ਆਪ ਨੂੰ ਵੀ ਨਹੀਂ। ਇਕ ਛੱਲ ਵਾਂਗ ਉੱਠਦਾ, ਇਕ ਵੇਗ ਵਾਂਗ ਵਹਿੰਦਾ ਇਹ ਉਸਦੀਆਂ ਅੱਖਾਂ ਤਕ ਵੀ ਅੱਪੜਦਾ ਰਿਹਾ ਸੀ, ਕੰਨਾਂ ਤਕ ਵੀ ਤੇ ਉਸਦੀ ਜੀਭ ਤਕ ਵੀ, ਕੱਲ੍ਹ ਦੁਪਹਿਰ ਵੇਲੇ ਤੋਂ ਲਗਾਤਾਰ। ਕਦੀ ਉਸਦੇ ਕੰਨ ਸਾਂ-ਸਾਂ ਕਰਨ ਲਗਦੇ, ਕਦੀ ਜੀਭ ਥਰਕਣ ਲਗਦੀ, ਕਦੀ ਅੱਖਾਂ ਨਮ ਹੁੰਦੀਆਂ ਰਹੀਆਂ। ਨਮ ਹੀ ਨਹੀਂ ਬਹੁਤੀ ਵਾਰ ਤਾਂ ਇਹ ਪਰਲ-ਪਰਲ ਵਗਦੀਆਂ ਵੀ ਰਹੀਆਂ ਸਨ।

ਪਿਛਲੇ ਦਸ ਦਿਨਾਂ 'ਚ ਉਸ ਨਾਲ ਇਉਂ ਇਕ ਵਾਰ ਵੀ ਨਹੀਂ ਸੀ ਵਾਪਰੀ। ਗੁਰਬਖਸ਼ ਸਿੰਘ ਦੀ ਚਿਤਾ ਲਾਗੇ ਖੜ੍ਹਿਆਂ ਵੀ ਉਹ ਸ਼ਾਂਤ-ਚਿੱਤ ਰਿਹਾ ਸੀ। ਰੋਂਦੇ-ਡੁਸਕਦੇ ਘਰ ਦੇ, ਬਾਹਰ ਦੇ ਨਿੱਕੇ-ਵੱਡੇ ਜੀਆਂ ਨੂੰ ਸਗੋਂ ਵਰਚਾਉਂਦਾ ਰਿਹਾ ਸੀ। ਢਾਰਸ ਦਿੰਦਾ ਰਿਹਾ ਸੀ ਉਹਨਾਂ ਨੂੰ। ਇਉਂ ਕਰਦੇ ਨੂੰ ਉਸਨੂੰ ਆਪ ਨੂੰ ਵੀ ਢੇਰ ਸਾਰੀ ਰਾਹਤ ਮਹਿਸੂਸ ਹੁੰਦੀ ਰਹੀ। ਉਸਦੇ ਦਿਲ-ਦਿਮਾਗ਼ ਅੰਦਰ ਤਸਕੀਨ, ਤਸੱਲੀ ਵਰਗੇ ਸ਼ਬਦ-ਭਾਵ ਜਮ੍ਹਾ ਹੁੰਦੇ ਰਹੇ। ਪਰ, ਕੱਲ੍ਹ...ਕੱਲ੍ਹ ਦੁਪਹਿਰ ਵੇਲੇ ਅਖੰਡ-ਪਾਠ ਦੇ ਰੱਖ ਹੁੰਦਿਆਂ ਸਾਰ ਉਸਦੇ ਤਨ-ਮਨ ਨੂੰ, ਜਿਵੇਂ ਇਕ ਤਰ੍ਹਾਂ ਦਾ ਤਾਪ ਚੜ੍ਹ ਗਿਆ ਹੋਵੇ। ਉਸਦੇ ਬਿਰਧ ਹੋਏ ਅੰਗਾਂ-ਪੈਰਾਂ ਨੂੰ ਅਜੀਬ ਕਿਸਮ ਦੀ ਕੰਬਣੀ ਛਿੜ ਗਈ ਹੋਵੇ।

ਬਖ਼ਸ਼ੇ ਭਾਅ ਨਾਲ ਬਿਤਾਏ ਪਲ, ਦਿਨ, ਮਹੀਨੇ, ਵਰ੍ਹੇ, ਉਸ ਦੀਆਂ ਅੱਖਾਂ ਅੱਗੇ ਬੇ-ਤਰਤੀਬੇ ਜਿਹੇ ਹੋ ਕੇ ਖਿਲਰ ਗਏ ਸਨ।

ਕਰੀਬ ਦਸਾਂ ਕੁ ਵਰ੍ਹਿਆਂ ਦੇ ਸਮਿੱਤਰ ਨੇ ਗੁਰਬਖਸ਼ ਸਿੰਘ ਨੂੰ ਪਹਿਲੀ ਵਾਰ ਆਪਣੇ ਨਾਨਕੇ ਘਰ ਦੀ ਪਿਛਵਾੜੀ ਦੇਖਿਆ ਸੀ, ਇਕ ਕੱਚੇ ਜਿਹੇ ਕੋਠੜੇ ਦੀ ਛੱਤ 'ਤੇ। ਭੁੰਜੇ ਸੌਂਦੇ ਨੂੰ। ਮੰਜੀ ਉਸ ਨੇ ਬਾਹੀ-ਭਾਰ ਇਕ ਪਾਸੇ ਖੜ੍ਹੀ ਕੀਤੀ ਹੁੰਦੀ। ਆਇਆ ਤਾਂ ਸਮਿੱਤਰ ਪਹਿਲਾਂ ਵੀ ਕਈ ਵਾਰ ਸੀ ਨਾਨੇ-ਨਾਨੀ ਪਾਸ ਦੋ ਚਾਰ ਦਿਨਾਂ ਲਈ, ਪਰ ਉਸ ਵਾਰ ਉਹਦੇ ਨਾਨੀ-ਨਾਨਾ ਆਪ ਲੈ ਕੇ ਆਏ ਸਨ, ਉਚੇਚ ਨਾਲ। ਇਕੱਲੇ ਰਹਿ ਗਏ ਸਨ ਉਹ। ਉਹਨਾਂ ਦੇ ਮੁਖ਼ਤਿਆਰੇ ਨੂੰ ਪਿੰਡ ਦੇ ਜ਼ੈਲਦਾਰ ਨੇ ਜਬਰੀ ਭਰਤੀ ਕਰਵਾ ਦਿੱਤਾ ਸੀ, ਕਈ ਸਾਰੇ ਹੋਰਨਾਂ ਗੱਭਰੂਆਂ ਸਮੇਤ ਲਾਮ 'ਤੇ ਭੇਜਣ ਲਈ, ਦੂਰ-ਪਾਰ ਦੇਸੀਂ-ਪਰਦੇਸੀਂ। ਲਾਮ 'ਤੇ ਗਏ ਫ਼ੌਜੀਆਂ ਦੀਆਂ ਉਹਨੀਂ ਦਿਨੀਂ ਚਿੱਠੀਆਂ ਨਹੀਂ ਤਾਰਾਂ ਆਉਂਦੀਆਂ ਸਨ। ਆਪਣੇ ਇਕੋ-ਇਕ ਪੁੱਤਰ ਤੋਂ ਵਿਛੜ ਕੇ ਸਮਿੱਤਰ ਦੇ ਨਾਨੇ-ਨਾਨੀ ਨੂੰ ਜਿਵੇਂ ਵੱਡਾ-ਭਾਰਾ ਪੱਥਰ ਰੱਖਣਾ ਪਿਆ ਸੀ ਆਪਣੇ ਦਿਲ 'ਤੇ। ਉਹ ਕਈ ਚਿਰ ਤਾਬੇ ਨਹੀਂ ਸਨ ਆਏ। ਰੋਂਦੇ-ਕੁਰਲਾਉਂਦੇ ਰਹੇ ਸਨ, ਦਿਨ-ਪਰ-ਰਾਤ।

ਆਖ਼ਰ ਉਹਨਾਂ ਦੇ ਜ਼ਖ਼ਮਾਂ 'ਤੇ ਥੋੜ੍ਹੀ ਕੁ ਸਮੇਂ ਨੇ ਮੱਲ੍ਹਮ-ਪੱਟੀ ਕਰ ਦਿੱਤੀ ਤੇ ਬਹੁਤਾ ਸਮਿੱਤਰ ਦੇ ਮੋਹ-ਪਿਆਰ ਨੇ ਵਰਚਾ ਲਿਆ। ਸਾਉਣ-ਭਾਦੋਂ ਦੀਆਂ ਰਾਤਾਂ ਦਾ ਹੁੱਸੜ, ਉਹਨਾਂ ਨੂੰ ਵੀ ਆਪਣੇ ਛੱਤੜੇ 'ਤੇ ਲੈ ਚੜ੍ਹਿਆ। ਜੇਠ-ਹਾੜ੍ਹ ਦੀ ਪਿੰਡੇ ਸਾੜਵੀਂ ਲੂਅ ਤਾਂ ਉਸ ਵਾਰ ਉਹਨਾਂ ਦੇ ਹਉਕਿਆਂ-ਹਟਕੋਰਿਆਂ ਦੀ ਤਪਸ਼ ਅੱਗੇ ਬੇ-ਹਿਸ ਜਿਹੀ, ਬੇ-ਬੱਸ ਜਿਹੀ ਹੋਈ ਰਹੀ ਸੀ।

ਆਸ-ਪਾਸ ਉਹ ਦੋਨੋਂ, ਵਿਚਕਾਰ ਸਮਿੱਤਰ ਦੀ ਛੋਟੀ ਮੰਜੀ।

ਥੋੜ੍ਹੇ ਕੁ ਦਿਨ ਸਮਿੱਤਰ ਸੌਂਦਾ-ਜਾਗਦਾ, ਨਾਨਕੇ ਘਰ ਦੀ ਪਿਛਵਾੜੀ ਇਕ ਗੱਭਰੂ ਹੋ ਰਹੇ ਮੁੰਡੇ ਨੂੰ ਦੇਖਦਾ ਰਿਹਾ। ਮੰਜੀ ਉਸਦੀ ਵਾਹੀ ਭਾਰ ਉਹਦੇ ਲਾਗੇ ਖੜ੍ਹੀ ਹੁੰਦੀ। ਸਮਿੱਤਰ ਨੇ ਸੋਚਿਆ-ਕੱਚੇ

ਲੇਪਣ ਦੀ ਠੰਡਕ ਉਹਦੇ ਨੰਗੇ ਪਿੰਡੇ ਨੂੰ ਚੰਗੀ ਚੰਗੀ ਲਗਦੀ ਹੋਣੀ ਆ। ਪਰ, ਦੋ ਚਾਰ ਦਿਨ, ਫਿਰ ਕਈ ਦਿਨ ਲਗਾਤਾਰ ਉਸ ਨੂੰ ਉਵੇਂ ਹੀ ਸੌਂਦਾ ਵੇਖ, ਨਾਨੇ ਤੋਂ ਆਖ਼ਿਰ ਪੁੱਛ ਹੀ ਲਿਆ ਸੀ ਸਮਿੱਤਰ ਨੇ—"ਬਾਪੂ ਆਹ ਮੁੰਡਾ ਕੌਣ ਆ...ਏਹ ਭੁੰਜੇ ਕ੍ਵਾਤੋਂ ਸੌਂਦਾ...?"

"ਏਹ ਬਖ਼ਸ਼ਾ ਆ ਲੰਬੜਾਂ ਦਾ, ਜਲ੍ਹਿਆਂ ਆਲੇ ਜਿੱਦਣ ਦੀ ਗੋਲੀ ਚੱਲੀ ਆ ਅੰਬਰਸਰ, ਓਦਣ ਦਾ ਏਹ ਮੰਜੇ 'ਤੇ ਨਈਂ ਸੁੱਤਾ। ਤਿੰਨ ਮੀਨ੍ਹੇ ਹੋ ਗਏ ਹਨ। ਪੜ੍ਹਦਾ ਸੀ ਖਬ ਨੀ ਸੱਤਮੀਂ, ਖ਼ਬਨੀ ਅੱਠਮੀਂ 'ਚ। ਓਦਣ ਦਾ ਸਕੂਲੇ ਵੀ ਨਈਂ ਗਿਆ। ਕ੍ਹੈਂਦਾ ਗਰੇਜਾਂ ਦੀ ਮਾਂ...!" ਉਸਦੇ ਮੁਖਤਿਆਰ ਨੂੰ ਉਸ ਤੋਂ ਖਿੱਚ ਕੇ ਲੈ ਜਾਣ ਵਾਲੇ ਅੰਗਰੇਜ਼ ਨੂੰ ਕੱਢਣ ਲਈ ਇਕ ਭਰਵੀਂ ਜਿਹੀ ਗਾਲ੍ਹ ਮੇਵਾ ਸਿੰਘ ਦੇ ਬੁੱਲ੍ਹਾਂ ਤਕ ਤਿਲਕ ਗਈ, ਉਸ ਨੇ ਮਸਾਂ ਕਾਬੂ ਹੇਠ ਕੀਤੀ ਸੀ। ਸਮਿੱਤਰ ਨੂੰ ਨਿਆਣ-ਮੱਤ ਸਮਝ ਕੇ। ਪਰ, ਪਿਛਲੇ ਢਾਈ-ਤਿੰਨ ਮਹੀਨਿਆਂ ਤੋਂ ਨਾਨੇ-ਨਾਨੀ ਦਾ ਦੁੱਖ-ਦਰਦ ਸੁਣਦੇ-ਸਹਾਰਦੇ ਸਮਿੱਤਰ ਅੰਦਰਲੀ ਬਾਲ-ਚੰਚਲਤਾ ਜਿਵੇਂ ਅਸਲੋਂ ਹੀ ਕਿਧਰੇ ਗੁੰਮ-ਗੁਆਚ ਗਈ ਸੀ।

ਅਗਲੀ ਦੁਪਹਿਰ ਉਹ ਨਾਨਕੇ ਘਰ ਦੀ ਪਿਛਵਾੜੀ ਖੁੱਲ੍ਹੇ-ਡੁੱਲ੍ਹੇ ਇਹਾਤੇ 'ਚ ਉੱਗੀ ਵੱਡੀ-ਭਾਗੀ ਨਿੰਮ ਦੀ ਸੰਘਣੀ ਛਾਂ ਹੇਠ ਡਿੱਠੀਆਂ ਦੋ ਮੰਜੀਆਂ 'ਚੋਂ ਇਕ 'ਤੇ ਜਾ ਬੈਠਾ ਸੀ, ਗੁਰਬਖ਼ਸ਼ ਸਿੰਘ ਦੀ ਪੁਆਂਦੀ। ਉਸ ਤੋਂ ਅਗਲੀ ਦੁਪਹਿਰ ਵੀ...ਫਿਰ ਉਸ ਤੋਂ ਅਗਲੀ ਵੀ...ਫਿਰ ਅਗਲੀ...ਅਗਲੀ...।

ਚੌਥੀ ਪਾਸ ਕਰਕੇ ਨਾਨਕੇ ਪਿੰਡ ਆਇਆ ਸਮਿੱਤਰ ਨਾ ਆਪਣੇ ਪਿੰਡ ਵਾਪਸ ਪਰਤਿਆ, ਨਾ ਉਸਦਾ ਮਾਮਾ ਮੁਖਤਿਆਰਾ ਲਾਮ ਤੋਂ ਜੀਉਂਦਾ ਘਰ ਮੁੜਿਆ।

-2-

ਬੀਤੇ ਦਸਾਂ ਕੁ ਦਿਨਾਂ ਦੀ ਆਓ-ਗਸ਼ਤ ਵੱਲ ਧਿਆਨ ਮਾਰਦਿਆਂ ਸਮਿੱਤਰ ਨੇ ਦੇਖਿਆ ਕਿ ਉਸਦੇ ਬਖ਼ਸ਼ੇ ਭਾਅ ਦਾ ਅਫ਼ਸੋਸ ਕਰਨ ਥੋੜ੍ਹੇ ਕੁ ਜਿੰਨੇ ਬੁੱਢੇ-ਠੇਰੇ ਹੀ ਆਏ ਸਨ, ਡਿਗਦੇ-ਡੋਲਦੇ। ਕੋਈ ਖੂੰਟੀ ਆਸਰੇ ਤੁਰਦਾ ਆਇਆ ਸੀ, ਕੋਈ ਢੱਕਾਂ 'ਤੇ ਹੱਥ ਰਖੀ। ਉਹ ਕਿੰਨਾ-ਕਿੰਨਾ ਚਿਰ ਉਸ ਪਾਸ ਬੈਠਦੇ ਰਹੇ ਸਨ। ਘਰ-ਬਾਰ ਦੀਆਂ, ਦੇਸ਼-ਦੁਨੀਆਂ ਦੀਆਂ ਗੱਲਾਂ-ਬਾਤਾਂ ਕਰਦੇ ਉਹ ਬੀਤੇ ਅਤੀਤ ਤੋਂ ਲੈ ਕੇ ਵਿਚਰਦੇ ਵਰਤਮਾਨ ਤਕ ਦਾ ਪੈਂਡਾ ਗਾਹੁੰਦੇ ਰਹੇ ਸਨ। ਕਿੰਨਾ ਕੁਝ ਚੰਗਾ-ਮਾੜਾ ਹੰਗਾਲਦੇ ਰਹੇ ਸਨ। ਉਸ ਦੇ ਆਸ-ਪਾਸ ਐਧਰ-ਓਧਰ ਟਹਿਲਦੀ-ਘੁੰਮਦੀ, ਮਟਰ-ਗਸ਼ਤੀ ਕਰਦੀ ਨੌਜਵਾਨ ਮੁਢੀਰ ਲਈ ਤਾਂ ਜਿਵੇਂ ਕੁਝ ਹੋਇਆ-ਵਾਪਰਿਆ ਹੀ ਨਹੀਂ ਸੀ, ਇਕ ਤਰੰਨਵੇਂ ਸਾਲਾ ਬੁੱਢੇ ਦੇ ਮੰਜਾ ਖ਼ਾਲੀ ਕਰਨ ਤੋਂ ਵੱਧ। ਇਹਨਾਂ ਦਿਨਾਂ ਵਿਚ ਕੁਝ ਇਕ ਖਾਂਦੇ-ਪੀਂਦੇ ਘਰਾਂ ਦੇ ਸਜੇ-ਸੰਵਰੇ, ਨੇਤਾ-ਨੁਮਾ ਕਾਕੇ ਜ਼ਰੂਰ ਆਏ ਸਨ, ਕਾਰਾਂ-ਜੀਪਾਂ 'ਤੇ ਸਵਾਰ ਹੋਏ, ਉਹਨਾਂ ਨੂੰ ਸਮਿੱਤਰ ਨੇ ਪਹਿਲੋਂ ਕਦੀ ਨਹੀਂ ਸੀ ਦੇਖਿਆ ਗੁਰਬਖ਼ਸ਼ ਭਾਅ ਨੂੰ ਮਿਲਦਿਆਂ! ਜਿਹੜੇ ਆਉਂਦੇ-ਮਿਲਦੇ ਰਹੇ ਸਨ ਪਹਿਲਾਂ, ਜਿਹਨਾਂ ਦੀ ਉਡੀਕ ਰਹਿੰਦੀ ਸੀ ਗੁਰਬਖ਼ਸ਼ ਸਿੰਘ ਨੂੰ ਸੌਂਦਿਆਂ-ਜਾਗਦਿਆਂ, ਉਹ ਹੁਣ ਵੀ ਨਹੀਂ ਸੀ ਆਏ। ਨਾ ਜੋਗਿੰਦਰ ਸੱਗਲ ਆਇਆ ਸੀ, ਨਾ ਗੁਰਚਰਨ ਰੰਧਾਵਾ। ਨਾ ਲਿੱਤਰਾਂ ਪਿੰਡ ਤੋਂ ਪ੍ਰੀਤਮ ਸੂੰਹ ਆਇਆ ਸੀ, ਨਾ ਮੂਣਕਾਂ ਤੋਂ ਗਿਆਨ ਸੂੰਹ। ਇਹਨਾਂ ਵਿਚੋਂ ਇਕ ਨਹੀਂ ਤਾਂ ਦੂਜਾ, ਦੂਜਾ ਨਹੀਂ ਤਾਂ ਤੀਜਾ-ਚੌਥਾ, ਗੁਰਬਖਸ਼ ਸਿੰਘ ਦੀਆਂ ਸੱਜੀਆਂ-ਖੱਬੀਆਂ ਬਾਹਾਂ ਬਣ ਕੇ ਵਿਚਰੇ ਸਨ, ਬੀਤੀ ਪੌਣੀ ਸਦੀ। ਮੋਰਚਿਆਂ-ਸੰਗਰਾਮਾਂ ਲਈ ਬਣਿਆ-ਤੁਰਿਆ ਇਹਨਾਂ ਪੰਜਾਂ ਦਾ ਇਕ ਜੁੱਟ, ਕਈ ਵਾਰ ਖਿੰਡ-ਵਿਖ਼ਰ ਕੇ ਵੀ ਗੁਰਬਖ਼ਸ਼ ਸਿੰਘ ਦੀ ਹਵੇਲੀ ਨੂੰ ਕਦੀ ਨਹੀਂ ਸੀ ਭੁੱਲਿਆ। ਪਰ ਹੁਣ...ਹੁਣ ਦੋ-ਢਾਈ ਸਾਲਾਂ ਤੋਂ ਮੰਜਾ ਮੱਲੀ ਪਏ ਬਖ਼ਸ਼ੇ ਭਾਅ ਦਾ ਹਾਲ-ਚਾਲ ਪੁੱਛਣ-ਦੇਖਣ ਵੀ ਕੋਈ ਨਹੀਂ ਸੀ ਬਹੁੜਿਆ।

-3-

ਸੁਬਹ-ਸਵੇਰੇ ਤੋਂ ਗੁਰਬਖ਼ਸ਼ ਸਿੰਘ, ਸਮਿੱਤਰ ਨੂੰ ਥੋੜ੍ਹਾ ਕੁ ਬੇ-ਚੈਨ ਜਿਹਾ ਲੱਗਾ। ਥੋੜ੍ਹਾ ਕੁ ਨਹੀਂ ਕਾਫ਼ੀ ਸਾਰੀ। ਲਾਚਾਰਗੀ ਵੀ ਛਾਈ-ਪਸਰੀ ਦਿਸੀ ਉਸਦੇ ਮੂੰਹ-ਚਿਹਰੇ 'ਤੇ ਸਮਿੱਤਰ ਨੂੰ।



ਉਸਦੀ ਮੰਜੀ ਲਾਗੇ ਕੁਰਸੀ ਖਿੱਚ ਕੇ ਬੈਠਦੇ ਨੇ, ਉਸਨੇ ਝਕਦੇ ਝਕਦੇ ਨੇ ਪੁੱਛ ਹੀ ਲਿਆ—"ਕੀ ਗੱਲ ਐ ਭਾਅ...ਅੱਜ...ਅੱਜ...!" ਇਸ ਤੋਂ ਅੱਗੇ ਉਸਨੂੰ ਕੋਈ ਗੱਲ ਹੀ ਨਹੀਂ ਸੀ ਸੁੱਝੀ, ਕਿ ਉਸਦੇ ਸਾਥੀਆਂ-ਸੰਗੀਆਂ ਦੀ ਗੱਲ ਤੋਰੇ ਜਾਂ ਉਸਦੇ ਦਾਰੂ-ਦਰਮਲ ਦੀ। ਉਸਨੂੰ ਅੱਜ ਦੇ ਅਖ਼ਬਾਰ ਦੀਆਂ ਸੁਰਖ਼ੀਆਂ ਪੜ੍ਹ ਕੇ ਸੁਣਾਵੇ, ਜਾਂ ਕਈਆਂ ਦਿਨਾਂ ਤੋਂ ਨਿੱਤ-ਨੇਮ ਦੀ ਕਿਸੇ ਵੀ ਬਾਣੀ ਦੀ ਨਾ ਕੀਤੀ ਫ਼ਰਮਾਇਸ਼ ਦਾ ਕਾਰਨ ਪੁੱਛੇ...?

ਗੁਰਬਖ਼ਸ਼ ਸਿੰਘ ਨੇ ਵੀ ਜਿਵੇਂ ਸਮਿੱਤਰ ਦੇ ਅਣਬੋਲੇ ਬੋਲ ਝੱਟ ਸਮਝ ਲਏ ਸਨ। ਆਪਣੇ ਬੁੜ੍ਹੂ-ਬੁੜ੍ਹੂ ਕਰਦੇ ਚਿਹਰੇ 'ਤੇ ਹਲਕੀ ਜਿਹੀ ਮੁਸਕਾਣ ਲਿਆਉਂਦੇ ਨੇ ਉਸਨੇ ਸਮਿੱਤਰ ਨੂੰ ਢਾਰਸ ਦੇਣ ਵਰਗਾ ਉੱਤਰ ਦਿੱਤੀ ਸੀ-"ਕੁਅੱਛ...ਨਈਂ...ਈਂ...ਕੁੱਛ ਨਈਂ...ਈ...ਹੋਇ...ਆ...ਆ...ਮੈਅ... ਨੂੰ...ਸੱਮੀਂ...। ਬੱਅੱ...ਸ...ਐਮੇਂ...ਐਅਮੇਂ...ਈ...ਚੇਅਤੇ...ਆਈ...ਈ...ਜਾਂਦੇ...ਆ...ਓਆ...।"

ਸਮਿੱਤਰ ਦਾ ਸੰਸਾ ਠੀਕ ਹੀ ਨਿਕਲਿਆ ਸੀ।

ਉਸਦਾ ਗਿਲਾ ਢੇਰ ਸਾਰੀ ਰੰਜਸ਼ ਵਿਚ ਬਦਲ ਗਿਆ ਸੀ।...ਇਕ-ਦੋ-ਚਾਰ ਵਾਰ ਨਹੀਂ ਅਨੇਕਾਂ ਵਾਰ ਉਹਨਾਂ ਲਈ ਸਭ ਤੋਂ ਵੱਧ ਸੁਰੱਖਿਅਤ ਸਿੱਧ ਹੋਈ ਸ਼ਰਨਗਾਹ, ਬਖ਼ਸ਼ੇ ਭਾਅ ਦੀ ਹਵੇਲੀ ਪਤਾ ਨਹੀਂ ਹੁਣ ਕਿਉਂ ਵਿਸਾਰ ਛੱਡੀ ਸੀ, ਉਸਦੇ ਬੇਲੀਆਂ-ਜੋਟੀਦਾਰਾਂ ਨੇ!

ਹਵੇਲੀਉਂ ਵੱਧ ਪਿੰਡ ਦਾ ਗੁਰਦਵਾਰਾ।

ਪਿਛਲੇ ਕਈਆਂ ਵਰ੍ਹਿਆਂ ਤੋਂ ਉਹਨਾਂ 'ਚੋਂ ਨਾ ਕੋਈ ਵਿਸਾਖੀ ਵੇਖਣ ਆਇਆ ਸੀ, ਨਾ ਮਾਘੀ। ਨਾ ਕਿਸੇ ਮੱਸਿਆ-ਸੰਗਰਾਂਦੇ।

ਮੁੱਢਲੇ ਦਿਨਾਂ ਦੀ ਕਾਰਗੁਜ਼ਾਰੀ ਸਮਿੱਤਰ ਦੇ ਨਾਲ ਨਾਲ ਹੋ ਤੁਰੀ...।

ਪਿੰਡ ਦੇ ਬਾਹਰ-ਬਾਹਰ ਪੈਂਦਾ ਇਹ ਗੁਰੂ-ਸਥਾਨ ਉਹਨਾਂ ਦੇ 'ਗੁਪਤ-ਲੁਪਤ ਮੇਲ-ਮਿਲਾਪ' ਲਈ ਬੇ-ਹੱਦ ਰਾਸ ਆਉਂਦਾ ਰਿਹਾ। ਓਦੋਂ ਇਵੇਂ ਦੀ ਆਲੀਸ਼ਾਨ ਇਮਾਰਤ ਨਹੀਂ ਸੀ ਹੁੰਦੀ ਇਸ ਥਾਂ। ਬੱਸ, ਇਕ ਛੋਟੀ ਜਿਹੀ ਮਮਟੀ ਹੁੰਦੀ ਸੀ ਛੇ-ਕੋਣੀ, ਗਰਨੇ ਦੇ ਝਾੜ ਲਾਗੇ। ਥੋੜ੍ਹਾ ਕੁ ਹਟਵੀਂ ਇਕ ਬਉਲੀ, ਇਸ਼ਨਾਨ-ਪਾਨ ਲਈ। ਬਾਕੀ ਸਾਰੀ ਥਾਂ ਵਿਹਲੀ ਖੁੱਲ੍ਹੀ-ਮੋਕਲੀ। ਕਿਧਰੇ ਕਿਧਰੇ ਕੋਈ ਝਾੜ-ਰੁੱਖ। ਓਹਲੇ-ਅਛੋਪਲੇ ਬੈਠ ਕੇ ਕੁਝ ਦੱਸਣ-ਪੁੱਛਣ ਲਈ, ਕੁਝ ਸਿੱਖਣ-ਸਮਝਣ ਲਈ, ਇਸੇ ਹੀ ਥਾਂ 'ਤੇ ਗੁਰਮੁਖੀ-ਗੁਰਬਾਣੀ ਸਿੱਖਦਿਆਂ ਗੁਰਬਖ਼ਸ਼ ਸਿੰਘ ਦੇ ਤਾਂ ਜਿਵੇਂ ਮਨ ਤੇ ਮਸਤਕ ਦੋਨੋਂ ਜਾਗਦੇ ਹੋ ਗਏ ਸਨ, ਇਕੱਠੇ। ਨਾ ਉਸਤੋਂ ਜਲ੍ਹਿਆਂ ਵਾਲੇ ਬਾਗ਼ ਦਾ ਕਤਲੇ-ਆਮ ਸਹਾਰਿਆ ਗਿਆ ਸੀ, ਨਾ ਨਨਕਾਣਾ ਸਾਹਿਬ ਦਾ ਗੋਲੀ-ਕਾਂਡ। ਜੈਤੋ ਦੇ ਮੋਰਚੇ 'ਚ ਪੁੱਜਣ ਲਈ ਤਾਂ ਉਹ ਆਪੇ ਲੱਗ ਤੁਰਿਆ ਸੀ ਕਾਲੀ ਪੱਗ ਬੰਨ੍ਹ ਕੇ। ਉਸ ਵਰਗੇ ਹੀ ਉਸਦੇ ਹਾਣੀ-ਹਮਜੋਲੀ ਆ ਰਲ਼ੇ ਸਨ ਵਾਰੀ ਵਾਰੀ। ਪਹਿਲਾਂ ਸਮਿੱਤਰ, ਫਿਰ ਜੋਗਿੰਦਰ, ਫਿਰ ਗੁਰਚਰਨ, ਫਿਰ ਪ੍ਰੀਤਮ, ਫਿਰ ਗਿਆਨ।

ਅਧਰੰਗ ਦੀ ਮਾਰ ਹੇਠ ਆਈ ਗੁਰਬਖ਼ਸ਼ ਸਿੰਘ ਦੀ ਲੱਠਮਾਰ ਦੇਹ ਪੋਟਾ-ਪੋਟਾ ਕਰਕੇ ਖੁਰਦੀ ਗਈ। ਪਰ, ਉਸਦੀ ਪਾਂਡਵ-ਭਰਾਵਾਂ ਨੂੰ ਮਿਲਣ ਦੀ ਤਾਂਘ, ਉਹਨਾਂ ਨਾਲ ਬਾਤ-ਚੀਤ ਕਰਨ ਦੀ ਇੱਛਾ-ਮਨਸ਼ਾ ਨੇ ਤਾਂ ਜਿਵੇਂ ਉਸਦਾ ਸਾਰੇ ਦਾ ਸਾਰਾ ਅੰਦਰ ਹੀ ਮੱਲ ਰੱਖਿਆ ਹੋਵੇ।...ਉਹਨਾਂ ਦਾ ਸਫ਼ਰ ਵੀ ਉਸ ਵਾਂਗ ਗੁਰਦਵਾਰਾ ਸੁਧਾਰ ਲਹਿਰ ਤਕ ਖ਼ਤਮ ਨਹੀਂ ਸੀ ਹੋਇਆ। ਉਹਨਾਂ ਨੂੰ ਲੱਗੀ ਜਾਗ ਤੀਹ ਸੰਨ 'ਚ ਨਿਹੱਥੇ ਪਠਾਣਾਂ 'ਤੇ ਚੱਲੀ ਗੋਲੀ ਵਿਰੁੱਧ ਉਹਨਾਂ ਨੂੰ ਵੀ ਪਿਸ਼ਾਵਰ ਵੱਲ ਨੂੰ ਲੈ ਤੁਰੀ ਸੀ, ਮਾਸਟਰ ਤਾਰਾ ਸਿੰਘ ਦੇ ਜੱਥੇ ਨਾਲ।

ਪਿਸ਼ਾਵਰ ਪੁੱਜਣ ਤੋਂ ਪਹਿਲਾਂ ਉਹਨਾਂ ਨੂੰ ਰਾਹ ਵਿਚ ਹੀ ਰੋਕ ਲਿਆ ਗਿਆ। ਗ੍ਰਿਫ਼ਤਾਰ ਕਰਕੇ ਹੱਥ ਕੜੀਆਂ ਜਕੜ ਦਿੱਤੀਆਂ ਗਈਆਂ।

ਹੱਥ-ਕੜੀ ਵਾਲੀ ਘਟਨਾ ਦਾ ਚੇਤਾ ਆਉਂਦਿਆਂ ਸਮਿੱਤਰ ਦੇ ਚਿਹਰੇ 'ਤੇ ਹਲਕੀ ਜਿਹੀ ਮੁਸਕਾਨ ਫੈਲ ਗਈ।...ਗੁਰਬਖ਼ਸ਼ ਸਿੰਘ ਦੀ ਨਿੱਗਰ-ਸਡੌਲ ਬਾਂਹ ਦੇ ਕੋਈ ਵੀ ਹੱਥ-ਕੜੀ ਮੇਚ ਨਹੀਂ

ਸੀ ਆਈ। ਉਸਨੂੰ ਸੰਗਲੀ ਨਾਲ ਹੀ ਬੰਨ੍ਹ ਲਿਆ ਗਿਆ। ਰੋਹ 'ਚ ਆਏ ਗੁਰਬਖ਼ਸ਼ ਸਿੰਘ ਨੇ ਦੋਹਾਂ ਬਾਹਾਂ ਦਾ ਮਰੋੜਾ ਚਾੜ੍ਹਕੇ ਵਲ੍ਹੇਟੀ ਸੰਗਲੀ ਤੋੜ ਕੇ ਪਰਾਂਹ ਵਗਾਹ ਮਾਰੀ। ਆਪ ਉਹ ਬਾਹਾਂ ਲਮਕਾਉਂਦਾ ਜੱਥੇ ਨਾਲ ਟਹਿਲਦਾ ਤੁਰਿਆ ਜਿਹਲਮ ਅਦਾਲਤ 'ਚ ਜਾ ਪੇਸ਼ ਹੋਇਆ।

ਸਮਿੱਤਰ ਨੂੰ ਲੱਗਾ ਸੁਬਹ-ਸਵੇਰ ਤੋਂ ਖ਼ੁਦ ਨਾਲ ਗੱਲੀਂ ਲੱਗੇ ਗੁਰਬਖ਼ਸ਼ ਸਿੰਘ ਨੂੰ ਵੀ ਹੱਥ-ਕੜੀ ਵਾਲੀ ਗੱਲ ਯਾਦ ਆਈ ਹੈ। ਉਸ ਨੇ ਵੀ ਸੰਗਲੀ ਤੋੜਨ ਵਾਲੀਆਂ ਆਪਣੀਆਂ ਬਾਹਾਂ ਦਾ ਜਾਇਜ਼ਾ ਲਿਆ ਹੈ। ਦੋਨਾਂ ਹੱਥਾਂ ਦੀਆਂ ਉਂਗਲਾਂ ਨੂੰ ਇਕ ਦੂਜੀ ਵਿਚ ਕਸ ਕੇ, ਇਕ ਜ਼ੋਰਦਾਰ ਝਟਕਾ ਮਾਰਨ ਦਾ ਫਿਰ ਤੋਂ ਉਪਰਾਲਾ ਕਰਨਾ ਚਾਹਿਆ ਹੈ। ਪਰ...ਪਰ ਉਸਦੀ ਤਾਂ ਕੇਵਲ ਇਕ ਬਾਂਹ ਹੀ ਵਿਛੀ ਚਾਦਰ ਤੋਂ ਉਪਰ ਉੱਠੀ ਸੀ। ਇਹ ਉੱਪਰ ਉੱਠੀ ਬਾਂਹ ਵੀ ਉਸਨੂੰ ਆਪਣੀ ਨਹੀਂ ਸੀ ਲੱਗੀ। ਇਸ ਦੀਆਂ ਤਾਂ ਪੰਜੇ ਉਂਗਲਾਂ ਜਿਵੇਂ ਸੁੱਕੇ ਟਾਹਣ ਨਾਲ ਜੁੜੀਆਂ ਖੜ-ਸੁੱਕ ਹੋਈਆਂ ਛੀਂਗਰਾਂ ਵਰਗੀਆਂ ਲੱਗੀਆਂ ਸਨ, ਉਸਨੂੰ।

ਇਸ ਜ਼ਰਾ ਕੁ ਉੱਪਰ ਉੱਠੀ ਬਾਂਹ ਵੱਲ ਨੂੰ ਦੇਖਦਾ ਗੁਰਬਖ਼ਸ਼ ਸਿੰਘ ਸਮਿੱਤਰ ਨੂੰ ਹੋਰ ਵੀ ਉਦਾਸ ਹੋਇਆ ਲੱਗਾ। ਇਕ ਗੰਭੀਰ ਕਿਸਮ ਦੀ ਮਾਯੂਸੀ ਉਸਦੇ ਮੂੰਹ-ਚਿਹਰੇ 'ਤੇ ਫੈਲ ਗਈ ਦਿਸੀ।

ਅਗਲੇ ਹੀ ਛਿਨ ਉਸਦੀ ਟੁੱਟਵੀਂ ਪਰ ਰੋਹਬ-ਦਾਅਬ ਆਵਾਜ਼ ਹਟਕੋਰੇ 'ਚ ਬਦਲ ਹੋ ਕੇ ਸਮਿੱਤਰ ਦੇ ਕੰਨਾਂ ਤਕ ਅੱਪੜ ਗਈ। ਸਮਿੱਤਰ ਹੈਰਾਨ-ਪ੍ਰੇਸ਼ਾਨ। ਹੈਰਾਨ-ਪ੍ਰੇਸ਼ਾਨ ਵੀ ਤੇ ਫ਼ਿਕਰਮੰਦ ਵੀ। ਗੁਰਬਖ਼ਸ਼ ਸਿੰਘ ਦੀ ਇਵੇਂ ਦੀ ਅਵਸਥਾ ਪਹਿਲਾਂ ਉਸਨੇ ਕਦਾਚਿੱਤ ਵੀ ਨਹੀਂ ਸੀ ਦੇਖੀ। ਹਟਕੋਰਾ ਤਾਂ ਕੀ ਉਸਨੇ ਕਦੀ ਗੱਚ ਨਹੀਂ ਸੀ ਭਰਿਆ।

"ਕੋਈ ਗੱਲ ਐ ਭਾਅ...ਤਬੀਅਤ ਬਹੁਤੀ ਢਿੱਲੀ ਐ..., ਬੁਲਾਮਾਂ ਡਾਕਟਰ ਨੂੰ...?" ਕੁਰਸੀ 'ਤੇ ਬੈਠੇ ਬੈਠੇ ਨੇ, ਉਸਦੇ ਹੋਰ ਨੇੜੇ ਹੋ ਕੇ ਪੁੱਛਿਆ ਸੀ।

"ਨਈਂ...ਈਂ...,ਨਈਂ...ਠੀਅਕ...ਆਂ...ਆਂ...ਮੈਂਅ...। ਐਅਮੇਂ...ਈਂ...ਬਅੱਸ..ਸ...।" ਇਉਂ ਕਹਿੰਦੇ ਗੁਰਬਖ਼ਸ਼ ਸਿੰਘ ਨੇ ਜਿਵੇਂ ਮੁੜ ਆਪਣਾ ਆਪ ਸੰਭਾਲ ਲਿਆ ਹੋਵੇ।...ਉਸਦਾ ਕਿੰਨਾ ਸਾਰਾ ਅਤੀਤ ਉਸਦੀਆਂ ਅੱਖਾਂ ਅੱਗੇ ਵਿਛ ਗਿਆ ਸੀ। ਉਸਨੇ ਕਦੀ ਢੇਰੀ ਨਹੀਂ ਸੀ ਢਾਹੀ। ਔਖੀ ਤੋਂ ਔਖੀ ਘੜੀ 'ਚ, ਉਲਝੇ-ਬਿਖੜੇ ਪੈਂਡੇ ਮਾਰਦਾ ਵੀ ਉਹ ਕਦੀ ਮਾਯੂਸ ਨਹੀਂ ਸੀ ਹੋਇਆ। ਇਕੱਤੀ ਸੰਨ ਦੇ ਪਿਸ਼ਾਵਰ ਮੋਰਚੇ 'ਚ ਹੋਈ ਇਕ ਸਾਲ ਦੀ ਕੈਦ; ਬੱਤੀ ਸੰਨ 'ਚ ਹੋਈ ਛੇ ਮਹੀਨੇ ਦੀ ਸਜ਼ਾ, ਪੰਜ ਸੌ ਜੁਰਮਾਨਾ; ਫਿਰ ਕਿਰਤੀ ਪਾਰਟੀ ਦਾ ਲਿਟਰੇਚਰ ਵੰਡਣ ਦੇ ਜੁਰਮ 'ਚ ਇਕ ਸਾਲ ਦੀ ਕੈਦ ਕੱਟ ਕੇ ਤਾਂ ਉਸ ਅੰਦਰਲਾ ਜੋਸ਼ ਹੋਰ ਵੀ ਮਘ੍ਹਦਾ ਹੋ ਗਿਆ ਸੀ। ਉਹ ਇਕੱਲਾ ਹੀ ਨਹੀਂ, ਉਸਦੇ ਚਾਰੇ ਦੇ ਚਾਰੇ ਜੋਟੀਦਾਰ ਵੀ ਉਸ ਵਰਗੇ ਨਿਡਰ ਤੇ ਨਿਰਭੈਅ ਹੋ ਕੇ ਨਿੱਤਰੇ ਸਨ। ਉਸ ਵਾਂਗ ਸਜ਼ਾਵਾਂ ਕੱਟ ਕੇ ਬਾਹਰ ਆਏ, ਉਹ ਛੱਤੀ ਸੰਨ ਦੇ ਕਿਸਾਨ ਮੋਰਚੇ ਲਈ ਹੋਰ ਵੀ ਤਿੱਖੇ ਹੋ ਕੇ ਨਿਕਲ ਤੁਰੇ ਸਨ, ਯੋਗ ਰਾਜ ਗੰਭੋਆਲ ਨਾਲ।

ਥੋੜ੍ਹਾ ਕੁ ਚਿਰ ਪਹਿਲਾਂ ਹਟਕੋਰੇ ਭਰਨ ਵਰਗੀ ਬਣੀ ਗੁਰਬਖ਼ਸ਼ ਸਿੰਘ ਦੀ ਆਵਾਜ਼ ਹੁਣ ਇਕ ਖੜਕਵੇਂ ਜਿਹੇ ਖੰਘੂਰੇ 'ਚ ਵਟ ਗਈ। ਸਮਿੱਤਰ ਦਾ ਧਿਆਨ ਫਿਰ ਉਸ ਵੱਲ ਖਿੱਚਿਆ ਗਿਆ। ਇਕ ਵਾਰ ਗੁਰਬਖ਼ਸ਼ ਸਿੰਘ ਦੇ ਚਿਹਰੇ 'ਤੇ ਉਸਨੂੰ ਇਕ ਤਰ੍ਹਾਂ ਦੀ ਤਸਕੀਨ, ਇਕ ਤਰ੍ਹਾਂ ਦੀ ਤਸੱਲੀ ਭਰਪੂਰ ਆਭਾ ਛਾਈ-ਪਸਰੀ ਦਿਸੀ। ਉਹਦੇ ਚਿਹਰੇ 'ਤੇ ਛਾਈ-ਪਸਰੀ ਇਸ ਤਰ੍ਹਾਂ ਦੀ ਆਭਾ ਸਮਿੱਤਰ ਨੇ ਕਈ ਵਰ੍ਹੇ ਪਹਿਲਾਂ ਵੀ ਦੇਖੀ ਸੀ। ਉਸ ਅੰਦਰ ਇਕ ਤਰ੍ਹਾਂ ਦੀ ਨਵੀਂ ਕਿਸਮ ਦੀ ਊਰਜਾ ਭਰ ਹੋ ਗਈ ਸੀ, ਕਿਸਾਨ ਮੋਰਚਾ ਜਿੱਤ ਕੇ ਆਏ ਦੇ। ਚੰਨਣ ਸਿੰਘ ਧੂਤ, ਰਾਮ ਸਿੰਘ ਜੌਹਲ, ਸੋਹਣ ਸਿੰਘ ਜੋਸ਼, ਅੱਛਰ ਸਿੰਘ ਛੀਨੇ ਨਾਲ ਜੁੜਿਆ ਉਹ ਨਵੇਂ ਰਾਹ ਤਲਾਸ਼ ਆਇਆ ਸੀ।

ਕਮਿਊਨਿਸਟ ਬਣ ਗਿਆ ਸੀ ਉਹ ਵੀ, ਜੋਟੀਦਾਰ ਕਿਰਤੀ-ਲਹਿਰੀਆਂ ਸਮੇਤ।

ਇਸ ਦਾ ਸਿੱਕੇਬੰਦ ਪ੍ਰਮਾਣ ਪੇਸ਼ ਕਰਨ ਲਈ ਉਸਨੇ ਚੁਤਾਲੀ ਸੰਨ ਦੀ ਪਾਰਟੀ ਕਾਨਫਰੰਸ ਆਪਣੇ ਪਿੰਡ, ਆਪਣੀ ਹੀ ਹਵੇਲੀ 'ਚ ਕਰਵਾਉਣ ਦਾ ਫੈਸਲਾ ਵੀ ਕਰ ਲਿਆ।



ਪਿੰਡ 'ਚ ਜੱਥੇਦਾਰ ਵਜੋਂ ਅੰਕਿਤ ਹੋਇਆ ਗੁਰਬਖ਼ਸ਼ ਸਿੰਘ ਹੁਣ ਨਵੀਂ ਕਿਸਮ ਦੇ ਸੰਕਟ 'ਚ ਘਿਰ ਗਿਆ ਸੀ।

ਉਸ ਨਾਲ ਅੰਦਰੋਂ-ਅੰਦਰ ਖ਼ਾਰ ਖਾਂਦੇ, ਬਾਬੂ ਪੂਰਨ ਸਿੰਘ, ਜੱਥੇਦਾਰ ਕਰਤਾਰ ਸਿੰਘ, ਜ਼ੈਲਦਾਰ ਗੰਗਾ ਸਿੰਘ ਹੁਣ ਖੁੱਲ੍ਹੇ-ਆਮ, ਇਕ ਤਰ੍ਹਾਂ ਨਾਲ ਰੋੜੇ-ਕੰਡੇ ਬਣ ਕੇ ਖਿੱਲਰ ਗਏ, ਉਸਦੇ ਰਾਹਾਂ 'ਚ। ਜ਼ਿਲ੍ਹਾ ਪ੍ਰਸ਼ਾਸਨ ਕੋਲ ਪਹੁੰਚ ਕਰਕੇ ਉਹਨਾਂ ਦਫ਼ਾ ਚੁਤਾਲੀ ਲੁਆ ਲਈ। ਸਾਰਾ ਪਿੰਡ ਸਕਤੇ 'ਚ ਆ ਗਿਆ। ਦਹਿਲ ਪਸਰ ਗਿਆ ਸੀ ਸਾਰੇ ਪਾਸੇ। ਪਰ, ਗੁਰਬਖ਼ਸ਼ ਸਿੰਘ ਨੇ ਰਤੀ ਭਰ ਵੀ ਝੇਂਪ ਨਹੀਂ ਸੀ ਮੰਨੀ, ਪੈਰ ਭਰ ਵੀ ਪਿਛਾਂਹ ਨਹੀਂ ਸੀ ਹੋਇਆ। ਉਸਨੇ ਕਾਨੂੰਨ ਦੀ ਉਲੰਘਣਾ ਵੀ ਨਹੀਂ ਸੀ ਕੀਤੀ ਤੇ ਕਾਨਫਰੰਸ ਵੀ ਕਰਵਾ ਲਈ। ਥਾਂ ਬਦਲੀ ਕਰ ਲਈ ਸੀ ਇਸਦੀ, ਬਾਹਰ ਲੈ ਗਿਆ ਸੀ ਇਸ ਨੂੰ ਪਿੰਡੋਂ, ਆਪਣੇ ਕੋਟਲੀ ਖ਼ਾਸ ਵਾਲੇ ਖੇਤਾਂ 'ਚ।

ਸਾਰੇ ਪਿੰਡੋਂ ਸਿਰਫ਼ ਤਿੰਨ ਜਣੇ ਨਿੱਤਰੇ ਸਨ, ਗੁਰਬਖ਼ਸ਼ ਸਿੰਘ ਦੀ ਪਿੱਠ 'ਤੇ ਖੜੋਣ ਲਈ-ਉਸ ਦਾ ਛੋਟਾ ਭਰਾ ਨੱਥਾ ਸਿੰਘ, ਉਸ ਵਰਗਾ ਛੜਾ-ਛਾਂਟ ਬਲਵੰਤ ਸਿੰਘ ਜ਼ਖ਼ਮੀ ਤੇ ਉਹ ਆਪ ਇਸ ਪਿੰਡ ਦਾ ਦੋਹਤਰਾ, ਸਮਿੱਤਰ। ਇਸ, ਨੇਪਰੇ ਚੜ੍ਹੀ ਕਾਨਫਰੰਸ ਨੇ ਉਸ ਲਈ ਹੋਰ ਵੀ ਬਿਪਤਾ ਖੜ੍ਹੀ ਕਰ ਦਿੱਤੀ ਸੀ। ਉਹ ਪਹਿਲਾਂ ਨਾਲੋਂ ਵੀ ਵੱਧ ਚੁਭਣ ਲੱਗ ਪਿਆ ਸੀ ਪਿੰਡ ਦੇ ਜਗੀਰਦਾਰਾਂ-ਜ਼ੈਲਦਾਰਾਂ ਨੂੰ। ਉਹ ਤਾਂ ਉਸਦੇ ਬਖ਼ਸ਼ੇ ਭਾਅ ਨਾਲੋਂ ਵੀ ਵੱਧ ਰੜਕ ਰੱਖਣ ਲੱਗ ਪਏ ਸਨ ਉਸ ਨਾਲ। ਓਪਰਾ ਹੋਣ ਕਰਕੇ। ਉਹਨਾਂ ਗਿਣ-ਮਿਥ ਕੇ ਪਹਿਲਾਂ ਗੁਰਬਖ਼ਸ਼ ਸਿੰਘ 'ਤੇ ਨਾਸਤਕ ਹੋਣ ਦਾ ਫ਼ਤਵਾ ਲਾ ਦਿੱਤਾ, ਫਿਰ ਉਸ ਉੱਤੇ। ਪਰ, ਉਹ ਕਿਸੇ ਵੀ ਤਰ੍ਹਾਂ ਡਰਿਆ-ਡੋਲਿਆ ਨਾ। ਸਗੋਂ ਹੋਰ ਵੀ ਪੱਕੀ ਤਰ੍ਹਾਂ ਗੰਢਿਆ ਗਿਆ ਸੀ ਗੁਰਬਖ਼ਸ਼ ਸਿੰਘ ਨਾਲ। ਸੰਤਾਲੀ ਦੀ ਵੱਢ-ਟੁੱਕ ਵੇਲੇ ਇਸ ਸਾਂਝ ਦੀਆਂ ਗੰਢਾਂ ਹੋਰ ਵੀ ਕਸੀਆਂ ਗਈਆਂ। ਇਹਨਾਂ ਗੰਢਾਂ ਦੇ ਤੰਦ, ਤੰਦਾਂ ਦੇ ਰੇਸ਼ੇ, ਉਹਨਾਂ ਦੀਆਂ ਰਗਾਂ, ਉਹਨਾਂ ਦੇ ਲਹੂ ਅੰਦਰ ਡੂੰਘੀ ਤਰ੍ਹਾਂ ਫੈਲ ਗਏ, ਰਚ-ਮਿਚ ਗਏ।

ਇਕ ਪਾਸੇ ਇਹਨਾਂ ਦੀ ਪੀਸ-ਕਮੇਟੀ, ਦੂਜੇ ਪਾਸੇ ਸਿਰ-ਫਿਰੇ। ਲੁੱਟ-ਮਾਰ, ਕਤਲੋ-ਗ਼ਾਰਤ, ਸਾੜ-ਫੂਕ ਕਰਨ ਵਾਲੇ ਹੁੱਲੜਬਾਜ। ਧੀਆਂ-ਭੈਣਾਂ ਦੀ ਇੱਜ਼ਤ-ਆਬਰੂ ਰੋਲਣ ਵਾਲੇ, ਉਹਨਾਂ ਦੀ ਵੇਚ-ਵਟਕ ਕਰਨ ਵਾਲੇ ਟਾਊਟ। ਸਭ ਤਰ੍ਹਾਂ ਦੇ ਮੌਕਾ-ਪ੍ਰਸਤ ਉਹਨਾਂ ਦੀ ਪਿੱਠ 'ਤੇ।

ਇਹ ਦੋਨੋਂ-ਤਿੰਨੋਂ ਵੀ ਸਿਰ 'ਤੇ ਕੱਫ਼ਣ ਬੰਨ੍ਹ ਕੇ ਆਪਣੀ ਥਾਂ ਡਟੇ ਰਹੇ ਸਨ। ਆਪਣੇ ਪਿੰਡ 'ਚ ਇਕ ਤੁਪਕਾ ਵੀ ਕਿਧਰੇ ਕਿਸੇ ਦਾ ਖ਼ੂਨ ਨਹੀਂ ਸੀ ਡੁੱਲ੍ਹਣ ਦਿੱਤਾ ਇਹਨਾਂ।

ਜ਼ੈਲਦਾਰਾਂ-ਜਗੀਰਦਾਰਾਂ ਦੇ ਟੁੱਕੜ-ਬੋਚ ਆਸ-ਪਾਸ ਦੇ ਪਿੰਡਾਂ 'ਚ ਰੱਜਵਾਂ ਭੜਥੂ ਪਾਉਂਦੇ ਰਹੇ, ਬੇ-ਰੋਕ ਟੋਕ। ਲਾਗਲੇ ਪਿੰਡ ਦੇ ਰੇਲ-ਸਟੇਸ਼ਨ 'ਤੇ ਖੜ੍ਹੀ ਗੱਡੀ ਵੀ ਉਹਨਾਂ ਆਪਣੇ ਆਕਾਵਾਂ ਦੀ ਸ਼ਹਿ 'ਤੇ ਹੀ ਕਤਲ ਕੀਤੀ।

ਸੰਨ ਸੰਤਾਲੀ ਦਾ ਚੇਤਾ ਆਉਂਦਿਆਂ, ਗੁਰਬਖ਼ਸ਼ ਸਿੰਘ ਲਾਗੇ ਬੈਠਾ ਸਮਿੱਤਰ ਸਿਰ ਤੋਂ ਪੈਰਾਂ ਤਕ ਇਕਸਾਰ ਕੰਬਣ ਲੱਗ ਪਿਆ। ਉਸਦੇ ਅੰਗਾਂ-ਪੈਰਾਂ ਨੂੰ ਅਜੀਬ ਕਿਸਮ ਦੀ ਤੜਫ਼ਾਹਟ ਜਿਹੀ ਲੱਗ ਪਈ।...ਉਸ ਪਾਸ ਉਸ ਸਮੇਂ ਨਾ ਕੋਈ ਬੰਦੂਕ ਸੀ, ਨਾ ਕੋਈ ਸਿੱਕਾ। ਸਿਰਫ਼ ਇਕੋ-ਇਕ ਕਿਰਪਾਨ ਸੀ, ਸਾਢੇ-ਚਾਰ ਫੁੱਟੀ। ਬੱਸ ਏਹੀ ਹਥਿਆਰ ਨੱਥਾ ਸਿੰਘ ਪਾਸ ਸੀ। ਗੁਰਬਖ਼ਸ਼ ਸਿੰਘ ਨੂੰ ਦੱਸੇ ਬਿਨਾਂ ਉਹ ਸਟੇਸ਼ਨ ਵੱਲ ਨੂੰ ਦੌੜ ਪਏ ਸਨ, ਜੈਕਾਰੇ ਮਾਰਦੇ। ਜਿੰਨਾ ਕੁ ਬਚਾ ਹੋ ਸਕਿਆ ਉਹਨਾਂ ਕੀਤਾ ਵੀ। ਪਰ, ਓਦੋਂ ਤਕ ਵੱਡਾ ਭਾਣਾ ਵਰਤ ਚੁੱਕਾ ਸੀ।

ਲਹੂ ਨਾਲ ਲੱਥ-ਪੱਥ ਹੋਏ, ਮਰੇ-ਸਹਿਕਦੇ ਬੱਚੇ-ਬੁੱਢੇ, ਇਸਤਰੀਆਂ-ਮਰਦ ਉਹਨਾਂ ਤੋਂ ਦੇਖੇ ਨਹੀਂ ਸੀ ਗਏ। ਰੋਂਦੇ-ਵਿਲਕਦੇ, ਤਰਲੋ-ਮੱਛੀ ਹੋਏ ਉਹ ਦੋਨੋਂ ਵਾਪਸ ਹਵੇਲੀ ਪਰਤ ਆਏ ਸਨ...।

ਲਹੂ-ਲੁਹਾਣ ਹੋਈ ਗੱਡੀ ਸਮਿੱਤਰ ਨੂੰ ਅੱਖਾਂ ਸਾਹਮਣੇ ਖੜ੍ਹੀ ਮੁੜ ਤੋਂ ਉਵੇਂ ਹੀ ਦਿਸਣ ਲੱਗ ਪਈ। ਵੱਢ-ਟੁੱਕ ਹੋਏ ਵਤਨੀਆਂ ਦਾ ਵਿਰਲਾਪ ਫਿਰ ਤੋਂ ਉਸਦੇ ਕੰਨਾਂ 'ਚ ਗੂੰਜਣ ਲੱਗ ਪਿਆ।

ਭੈਅ-ਭੀਤ ਹੋਇਆ ਉਹ ਗੁਰਬਖ਼ਸ਼ ਸਿੰਘ ਲਾਗਿਉਂ ਉੱਠ ਖੜ੍ਹੇ ਹੋਇਆ। ਸਿਰ ਤੋਂ ਪੈਰਾਂ ਤਕ ਕੰਬਦੇ-ਡੋਲਦੇ ਦੇ ਉਸਦੇ ਪੈਰ ਘਰ ਵੱਲ ਨੂੰ ਜਾਣ ਦੀ ਬਜਾਏ ਬਾਹਰ ਵੱਲ ਨੂੰ ਵਗ ਤੁਰੇ। ਗੁਰਦੁਆਰੇ ਨੂੰ ਜਾਂਦੇ ਵੱਡੇ ਰਾਹ ਵੱਲ ਨੂੰ। ਵੱਡਾ ਰਾਹ ਸਵੇਰੇ-ਸ਼ਾਮ ਦੇ ਭੀੜ-ਭੜੱਕੇ ਤੋਂ ਲਗਪਗ ਮੁਕਤ ਸੀ। ਕਿਧਰੇ ਕੋਈ ਵਿਰਲੀ-ਟਾਵੀਂ ਆਓ-ਗਸ਼ਤ ਜ਼ਰੂਰ ਦਿਖਾਈ ਦਿੱਤੀ ਉਸਨੂੰ। ਉਸਦਾ ਕਿਸੇ ਵੱਲ ਵੀ ਧਿਆਨ ਨਹੀਂ ਸੀ ਗਿਆ। ਨਾ ਉਸ ਨੂੰ ਕਿਸੇ ਨੇ ਸਾਬ੍ਹ-ਸਲਾਮ ਕੀਤੀ, ਨਾ ਕਿਸੇ ਨੂੰ ਉਸਨੇ। ਉਸਨੂੰ ਪਤਾ ਤਕ ਨਾ ਲੱਗਾ ਕਿ ਕਦੋਂ ਉਹ ਗੁਰਦਵਾਰੇ ਦਾ ਬਾਹਰਲਾ ਵੱਡਾ ਗੇਟ ਲੰਘ ਆਇਆ ਹੈ। ਕਦ ਉਸਨੇ ਧੌੜੀ ਦੀ ਜੁੱਤੀ ਜੋੜਾ-ਖਾਨੇ ਲਾਗੇ ਉਤਾਰ ਦਿੱਤੀ ਹੈ, ਕਦ ਉਸਨੇ ਡਿਉੜ੍ਹੀਉਂ ਬਾਹਰ ਬਣੀ ਪੇਤਲੀ ਜਿਹੀ ਚੁਬੱਚੀ 'ਚ ਨੰਗੇ ਪੈਰ ਡੋਬ ਦਿੱਤੇ ਹਨ।

ਉਸਨੂੰ ਅਜੇ ਤਕ ਇਹ ਵੀ ਸਮਝ ਨਹੀਂ ਸੀ ਲੱਗੀ ਕਿ ਉਹ ਇਸ ਵੇਲੇ ਗੁਰਦਵਾਰੇ ਆਇਆ ਕਿਸ ਕਾਰਨ ਹੈ। ਉਸ ਦਿਨ ਮੱਸਿਆ ਸੀ ਕਿ ਸੰਗਰਾਂਦ, ਕੋਈ ਪੁਰਬ ਸੀ ਜਾਂ ਹੋਰ ਕੋਈ ਦਿਨ ਤਿਉਹਾਰ, ਉਸਨੂੰ ਇਸ ਦੀ ਵੀ ਜਾਣਕਾਰੀ ਨਹੀਂ ਸੀ। ਉਹ ਤਾਂ ਬੱਸ ਪਹੁੰਚ ਹੀ ਗਿਆ ਸੀ ਜਿਵੇਂ-ਕਿਵੇਂ।

ਐਸੀ ਗੱਲ ਨਹੀਂ ਕਿ ਉਸਨੂੰ ਮੱਸਿਆ-ਸੰਗਰਾਂਦਾਂ, ਪੁਰਬਾਂ-ਤਿਉਹਾਰਾਂ ਦਾ ਪਤਾ ਨਹੀਂ ਸੀ ਹੁੰਦਾ। ਉਸਨੂੰ ਤਾਂ ਸਗੋਂ ਗੁਰਬਖ਼ਸ਼ ਨਾਲੋਂ ਵੀ ਵੱਧ ਚੇਤੇ ਹੁੰਦੇ ਸਨ ਇਹੋ ਜਿਹੇ ਖ਼ਾਸ ਦਿਨ। ਉਸ ਨੂੰ ਤਾਂ ਇਕ ਤਰ੍ਹਾਂ ਦੀ ਖਿੱਚ ਰਹਿੰਦੀ ਸੀ ਮੇਲੇ-ਮੁਸਾਹਵੇ ਦੇਖਣ ਦੀ, 'ਕੱਠਾਂ-ਵੱਠਾਂ 'ਚ ਘੁੰਮਣ-ਫਿਰਨ ਦੀ। ਬੱਸ ਇਹ ਸ਼ੌਕ ਸੀ ਉਸਦਾ। ਪਰ...ਹੁਣ ਤਾਂ ਉਸਦੇ ਇਸ ਸ਼ੌਕ ਦੀ ਪੂਰਤੀ ਹੋਇਆਂ ਵੀ ਕਿੰਨੇ ਸਾਰੇ ਵਰ੍ਹੇ ਲੰਘ ਗਏ ਸਨ। ਨਾ ਬਖ਼ਸ਼ੇ ਭਾਅ ਦੇ ਹਾਣੀ-ਬੇਲੀ ਹੀ ਬਹੁੜੇ ਸਨ ਕਈਆਂ ਚਿਰਾਂ ਤੋਂ, ਨਾ ਉਸਦਾ ਕੱਲਮ-ਕੱਲੇ ਦਾ ਚਿੱਤ ਹੀ ਕੀਤਾ ਸੀ ਬੇ-ਤਹਾਸ਼ਾ ਵਧਣ ਲੱਗ ਪਈ ਭੀੜ 'ਚ ਘੁੰਮਣ-ਫਸਣ ਨੂੰ।

ਇਹ ਭੀੜ ਵੀ ਉਸਨੂੰ ਐਵੇਂ-ਕਿਵੇਂ ਦੀ ਲੱਗਣ ਲੱਗ ਪਈ ਸੀ, ਬੇ-ਤਰਤੀਬੀ, ਬੇ-ਲਗਾਮ ਜਿਹੀ। ਸੰਗਤ-ਮਰਯਾਦਾ ਤੋਂ ਬਿਲਕੁਲ ਸੱਖਣੀ, ਅਨੁਸ਼ਾਸਨ ਰਹਿਤ।

ਨੰਗੇ ਪੈਰਾਂ ਨੂੰ ਚੜ੍ਹੀ ਚੁੱਬਚੀ ਦੇ ਪਾਣੀ ਦੀ ਸੁਖਾਵੀਂ ਜਿਹੀ ਠਰਨ ਨੇ, ਉਸਨੂੰ ਢੇਰ ਸਾਰਾ ਆਪਣੇ ਵੱਲ ਮੋੜ ਲਿਆਂਦਾ। ਭੀੜ-ਪ੍ਰਬੰਧਾਂ 'ਤੇ ਖਿਝਣ-ਖਪਣ ਦੀ ਥਾਂ ਉਸਦੀ ਸੁਰਤੀ ਸਹਿ-ਸੁਭਾ ਹੀ ਉਸਦੇ ਅੰਦਰ ਵੱਲ ਨੂੰ ਝਾਕਣ ਲੱਗ ਪਈ।...ਉਸਨੂੰ ਆਪਣਾ ਆਪ ਵੀ ਇਕ ਤਰ੍ਹਾਂ ਦੀ ਭੀੜ ਦਾ ਹਿੱਸਾ ਹੀ ਜਾਪਿਆ। ਬਖ਼ਸ਼ੇ ਭਾਅ ਦੁਆਲੇ ਜੁੜੀ ਭੀੜ ਦਾ ਹਿੱਸਾ। ਇਸ ਦੀ ਜਿੰਨੀ ਕੁ ਵੁਕਤ ਸੀ, ਓਨਾ ਕੁ ਪੈਂਡਾ ਤੁਰ ਕੇ ਇਹ ਵੀ ਖਿੰਡ-ਵਿਖ਼ਰ ਗਈ। ਹੁਣ ਨਾ ਕਦੀ ਜੋਗਿੰਦਰ ਸੱਗਲ ਆਇਆ ਸੀ, ਨਾ ਗੁਰਚਰਨ ਰੰਧਾਵਾ, ਹੁਣ ਨਾ ਕਦੀ ਲਿੱਤਰਾਂ ਪਿੰਡ ਤੋਂ ਪ੍ਰੀਤਮ ਸੂਹ ਬਹੁੜਿਆ ਸੀ, ਨਾ ਮੂਣਕਾਂ ਤੋਂ ਗਿਆਨ ਸੂਹ। ਪਹਿਲਾਂ 62 ਸੰਨ, ਫਿਰ 67, ਫਿਰ ਅੱਗੇ ਚੱਲ ਸੋ ਚੱਲ। ਇਸ ਦੀ ਟੁੱਟ-ਭੱਜ ਦੇ ਸਾਰੇ ਨਾਂ ਵੀ ਉਸਦੇ ਚੇਤੇ ਨਹੀਂ ਸੀ ਰਹੇ।

ਚੁਬੱਚੀ 'ਚ ਸਾਫ਼ ਹੋਏ ਪੈਰਾਂ ਵੱਲ ਰਸਮੀ ਜਿਹੀ ਝਾਤ ਮਾਰ ਕੇ ਉਸਨੇ ਸਰਦਲ ਟੱਪ ਲਈ। ਡਿਉੜ੍ਹੀ 'ਚ ਖੜ੍ਹੇ ਦਰਬਾਨ ਨੇ ਉਸਨੂੰ ਗੱਜਵੀਂ ਫਤਹਿ ਬੁਲਾਈ। ਉਸਦਾ ਬਣਦਾ-ਸਰਦਾ ਉੱਤਰ ਦੇ ਕੇ ਉਸਨੇ ਦਰਬਾਰ ਹਾਲ ਵੱਲ ਜਾਣ ਲਈ ਅਜੇ ਦੋ-ਚਾਰ ਲਾਂਘਾਂ ਹੀ ਭਰੀਆਂ ਸਨ ਕਿ ਲੰਗਰ ਵਾਲੇ ਪਾਸਿਉਂ ਉਸਨੂੰ ਤੂੰ-ਤੂੰ, ਮੈਂ-ਮੈਂ ਦੀਆਂ ਤਿੱਖੀਆਂ ਆਵਾਜ਼ਾਂ ਸੁਣਾਈ ਦਿੱਤੀਆਂ। ਅਗਲੇ ਹੀ ਪਲ ਇਹ ਤੂੰ-ਤੂੰ, ਮੈਂ-ਮੈਂ ਚੀਕਾਂ-ਚਾਂਗਰਾਂ, ਤੋਹਮਤਾਂ-ਉਲ੍ਹਾਮਿਆਂ ਵਿਚ ਤਬਦੀਲ ਹੋ ਗਈ। ਇਹ ਪ੍ਰਬੰਧਕੀ ਕਮੇਟੀ ਦੀ ਘੈਂਸ-ਘੈਂਸ ਸੀ। 'ਹੋ ਸਕਦਾ ਇਹ ਚੋਣ-ਦੰਗਲ ਦੀ ਤਿਆਰੀ ਹੋਵੇ ਜਾਂ ਹੋਰ ਕੋਈ ਗੋਲਕ-ਮਸਲਾ'- ਸਮਿੱਤਰ ਦਾ ਕਮੇਟੀ ਰੂਮ ਵੱਲ ਨੂੰ ਜਾਣ ਨੂੰ ਮਨ ਕਰ ਆਇਆ। ਪਰ, ਉਹ ਗਿਆ ਨਹੀਂ। ਇਕ-ਦੋ ਕਦਮ ਓਧਰ ਵੱਲ ਨੂੰ ਤੁਰ ਕੇ ਉਹ ਥਾਏਂ ਰੁਕ ਗਿਆ।...ਗੁਰਦਵਾਰਾ ਸੁਧਾਰ ਲਹਿਰ ਦੀ ਕੁਲ ਵਿਥਿਆ ਉਹਦੇ ਜ਼ਿਹਨ 'ਚ ਉੱਤਰ ਆਈ-ਨਨਕਾਣਾ ਸਾਹਿਬ ਦਾ ਮੋਰਚਾ, ਗੰਗਸਰ-ਜੈਤੋ, ਫਿਰ ਚਾਬੀਆਂ ਦਾ ਮੋਰਚਾ। ਇਹਨਾਂ ਮੋਰਚਿਆਂ 'ਚ ਉਸਦੀ ਆਪਣੀ ਹਿੱਸੇਦਾਰੀ।



ਫਿਰ ਝੱਟ ਹੀ ਉਸਤੋਂ ਆਪਣੇ ਆਪ ਤੋਂ ਇਕ ਅਜੀਬ ਜਿਹੀ ਪੁੱਛ ਪੁੱਛੀ ਗਈ- 'ਕੀ ਲੱਭਾ ਸਮਿੱਤਰ ਸਿਆਂ ਤੈਅਨੂੰ...! ਕੀ ਹੱਥ ਪੱਲੇ ਪਿਆ ਤੇਰੇ...ਤੇਰੇ ਜੱਟੀਦਾਰਾਂ ਦੇ...? ਐਨਾ ਕੁਸ਼ ਕਰ ਕਰਾ ਕੇ...ਹੈਅ...ਦੱਸ...!'

ਉਸਨੂੰ ਪਤਾ ਤਕ ਨਾ ਲੱਗਾ ਕਿ ਆਪਣੇ ਆਪ ਨੂੰ ਕੀਤਾ ਇਹ ਪ੍ਰਸ਼ਨ ਕਿੰਨਾ ਕੁ ਵਾਜਬ ਹੈ, ਕਿੰਨਾ ਕੁ ਗੈਰ-ਵਾਜਬ। ਤਾਂ ਵੀ ਉਸ ਅੰਦਰੋਂ ਇਸ ਦੇ ਉੱਤਰ ਨੇ ਇਕ-ਦਮ ਜਿਵੇਂ ਸਿਰ ਚੁੱਕ ਲਿਆ ਹੋਵੇ। 'ਤੂੰ-ਤੂੰ ਕਾਨੂੰ ਪਿੱਠ ਕੀਤੀ ਰੱਖੀ ਐਧਰਲੇ ਵੰਨੇ...ਹੈਅ...ਦੱਸ...! ਇਕੱਲੇ-ਦੁਕੱਲੇ ਸੰਤ-ਮਹੰਤ ਦੀ ਥਾਂ ਸੰਤਾਂ-ਮਹੰਤਾਂ ਦੇ ਵੱਡੇ-ਭਾਰੇ ਜੁੱਟ ਕਾਬਜ਼ ਹੁੰਦੇ ਰਹੇ, ਵਾਗੀ ਬਦਲ ਕੇ। ਤੇਰੇ ਨਾਨਕੇ ਪਿੰਡ ਦੇ ਗੁਰਦਵਾਰੇ 'ਤੇ ਤੇਰੇ ਸਾਹਮਣੇ। ਹੁੰਦੇ ਰਹੇ ਕਿ ਨਹੀਂ ਹੁੰਦੇ ਰਏ...ਹੈਅ...ਦੱਸ...? ਓਦੋਂ ਤੂੰ ਚੁੱਪ ਰਿਹੋਂ, ਹੁਣ ਕੀ ਲੱਭਿਆ ਭਾਲਦੈਂ...! ਹੁਣ...ਹੁਣ...ਉਹ ਲਾਗੇ ਲੱਗਣ ਦਿੰਦੇ ਆ ਤੈਨੂੰ, ਨਾਲੇ ਤੇਰੇ ਭਾਅ ਬਖ਼ਸ਼ਾ ਸੂਹ ਨੂੰ...!'

ਬਖ਼ਸ਼ੇ ਭਾਅ ਦਾ ਚੇਤਾ ਆਉਂਦਿਆਂ ਉਸਨੂੰ ਇਕ ਝਟਕਾ ਜਿਹਾ ਲੱਗਾ। ਉਸਨੂੰ ਯਾਦ ਆਇਆ ਕਿ ਉਸ ਤੋਂ, ਉਸਨੂੰ ਦੁਆਈ ਵੀ ਨਹੀਂ ਸੀ ਦਿੱਤੀ ਗਈ।...ਹਰ ਰੋਜ਼ ਸਵੇਰੇ ਵੇਲੇ ਦੀ ਦੁਆਈ ਦੇਣ ਦਾ ਜ਼ੁੰਮਾ ਉਸਨੇ ਆਪ ਮੰਗ ਕੇ ਲਿਆ ਸੀ, ਗੁਰਬਖ਼ਸ਼ ਸਿੰਘ ਦੇ ਛੋਟੇ ਭਰਾ ਨੱਥਾ ਸਿੰਘ ਤੋਂ। ਇਉਂ ਹਰ ਰੋਜ਼ ਉਸਦੀ ਖ਼ਬਰ-ਸਾਰ ਵੀ ਲਈ ਜਾਂਦੀ, ਤਾਜ਼ਾ ਅਖ਼ਬਾਰੀ ਖ਼ਬਰਾਂ 'ਤੇ ਟੀਕਾ-ਟਿੱਪਣੀ ਵੀ ਕਰ ਲਈ ਜਾਂਦੀ ਤੇ ਗਰਮ-ਭਖਵੇਂ ਮਸਲਿਆਂ 'ਤੇ ਥੋੜ੍ਹੀ-ਬਹੁਤ ਚੁੰਝ-ਚਰਚਾ ਵੀ। ਜਿੰਨਾ ਕੁ ਸਾਥ ਦਿੰਦੇ ਸਨ, ਗੁਰਬਖ਼ਸ਼ ਸਿੰਘ ਦੇ ਬੋਲ, ਉਸਦੀ ਸੁਰਤੀ-ਬਿਰਤੀ।

ਪਰ, ਉਸ ਦਿਨ ਸਵੇਰੇ ਵੇਲੇ ਤੋਂ ਲੈ ਕੇ ਛਾਹ ਵੇਲੇ ਤਕ ਕੁਝ ਵੀ ਨਹੀਂ ਸੀ ਕਰ ਸਕਿਆ ਸਮਿੱਤਰ। ਡੌਰ-ਭੌਰ ਹੋਏ ਦੇ ਉਸਦੇ ਪੈਰ ਉਸੇ ਵੇਲੇ ਪਿਛਾਂਹ ਵੱਲ ਨੂੰ ਪਰਤ ਪਏ। ਡਿਉੜ੍ਹੀ 'ਚ ਖੜ੍ਹੇ ਦਰਬਾਨ ਨੇ ਇਸ ਵਾਰ ਬੜੀ ਨੀਝ ਲਾ ਕੇ ਦੇਖਿਆ ਉਸ ਵੱਲ ਨੂੰ-"ਕੀ ਗੱਲ ਹੋਈ ਕਾਮਰੇਡ ਜੀਓ...ਮੱਥਾ ਟੇਕਨ ਤੋਂ ਬਿਨਾਂ ਹੀ ਮੁੜ ਆਏ...?"

ਉਹ ਅੱਗੋਂ ਚੁੱਪ ਦਾ ਚੁੱਪ। ਇਸ ਦਾ ਉਸ ਪਾਸੋਂ ਕੋਈ ਉੱਤਰ ਨਾ ਦਿੱਤਾ ਗਿਆ। ਰਵਾਂ ਰਵੀਂ ਤੁਰਿਆ ਉਹ ਹਵੇਲੀ ਪਰਤ ਆਇਆ।

ਦੁਪਹਿਰ ਵੇਲੇ ਦੀ ਕੋਸੀ-ਕੋਸੀ ਧੁੱਪ ਨੇ ਉਸਦੇ ਠਰ-ਕੰਬ ਗਏ ਅੰਗਾਂ-ਪੈਰਾਂ ਨੂੰ ਕਾਫ਼ੀ ਸਾਰਾ ਨਿੱਘਾ ਕਰ ਦਿੱਤਾ ਸੀ।

-4-

ਹਵੇਲੀ ਦੇ ਬਾਹਰਲੇ ਗੇਟ ਅੰਦਰ ਪੈਰ ਧਰਦੇ ਸਮਿੱਤਰ ਨੂੰ, ਗੁਰਬਖ਼ਸ਼ ਸਿੰਘ ਦੀ ਪੁਆਂਦੀ ਖੜ੍ਹਾ ਇਕ ਸਾਧੂ-ਸੰਤ ਜਾਪਦਾ ਬੰਦਾ ਦਿਖਾਈ ਦਿੱਤਾ। ਚਿੱਟਾ-ਚਮਕਦਾਰ ਕੁੜਤਾ-ਪਜਾਮਾ, ਚੌੜਾ ਰੋਹਬਦਾਰ ਮੱਥਾ, ਖੁੱਲ੍ਹੀ-ਚਿੱਟੀ ਦਾੜ੍ਹੀ ਛੋਟੀ-ਛੋਟੀ। ਸਿਰ ਦੇ ਵਿਰਲੇ ਵਿਰਲੇ ਵਾਲ਼ ਪਿਛਾਂਹ ਵੱਲ ਨੂੰ ਵਾਹੇ, ਉਸ ਦੇ ਗਲ਼ ਪਈ ਬਦਾਮੀ ਰੰਗੀ ਜਾਕਟ ਦੇ ਕਾਲਰ ਤਕ ਪੁੱਜਦੇ, ਉਸਦੇ ਕਿਸੇ ਰਿਸ਼ੀ-ਮੁਨੀ ਹੋਣ ਦਾ ਭੁਲੇਖਾ ਪਾਉਂਦੇ ਸਨ।

ਇਹ ਯੋਗਰਾਜ ਸੀ, ਯੋਗਰਾਜ ਗੰਭੋਆਲ ਤੋਂ। ਗੁਰਬਖ਼ਸ਼ ਸਿੰਘ ਦਾ ਸਭ ਤੋਂ ਛੋਟੀ ਉਮਰ ਦਾ ਜੋਟੀਦਾਰ। ਜੋਟੀਦਾਰ ਨਾਲੋਂ ਵੱਧ ਉਸਦਾ ਚੇਲਾ-ਬਾਲਕਾ, ਉਸਦਾ ਸ਼ਾਗਿਰਦ। ਉਸਦੇ ਪੰਜ-ਪਾਂਡੂਆਂ ਨਾਲੋਂ ਵੱਖਰੀ ਤਰ੍ਹਾਂ ਦਾ, ਗਰਮ ਦਲੀਆ। ਸਮਿੱਤਰ ਨੇ ਉਸਨੂੰ ਬੁਲਾਇਆ-ਚਲਾਇਆ ਨਾ। ਗੁਰਬਖ਼ਸ਼ ਨਾਲ ਜੁੜੀ ਉਸਦੀ ਸੁਰਤੀ ਭੰਗ ਨਾ ਕੀਤੀ। ਉਸਦੀ ਪਿਛਵਾੜੀਉਂ ਅਛੋਪਲੇ ਜਿਹੇ ਲੰਘਦਾ, ਸਮਿੱਤਰ ਬੈਠਕ ਅੰਦਰ ਚਲਾ ਗਿਆ।

ਗੁਰਬਖ਼ਸ਼ ਸਿੰਘ ਅੱਖਾਂ ਮੀਟੀ ਥੋੜ੍ਹਾ ਕੁ ਵੱਖੀ ਭਾਰ ਹੋਇਆ ਲੰਮਾ ਪਿਆ ਸੀ, ਧੁੱਪੇ। ਕਿਸੇ ਆਏ ਦੀ ਆਹਟ ਸੁਣ ਕੇ ਉਸਦੀਆਂ ਅੱਖਾਂ ਸਹਿਵਨ ਖੁੱਲ੍ਹ ਗਈਆਂ। ਖੁੱਲ੍ਹਦਿਆਂ ਸਾਰ ਇਹ ਇਕ ਤਰ੍ਹਾਂ ਦੇ ਚਾਅ-ਮਲ੍ਹਾਰ ਨਾਲ ਜਿਵੇਂ ਛਲਕ ਹੀ ਪਈਆਂ।

ਗੁਰਬਖ਼ਸ਼ ਸਿੰਘ ਨੂੰ ਸਵੇਰ-ਸਾਰ ਤੋਂ ਲੱਗੀ ਅੱਚਆਈ ਪਲ-ਛਿਨ ਅੰਦਰ ਹੀ ਕਿਧਰੇ ਉਡ-ਪੁਡ

ਗਈ, ਕਿਸੇ ਦੂਜੇ ਦਾ ਆਸਰਾ ਲੈ ਕੇ ਉਸਦੀ ਉੱਠਣ-ਬੈਠਣ ਯੋਗ ਦੇਹੀ, ਇਕ ਜ਼ੋਰਦਾਰ ਹੰਭਲਾ ਮਾਰ ਕੇ ਕਿੰਨੀ ਸਾਰੀ ਬੈਠਣ ਵਰਗੀ ਹੋ ਗਈ। ਮੋਢੇ ਤਕ ਬੇ-ਹਰਕਤ ਹੋਈ ਸੱਜੀ ਬਾਂਹ ਵੀ ਖੱਬੀ ਵਾਂਗ ਸਾਹਮਣੇ ਖੜ੍ਹੇ ਯੋਗਰਾਜ ਵੱਲ ਨੂੰ ਉਲਰ ਪਈ। ਪਰ, ਉਸਨੂੰ ਆਵਾਜ਼ ਮਾਰ ਕੇ ਆਪਣੇ ਨੇੜੇ, ਹੋਰ ਨੇੜੇ ਹੋ ਜਾਣ ਲਈ ਕਹਿਣ ਨੂੰ, ਉਸਦੀ ਜੀਭ ਨੇ ਉਸਦਾ ਸਾਥ ਨਾ ਦਿੱਤਾ, ਉਸਦੇ ਅੱਡੇ ਰਹਿ ਗਏ ਮੂੰਹ ਅੰਦਰ ਥਰਕਦੀ ਰਹੀ, ਇਕ ਖਿੱਚ ਹੋਏ ਮਾਸ ਦੀ ਪੱਚਰ, ਜਿਵੇਂ ਯੋਗਰਾਜ ਨੂੰ ਆਖਦੀ ਰਹੀ ਹੋਵੇ-'ਆ... ਆ...ਜਾ...ਮੇਰੇ...ਵੀ ਰਿਆ...ਮੇਰਿਆ...ਯੋਗਿਆ...ਮੇਰੇ ਯੋਗਾ ਸਿਆਂ...ਆ...ਮੈਂ...ਤੈਨੂੰ ਜੱਫੀ 'ਚ ...ਲੈ ਲਾਂ।...ਆ...ਮੈਂ ਤੈਨੂੰ...ਥਾਪੀ ਦਿਆਂ...ਆ ਮੇਰੇ...ਸ਼ੇਰਾ...ਆ ਮੇਰੇ...ਬੱਬਰਾ।...ਲਾਜ...ਰੱਖ ਲਈ ਤੈਂ...ਬੱਬਰਾਂ ਦੀ ਜੂਹ...ਦੀ...। ਚਾਰ ਚੰਦ...ਲਾ ਦਿੱਤੇ...ਤੈਂ ਦੇਸ ਦੁਆ...।'

ਪਰ, ਛੇਤੀ ਹੀ ਉਸਦੀ ਲਾਚਾਰੀ ਉਸ ਉੱਤੇ ਹਾਵੀ ਹੋ ਗਈ।

ਥੋੜ੍ਹੀ ਕੁ ਚਾਪ ਬਣੀ ਉਸਦੀ ਕਮਰ, ਉਪਰ ਨੂੰ ਉੱਠੀਆਂ ਬਾਹਾਂ, ਮੁੜ ਤੋਂ ਮੰਜੀ 'ਤੇ ਚੌਫਾਲ ਡਿੱਗ ਪਈਆਂ। ਉਸਦੇ ਅੱਡੇ ਰਹਿ ਗਏ ਮੂੰਹ ਅੰਦਰੋਂ ਨਿਕਲਦੀ ਆਂਅ...ਆਂਆ...ਦੀ ਆਵਾਜ਼ ਵੀ ਉਸਦੇ ਇਕਸਾਰ ਵਹਿ ਤੁਰੇ ਹੰਝੂਆਂ ਨਾਲ ਜਿੱਚ ਹੋ ਗਈ।...ਲਾਹੌਰ ਸੈਂਟਰਲ ਜੇਲ੍ਹ ਦੇ ਗੇਟੋਂ ਬਾਹਰ ਨਿਕਲੇ ਯੋਗਰਾਜ ਤੋਂ ਉਸਦੇ ਇਕ ਸਾਲਾ ਪੁੱਤਰ ਦੀ ਲਾਸ਼ ਨੂੰ ਉਸਤੋਂ ਪਕੜ ਕੇ ਆਪਣੇ ਢਿੱਡ ਨਾਲ ਘੁੱਟਦਿਆਂ ਬੋਲੇ, ਉਸ ਸਮੇਂ ਦੇ ਕਿੰਨੇ ਸਾਰੇ ਸ਼ਬਦ-ਬੋਲ ਗੁਰਬਖ਼ਸ਼ ਸਿੰਘ ਦੇ ਸੀਨੇ ਅੰਦਰ ਉਵੇਂ ਦੇ ਉਵੇਂ ਘੁੱਟੇ ਰਹਿ ਗਏ ਸਨ।

ਗੁਰਬਖ਼ਸ਼ ਸਿੰਘ ਨਾਲੋਂ ਵੀ ਵੱਧ ਵਿਆਕੁਲ ਹੋਇਆ ਯੋਗਰਾਜ, ਉਸਦੀ ਮੰਜੀ ਲਾਗੇ ਧਰਤੀ 'ਤੇ ਡਿੱਗਣ ਵਾਂਗ ਹੇਠਾਂ ਬੈਠ ਗਿਆ ਸੀ, ਘੱਟੇ ਮਿੱਟੀ 'ਚ।

ਉਸਦੇ ਮੰਜੇ ਦੀ ਬਾਹੀ 'ਤੇ ਦੋਨੋਂ ਕੂਹਣੀਆਂ ਟਿਕਾਈ ਉਹ ਗੁਰਬਖ਼ਸ਼ ਸਿੰਘ ਦੇ ਚਿਹਰੇ ਨੂੰ ਟਿਕਟਿਕੀ ਲਾਈ ਦੇਖਦਾ ਰਿਹਾ...ਦੇਖਦਾ ਰਿਹਾ। ਉਸਨੇ ਜਿਵੇਂ ਗੁਰਬਖ਼ਸ਼ ਸਿੰਘ ਤੋਂ ਅਣਕਹੀ ਅਣਬੋਲੀ ਰਹਿ ਗਈ ਫੇਰ ਸਾਰੀ ਵਾਰਤਾ, ਮੁੱਢ-ਸ਼ੁਰੂ ਤੋਂ ਆਪ ਅੱਗੇ ਤੋਰ ਲਈ ਸੀ। ਉਸਦੀਆਂ ਜਗਦੀਆਂ-ਮਘਦੀਆਂ ਅੱਖਾਂ 'ਚ ਛੱਤੀ-ਚਾਲੀ ਸੰਨ ਦੇ ਕਿਸਾਨ ਮੋਰਚੇ ਦੀਆਂ ਸੂਚੀ-ਬੱਧ ਘਟਨਾਵਾਂ, ਲੜੀਵਾਰ ਹੋ ਕੇ ਪਸਰ ਗਈਆਂ ਸਨ।

...ਉਸਦੀ ਪਤਨੀ ਈਸ਼ਰ ਕੌਰ ਇਸਤਰੀ ਜੱਥਿਆਂ ਦੀ ਮੋਹਰੀ ਬਣ ਕੇ ਵਿਚਰੀ ਸੀ, ਤੇ ਆਪ...ਆਪ ਉਹ ਮਰਦ ਜੱਥਿਆਂ ਦਾ ਨਾਇਕ ਬਣ ਕੇ।

ਨਹਿਰੀ ਮਾਲੀਆ ਵਧਾਉਣ ਵਿਰੁੱਧ ਉੱਠੇ ਕਿਸਾਨੀ ਵਿਦਰੋਹ ਦੇ ਪਹਿਲੇ ਹੱਲੇ, ਉਸ ਸਮੇਤ ਦਰਸ਼ਨ ਸਿੰਘ ਫੇਰੂਮਾਨ, ਸੋਹਨ ਸਿੰਘ ਜਲਾਲ-ਉਸਮਾ, ਸੋਹਣ ਸਿੰਘ ਭਕਨਾ, ਬਾਬਾ ਕਿਸ਼ਨ ਸਿੰਘ, ਈਸ਼ਰ ਸਿੰਘ ਵਰਗੇ ਸੱਤਰ ਆਗੂ ਫੜੇ ਗਏ। ਸਾਰੇ ਦੇ ਸਾਰੇ ਇਕ ਇਕ ਸਾਲ ਲਈ ਅੰਦਰ। ਰਿਹਾਅ ਹੋਣ ਪਿੱਛੋਂ ਪੰਦਰਾਂ ਕੁ ਜਣੇ ਫਿਰ ਇਕੱਠੇ ਹੋਏ। ਬੰਦ ਪਿਆ ਮੋਰਚਾ 23 ਮਾਰਚ '39 ਨੂੰ ਲਾਹੌਰ ਤੋਂ ਫਿਰ ਆਰੰਭ ਦਿੱਤਾ। ਯੋਗਰਾਜ ਪਹਿਲੇ ਜੱਥੇ ਦਾ ਆਗੂ। ਬਾਲ-ਬੱਚੇ ਸਮੇਤ ਅਸੈਂਬਲੀ ਹਾਲ ਵੱਲ ਨੂੰ ਤੁਰਿਆ, ਰਾਹ ਵਿਚ ਹੀ ਰੋਕ ਲਿਆ ਗਿਆ। ਸੱਤ ਸੌ ਅੰਦੋਲਨਕਾਰੀ ਅੰਦਰ ਡੱਕੇ ਗਏ। ਉਸ ਨੂੰ ਤਿੰਨ ਹਫਤੇ ਦੀ, ਪਤਨੀ ਈਸ਼ਰ ਕੌਰ ਨੂੰ, ਪੁੱਤਰੀ ਵਿਦਿਆ ਨੂੰ ਇਕ ਇਕ ਹਫ਼ਤੇ ਦੀ ਸਜ਼ਾ ਹੋ ਗਈ। ਪਰ, ਮੋਰਚਾ ਚਲਦਾ ਰੱਖਿਆ ਸੀ। ਹਰਕਿਸ਼ਨ ਸਿੰਘ ਸੁਰਜੀਤ, ਭਾਗ ਸਿੰਘ ਸੱਜਣ, ਕਰਮ ਸਿੰਘ ਮਾਨ, ਡਾ: ਰਾਮ ਚੰਦਰ, ਪੰਡਿਤ ਮੰਗਲ ਦਾਸ ਨੇ। ਹਰ ਰੋਜ਼ ਸੌ ਡੂਢ ਸੌ ਕਿਸਾਨ ਗ੍ਰਿਫ਼ਤਾਰ ਹੁੰਦਾ ਗਿਆ। ਬੇ-ਹੱਦ ਜੋਸ਼ ਸੀ ਕਿਸਾਨੀ ਸਫਾਂ 'ਚ। ਨਾ ਰਾਸ਼ਨ-ਪਾਣੀ ਦੀ ਕਮੀ ਆਉਣ ਦਿੱਤੀ ਸੀ ਆਸ-ਪਾਸ ਦੇ ਪਿੰਡਾਂ ਨੇ, ਨਾ ਮਰਜੀਵੜੇ ਪੁੱਤ-ਭਰਾ ਘਰੋਂ ਤੋਰਨ ਦੀ।

ਉਸਨੂੰ, ਤਿੰਨ ਹਫ਼ਤੇ ਦੀ ਸਜ਼ਾ ਕੱਟ ਕੇ ਬਾਹਰ ਆਏ ਨੂੰ ਬਾਗੀਆਨਾ ਤਕਰੀਰਾਂ ਕਰਨ ਦੇ ਜੁਰਮ ਹੇਠ ਫਿਰ ਦੋ ਸਾਲਾਂ ਲਈ ਅੰਦਰ ਡੱਕ ਦਿੱਤਾ ਗਿਆ, ਪਰ ਸਾਥੀ ਸੰਚਾਲਕਾਂ ਦੀ ਅਪੀਲ 'ਤੇ



ਛੇਤੀ ਹੀ ਰਿਹਾਅ ਹੋ ਗਿਆ। ਹੁਣ ਤਕ ਪੰਜਾਬ ਦੇ ਸਾਰੇ ਜ਼ਿਲ੍ਹੇ ਸਰਗਰਮ ਹੋ ਗਏ ਸਨ। ਕਿਸਾਨ ਇਸਤਰੀਆਂ ਵੀ ਗ੍ਰਿਫ਼ਤਾਰੀ ਲਈ ਤਿਆਰ ਹੋਣ ਲੱਗ ਪਈਆਂ। ਅੰਮ੍ਰਿਤਸਰ ਜ਼ਿਲ੍ਹੇ ਤੋਂ ਇਸਤਰੀ ਜੱਥਾ ਉਸਨੇ ਤੇ ਉਸਦੀ ਪਤਨੀ ਨੇ ਲਾਮ-ਬੰਦ ਕੀਤਾ ਸੀ। ਆਪ ਉਸਨੇ ਢੰਡ-ਕਸੇਲ ਤੋਂ ਦਸ ਇਸਤਰੀਆਂ ਤਿਆਰ ਕੀਤੀਆਂ। ਪਤਨੀ ਈਸ਼ਰ ਕੌਰ ਨੇ ਭੰਗਾਲੀ ਤੋਂ ਸੱਤ। ਕੁਲ ਸਤਾਰਾਂ ਇਸਤਰੀਆਂ ਲਾਹੌਰ ਤਕ ਪੁੱਜਦੀਆਂ ਚਾਲੀ ਹੋ ਗਈਆਂ ਸਨ, ਰਾਹ 'ਚੋਂ ਰਲਦੀਆਂ। ਈਸ਼ਰ ਕੌਰ ਇਸ ਜੱਥੇ ਦੀ ਜੱਥੇਦਾਰ। ਕੁੱਛੜ ਇਕ ਸਾਲ ਦਾ ਪੁੱਤਰ ਗੁਰਮੀਤ। ਮਈ ਮਹੀਨੇ ਦੀ ਅਤਿ ਦੀ ਗਰਮੀ। ਅਨਾਰਕਲੀ ਬਾਜ਼ਾਰੋਂ ਬਾਹਰ ਨਿਕਲਦਿਆਂ ਸਾਰ, ਸਭ ਨੂੰ ਰੋਕ ਲਿਆ ਗਿਆ। ਸਾਰਾ ਇਸਤਰੀ ਜੱਥਾ ਅੰਦਰ ਡੱਕ ਦਿੱਤਾ। ਹਰ ਇਕ ਨੂੰ ਤਿੰਨ-ਤਿੰਨ ਮਹੀਨੇ ਦੀ ਕੈਦ।

ਟੀਸੀ 'ਤੇ ਪੁੱਜੇ ਮੋਰਚੇ ਦੀ ਗੂੰਜ ਪੰਜਾਬ ਅਸੈਂਬਲੀ ਅੰਦਰ ਵੀ ਗੂੰਜਣ ਲੱਗ ਪਈ ਸੀ। ਕਰੀਬ ਤੀਹ ਹਜ਼ਾਰ ਮਰਦ-ਇਸਤਰੀਆਂ ਗ੍ਰਿਫ਼ਤਾਰ ਹੋ ਚੁੱਕੇ ਸਨ। ਸਰਕਾਰ ਟੱਸ ਤੋਂ ਮੱਸ ਨਹੀਂ ਸੀ ਹੋ ਰਹੀ। ਮੋਰਚਾ ਲਮਕ ਗਿਆ। ਬਾਹਰ ਰੁਪਏ ਪੈਸੇ, ਰਾਸ਼ਣ-ਪਾਣੀ ਦੀ ਘਾਟ ਆਉਣ ਲੱਗ ਪਈ, ਅੰਦਰ ਗਰਮੀ ਦਾ ਸੇਕ ਬਰਦਾਸ਼ਤ ਤੋਂ ਬਾਹਰ ਹੁੰਦਾ ਗਿਆ। ਉਸਦਾ ਫੁੱਲ ਜਿਹਾ ਬੱਚਾ ਜੇਲ੍ਹ ਦੇ ਹੁਸੜ ਨੇ ਬੀਮਾਰ ਕਰ ਦਿੱਤਾ। ਉਸਨੂੰ ਚੜ੍ਹਿਆ ਬੁਖ਼ਾਰ ਟਾਈਫ਼ਾਈਡ ਵਿਚ ਬਦਲ ਗਿਆ। ਉਸ ਦੀ ਹਾਲਤ ਦਿਨੋਂ-ਦਿਨ ਖ਼ਰਾਬ ਹੁੰਦੀ ਗਈ। ਮੈਜਿਸਟਰੇਟ ਨੇ ਬੱਚੇ ਨੂੰ ਬਾਹਰ ਲੈ ਜਾਣ ਦੀ ਆਗਿਆ ਵੀ ਦਿੱਤੀ। ਪਰ, ਉਹ ਨਹੀਂ ਸੀ ਲਿਆਇਆ। ਉਸਨੂੰ ਬੱਚੇ ਨਾਲੋਂ ਵੱਧ ਮੋਰਚੇ ਦੀ ਚਿੰਤਾ ਸੀ। ਮੋਰਚੇ ਨੂੰ ਆਈ ਰੁਪਏ ਪੈਸੇ ਦੀ ਥੁੜ ਦਾ ਫ਼ਿਕਰ ਸੀ। ਇਹ ਘਾਟ ਉਸਨੇ ਪੂਰੀ ਵੀ ਕਰ ਦਿੱਤੀ ਸੀ ਛੇਤੀ ਹੀ, ਦੋ ਸੌ ਰੁਪਿਆ ਇਕੱਠਾ ਕਰਕੇ। ਇਕ ਸੌ ਉਸਨੇ ਪੰਜਾਬ ਯੂਨੀਵਰਸਿਟੀ ਦੇ ਰਜਿਸਟਰਾਰ ਪੀ.ਐਨ. ਦੱਤਾ ਤੋਂ ਉਗਰਾਹ ਲਿਆਂਦਾ ਸੀ। ਉਸਦੇ ਪੁੱਤਰ ਪ੍ਰੋ: ਕਿਰਪਾਲ ਸਿੰਘ ਰਾਹੀਂ ਦਿਆਲ ਸਿੰਘ ਕਾਲਜ ਪੁੱਜ ਕੇ, ਤੇ ਦੂਜਾ...ਦੂਜਾ ਸੌ ਉਸਦੀ ਮੁੱਠ 'ਚ ਆਪਣੇ ਆਪ ਪੁੱਜਦਾ ਹੋ ਗਿਆ। ਉਸਦੇ ਇਕ ਵਾਕਫ਼ ਪੁਲਸ ਅਫ਼ਸਰ ਨੇ, ਉਸ ਨਾਲ ਹੱਥ ਮਿਲਾਉਣ ਦੇ ਬਹਾਨੇ ਅਨਾਰਕਲੀ ਬਾਜ਼ਾਰ ਵੱਲ ਨੂੰ ਜਾਂਦੇ ਨੂੰ ਰੋਕ ਕੇ, ਇਕ ਤੇਜ਼-ਤਰਾਰ ਧਮਕੀ ਵੀ ਅਰਸਾਲ ਕੀਤੀ ਸੀ ਉਸ ਵੱਲ ਨੂੰ-"ਦੇਖੋ, ਗੜਬੜ ਮੱਤ ਕਰਨਾ, ਵਰਨਾ ਛੋੜੂੰਗਾ ਨਹੀਂ..."

ਇਕੱਠਾ ਹੋਇਆ ਫੰਡ ਮੋਰਚਾ ਦਫਤਰ ਅੱਪੜਦਾ ਕਰਕੇ ਉਸਨੇ ਕਿਸੇ ਨੂੰ ਡੋਲਣ ਨਹੀਂ ਸੀ ਦਿੱਤਾ। ਨਾ ਉਹ ਆਪ ਡੋਲਿਆ ਸੀ। ਆਪਣੇ ਪੁੱਤਰ ਦੀ ਹੁਣ ਤਕ ਹੋਈ ਨਾ ਦੇਖ-ਸਕਣ ਯੋਗ ਹਾਲਤ ਦੇਖ ਕੇ ਵੀ। ਕਾ: ਸੁਰਜੀਤ, ਕਾ: ਰਾਮ ਚੰਦਰ, ਮੰਗਲ, ਦੇਸ ਰਾਜ ਚੱਢਾ ਉਸਦੇ ਨਾਲ ਗਏ ਸਨ ਜੇਲ੍ਹ ਅੰਦਰ, ਬੱਚੇ ਨੂੰ ਦੇਖਣ। ਹੁਣ...ਹੁਣ ਕਿਸੇ ਪਾਸ ਕੋਈ ਚਾਰਾ ਨਹੀਂ ਸੀ ਬਚਿਆ, ਈਸ਼ਰ ਕੌਰ ਨੂੰ ਦਿਲਾਸਾ ਦੇਣ ਤੋਂ ਸਿਵਾ। ਜੇਲ੍ਹ ਕਰਮਚਾਰੀ ਬੱਚੇ ਨੂੰ ਜੇਲ੍ਹੋਂ ਬਾਹਰ ਹਸਪਤਾਲ ਦਿਖਾਉਣ ਲਈ ਵੀ ਲਿਆਏ ਸਨ, ਪਰ ਸਭ ਵਿਅਰਥ। ਆਖ਼ਿਰ ਦਸ ਕੁ ਦਿਨਾਂ ਪਿੱਛੋਂ ਗੁਰਮੀਤ ਦੀ ਲੋਥ ਯੋਗਰਾਜ ਦੇ ਹਵਾਲੇ ਕਰ ਦਿੱਤੀ ਗਈ, ਲੌਢੇ ਕੁ ਵੇਲੇ। ਲਾਹੌਰ ਸੈਂਟਰਲ ਜੇਲ੍ਹ ਦੇ ਵੱਡੇ ਗੇਟ 'ਤੇ...।

ਮੰਜੇ ਦੀ ਬਾਹੀ 'ਤੇ ਰੱਖੀਆਂ, ਟਿਕੀਆਂ ਕੂਹਣੀਆਂ ਯੋਗਰਾਜ ਨੇ ਇਕ ਵਾਰ ਉਠਾ ਕੇ ਫਿਰ ਉਵੇਂ ਹੀ ਟਿਕਦੀਆਂ ਕਰ ਲਈਆਂ। ਇਸ ਵਾਰ ਉਸਦੀ ਠੋਡੀ ਵੀ ਬਾਹਾਂ ਦੀ ਬਣੀ ਗੰਭਲੀ 'ਤੇ ਰੱਖੀ ਗਈ। ਉਸਦੀਆਂ ਅੱਖਾਂ 'ਚ ਸਿਮ ਆਇਆ ਕਿੰਨਾ ਸਾਰਾ ਪਾਣੀ ਆਪ-ਮੁਹਾਰੇ ਉਸਦੀਆਂ ਖਾਖਾਂ ਵੱਲ ਨੂੰ ਤਿਲਕ ਆਇਆ।

ਸਹਿ-ਸੁਭਾ ਹੀ ਉਸਦੀ ਨਿਗਾਹ ਉਸ ਵੱਲ ਦੇਖਦੀਆਂ ਗੁਰਬਖ਼ਸ਼ ਸਿੰਘ ਦੀਆਂ ਅੱਖਾਂ ਨਾਲ ਜਾ ਟਕਰਾਈ। ਸਿਲ੍ਹ-ਸਲਾਬ੍ਹ ਦੀ ਥਾਂ ਇਹਨਾਂ ਅੰਦਰ ਉਸਨੂੰ, ਉਸ ਦਿਨ ਵਰਗਾ, ਬਿਲਕੁਲ ਉਵੇਂ ਦਾ ਹਿਰਖ਼-ਰੋਹ ਭਰ ਹੋਇਆ ਜਾਪਿਆ।...ਉਸ ਦਿਨ ਯੋਗਰਾਜ ਤੋਂ ਪਕੜ ਕੇ ਆਪਣੀ ਹਿੱਕ ਨਾਲ ਚਿਪਕਾਏ ਗੁਰਮੀਤ ਨੇ, ਉਸ ਨੂੰ ਇਕ ਤਰ੍ਹਾਂ ਦਾ ਤਾਅ ਚਾੜ੍ਹ ਦਿੱਤਾ ਸੀ। ਉਸਦੀ ਟਿਕਵੀਂ ਰੋਹਬ-ਦਾਅਬ

ਆਵਾਜ਼, ਇਕ-ਦਮ ਗੁਸੈਲੀ-ਗੜ੍ਹਕਵੀਂ ਸੁਰ 'ਚ ਬਦਲ ਗਈ ਸੀ। ਪ੍ਰਸ਼ਾਸਨ-ਪ੍ਰਬੰਧ ਦੀ ਮੁਰਦਾਬਾਦ ਕਰਦਿਆਂ ਉਸਨੇ ਜ਼ਿੰਦਾਬਾਦ ਦੇ ਬਲੰਦ ਨਾਹਰੇ ਵਰਗੀ ਸ਼ਾਬਾਸ਼ ਦਿੱਤੀ ਸੀ ਯੋਗਰਾਜ ਨੂੰ। ਉਸਦੇ ਪੁੱਤਰ ਗੁਰਮੀਤ ਨੂੰ ਵੀ। ਉਹਨਾਂ ਦੋਨਾਂ ਨੂੰ ਬੱਬਰ ਆਖਿਆ ਸੀ, ਦੁਆਬੇ ਦੇ ਬੱਬਰ-ਸ਼ੇਰ। ਕਿਸਾਨ ਮੋਰਚੇ ਦੇ ਯੁੱਧ ਨਾਇਕ। ਸ਼ਹੀਦੀ ਮੋਰਚਿਆਂ ਦੇ ਹੀਰੇ।

ਉਸ ਦਿਨ ਇਕ ਪਾਸੇ ਗਿਲਾਨੀ ਭਰਿਆ ਰੋਹ ਸੀ, ਦੂਜੇ ਪਾਸੇ ਹਾਹਾਕਾਰ। ਹਨੇਰਾ ਪੈਣ ਤੋਂ ਪਹਿਲਾਂ ਪਹਿਲਾਂ ਸੌ ਤੋਂ ਵੱਧ ਬੰਦੇ ਭੰਗਾਲੀਉਂ ਪੁੱਜ ਗਏ ਸਨ। ਇਹ ਗੁਰਬਖ਼ਸ਼ ਸਿੰਘ ਦੀ ਹੂਕ ਸੀ ਜਾਂ ਮੋਰਚਾ ਸੰਚਾਲਕਾਂ ਦੀ ਤਮੰਨਾ ਕਿ ਗੁਰਮੀਤ ਦੀ ਸ਼ਹਾਦਤ ਨੂੰ ਨਸ਼ਰ ਕਰਨ ਦਾ ਫੈਸਲਾ ਹੋ ਗਿਆ। ਉਸ ਰਾਤ ਬੱਚੇ ਦੀ ਲੋਥ ਨੂੰ ਬਰਫ਼ ਵਿਚ ਸਾਂਭ ਲਿਆ ਗਿਆ। ਰਾਤੋ ਰਾਤ ਇਸ਼ਤਿਹਾਰ ਛਪਵਾਏ ਗਏ। ਜਲੂਸ ਦਾ ਸਮਾਂ ਮਿਥ ਲਿਆ ਗਿਆ।

ਅਗਲੇ ਦਿਨ ਹਜ਼ਾਰਾਂ ਲੋਕ ਬਰਦਲਾ ਹਾਲ ਤੋਂ ਤੁਰੇ ਅਨਾਰਕਲੀ ਬਾਜ਼ਾਰ ਲੰਘ ਕੇ ਲਾਹੌਰ ਛਾਉਣੀ ਵੱਲ ਨੂੰ ਨਿਕਲ ਤੁਰੇ ਸਨ। ਬੱਚੇ ਦੀ ਲੋਥ ਫੁੱਲਾਂ ਨਾਲ ਲੱਦੀ ਗਈ। ਅੱਗੇ ਅੱਗੇ ਮਾਤਮੀ ਬਾਜਾ। ਜਲੂਸ ਪਿੱਛੋਂ ਜਲਸਾ, ਜਲਸੇ ਪਿੱਛੋਂ ਸਸਕਾਰ। ਬਰਕੀ ਰੋਡ ਪਾਰਟੀ ਦਫ਼ਤਰ ਦੇ ਵਿਹੜੇ 'ਚ। ਬੱਚੇ ਦੇ ਨਾਂ 'ਤੇ ਲਾਇਬਰੇਰੀ ਖੋਲ੍ਹਣ ਦਾ ਫੈਸਲਾ ਲਿਆ ਗਿਆ-ਗੁਰਮੀਤ ਲਾਇਬਰੇਰੀ। ਪਿਸ਼ਾਵਰੋਂ ਵਾਪਸੀ 'ਤੇ ਕਾਂਗਰਸ ਪ੍ਰਧਾਨ ਸੁਭਾਸ਼ ਚੰਦਰ ਬੋਸ ਲਾਇਬਰੇਰੀ ਦਾ ਨੀਂਹ-ਪੱਥਰ ਰੱਖਣਾ ਮੰਨ ਗਏ। ਬਹੁਤ ਦੁਖੀ ਹੋਏ ਸਨ ਉਹ। ਇਕ ਤਰ੍ਹਾਂ ਦਾ ਹੰਗਾਮਾ ਖੜ੍ਹਾ ਹੋ ਗਿਆ ਸੀ। ਮੁੱਖ ਮੰਤਰੀ ਸਕੰਦਰ ਹਯਾਤ ਖਾਂ ਨੂੰ ਮੁਆਫ਼ੀ ਮੰਗਣੀ ਪਈ ਸੀ ਲਾਹੌਰ ਅਸੈਂਬਲੀ 'ਚ।

ਸਸਕਾਰ ਤੋਂ ਅਗਲੇ ਦਿਨ ਯੋਗਰਾਜ ਦੀ ਜ਼ਮਾਨਤ ਫਿਰ ਮਨਸੂਖ। ਅਗਲੇ ਦਿਨ ਹੋਈ ਪੇਸ਼ੀ 'ਚ ਦੋ ਸਾਲ ਕੈਦ ਮੁੜ ਬਹਾਲ ਕਰ ਦਿੱਤੀ ਗਈ। ਇਲਜ਼ਾਮ ਉਹੀ ਸਨ-ਭੜਕਾਊ ਭਾਸ਼ਣ। ਉਸਤੋਂ ਅਗਲੇ ਦਿਨ ਉਸਨੂੰ ਲਾਹੌਰ ਤੋਂ ਰਾਵਲਪਿੰਡੀ ਜੇਲ੍ਹ 'ਚ ਤਬਦੀਲ ਕਰ ਦਿੱਤਾ ਗਿਆ ਸੀ।

ਪਰ, ਉਸਦਾ ਸਰਗਰਮ ਕੀਤਾ ਮੋਰਚਾ ਕਿਸੇ ਵੀ ਤਰ੍ਹਾਂ ਮੱਠਾ ਨਹੀਂ ਸੀ ਪਿਆ। ਸੈਂਕੜੇ ਕਿਸਾਨ ਗ੍ਰਿਫ਼ਤਾਰ ਹੁੰਦੇ ਸਨ ਹਰ ਰੋਜ਼। ਇਹ ਉਸਦੇ ਗੁਰਮੀਤ ਦੀ ਸ਼ਹਾਦਤ ਦਾ ਅਸਰ ਸੀ ਕਿ ਕਿਸਾਨੀ ਸਫ਼ਾਂ ਅੰਦਰ ਇਕ-ਦਮ ਭਖ ਉੱਠੇ ਰੋਹ ਅੱਗੇ ਹਯਾਤ ਖਾਂ ਸਰਕਾਰ ਲਿਫ਼ ਗਈ। ਉਸਨੇ ਮੋਰਚਾ ਲੀਡਰ ਗੱਲ-ਬਾਤ ਲਈ ਸੱਦ ਲਏ। ਉਸ ਨੂੰ ਵੀ ਰਾਵਲਪਿੰਡੀਉਂ ਲਾਹੌਰ ਲਿਆ ਕੇ ਰਿਹਾਅ ਕਰ ਦਿੱਤਾ ਗਿਆ। ਸ਼ਾਮੀ ਸੱਤ ਕੁ ਵਜੇ ਸੋਹਣ ਸਿੰਘ ਭਕਨਾ, ਡਾ: ਭਾਗ ਸਿੰਘ, ਮੋਰਚਾ ਨਾਇਕ ਯੋਗਰਾਜ ਨੂੰ ਨਾਲ ਲੈ ਕੇ ਮੁੱਖ ਮੰਤਰੀ ਦੀ ਕੋਠੀ ਚਲੇ ਗਏ। ਸਕੰਦਰ ਹਯਾਤ ਖਾਂ ਨੇ ਪਹਿਲਾਂ ਬੱਚੇ ਦਾ ਅਫ਼ਸੋਸ ਕੀਤਾ, ਫਿਰ ਜੇਲ੍ਹ ਕਰਮਚਾਰੀਆਂ ਦੀ ਅਣਗਹਿਲੀ ਦੀ ਆਪਣੇ ਵੱਲੋਂ ਮੁਆਫੀ ਮੰਗੀ ਸੀ। ਅਗਲੀ ਗੱਲ ਬਾਤ 'ਚ ਕਿਸਾਨੀ ਮੰਗਾਂ ਮੰਨ ਲਈਆਂ ਗਈਆਂ। ਬਿਆਨ ਸਰਕਾਰ ਵੱਲੋਂ ਪਹਿਲਾਂ ਜਾਰੀ ਕੀਤਾ ਗਿਆ। ਮੋਰਚਾ ਸੰਚਾਲਕਾਂ ਨੂੰ ਤਸੱਲੀ ਸੀ ਬਿਆਨ 'ਤੇ। ਮੋਰਚਾ ਵਾਪਸ ਲੈ ਲਿਆ ਗਿਆ। ਸਾਰੇ ਅੰਦੋਲਨਕਾਰੀ ਰਿਹਾਅ ਹੋ ਗਏ ਸਨ। ਮੋਰਚਾ ਦਫ਼ਤਰ ਬੰਦ ਕਰਕੇ ਗੁਰਬਖ਼ਸ਼ ਸਿੰਘ ਤਾਂ ਪਿੰਡ ਪਰਤ ਆਇਆ, ਪਰ ਯੋਗਰਾਜ ਫਿਰ ਤੋਂ ਗ੍ਰਿਫਤਾਰ ਕਰ ਲਿਆ ਗਿਆ। ਸੰਨ '40 ਦੀ ਅਪੀਲ ਮਨਜ਼ੂਰੀ ਤਕ ਉਹ ਫਿਰ ਅੰਦਰ ਰਿਹਾ ਸੀ।

ਹੁਣ ਤਕ ਸ਼ਾਂਤ ਚਿੱਤ ਪਏ ਗੁਰਬਖ਼ਸ਼ ਸਿੰਘ ਨੇ ਯੋਗਰਾਜ ਦੇ ਮਨ-ਮਸਤਕ ਰਾਹੀਂ ਨਸ਼ਰ ਹੁੰਦੀ ਰਹੀ ਮੂਕ-ਇਬਾਰਤ ਜਿਵੇਂ ਸਾਰੀ ਦੀ ਸਾਰੀ ਸੁਣ ਲਈ ਸੀ। ਇਕ ਵਾਰ ਫਿਰ ਉਸ ਨੇ ਹਿੰਮਤ ਕਰਕੇ ਆਪਣੇ ਆਪ ਉੱਠ ਕੇ ਬੈਠਣ ਲਈ ਹੰਭਲਾ ਮਾਰਿਆ। ਉਸ ਦੇ ਨਿਢਾਲ ਹੋਏ ਅੰਗਾਂ-ਪੈਰਾਂ ਨੇ ਥੋੜ੍ਹੀ ਕੁ ਜਿੰਨੀ ਹਿਲ-ਜੁਲ ਕਰ ਵੀ ਲਈ। ਉਸੇ ਵੇਲੇ ਯੋਗਰਾਜ ਨੇ ਉਸਨੂੰ ਆਸਰਾ ਦੇ ਕੇ, ਪੁਆਂਦੀ ਪਈ ਰਜਾਈ ਉਸਦੀ ਪਿੱਠ ਪਿੱਛੇ ਰੱਖ ਕੇ ਸਹਾਰਾ-ਢੋਅ ਬਣਾ ਦਿੱਤੀ।

ਥੋੜ੍ਹਾ ਕੁ ਚਿਰ ਪਹਿਲਾਂ ਗੁਰਬਖ਼ਸ਼ ਸਿੰਘ ਦੀਆਂ ਅੱਖਾਂ 'ਚ ਭਰ ਆਈ ਰੋਹ-ਕਰੋਧ ਦੀ ਗਹਿਰ,



ਯੋਗਰਾਜ ਨੂੰ ਹੁਣ ਪੂਰੀ ਗ਼ਾਇਬ ਹੋਈ ਜਾਪੀ। ਇਹਨਾਂ ਅੰਦਰ ਹੁਣ ਇਕ ਤਰ੍ਹਾਂ ਦੀ ਲਿਸ਼ਕ-ਚਮਕ ਉੱਘੜ ਆਈ ਸੀ। ਜਗਦੀ ਮਸ਼ਾਲ ਵਰਗੀ ਲਿਸ਼ਕ-ਲਿਸ਼ਕੋਰ। ਇਸ ਵਿਚ ਢੇਰ ਸਾਰਾ ਮਾਣ-ਫ਼ਖ਼ਰ ਸ਼ਾਮਲ ਸੀ, ਥੋੜ੍ਹਾ ਕੁ ਜਿੰਨਾ ਗੁੱਸਾ-ਰੋਸਾ। ਇਵੇਂ ਦਾ ਗੁੱਸਾ-ਰੋਸਾ ਗੁਰਬਖ਼ਸ਼ ਸਿੰਘ ਨੇ ਉਸ ਉੱਤੇ ਪਹਿਲਾਂ ਵੀ ਕੀਤਾ ਸੀ, ਉਸਦੇ ਕਿਸਾਨ ਮੋਰਚਾ ਸੰਭਾਲਣ ਤੋਂ ਪਹਿਲਾਂ। ...ਸਹਿਕਾਰੀ ਬੈਂਕ ਦੀ ਨੌਕਰੀ ਸਮੇਂ ਲਾਇਲਪੁਰੋਂ ਬਦਲ ਹੋ ਕੇ ਦੀਨਾ ਨਗਰ ਆਏ ਯੋਗਰਾਜ ਨੇ ਭਾਰਤ ਨੌਜਵਾਨ ਸਭਾ ਦੀ ਭਰਤੀ ਕਰਨ ਲੱਗਿਆਂ, ਚੰਗੀ ਤਰ੍ਹਾਂ ਛਾਣ-ਬੀਣ ਨਹੀਂ ਸੀ ਕੀਤੀ ਮੈਂਬਰਾਂ ਦੀ। ਪੂਰੀ ਤਰ੍ਹਾਂ ਟੋਹਿਆ-ਪਰਖਿਆ ਨਹੀਂ ਸੀ, ਨਾ ਉਸਨੇ ਨਾ ਉਸਦੇ ਜੁੱਟ ਤਾਰਾ ਸਿੰਘ, ਹਜ਼ਾਰਾ ਸਿੰਘ ਨੇ। ਉਹਨਾਂ ਅਜਾਇਬ ਸਿੰਘ ਵਰਗੇ ਕੱਚੇ-ਪਿੱਲੇ ਬੰਦੇ ਵੀ ਸ਼ਾਮਲ ਕਰ ਲਏ ਸਨ, ਸਿਰ-ਲੱਥਾਂ ਦੀ ਪਾਲ਼ 'ਚ। ਕੱਚੇ-ਪਿੱਲੇ ਵੀ, ਡਰੂ-ਡਰਾਕਲ ਵੀ।

ਭਗਤ ਸਿੰਘ ਨੂੰ ਫ਼ਾਂਸੀ ਦੇਣ ਵਿਚ ਵੱਡੀ ਭੂਮਿਕਾ ਨਿਭਾਉਣ ਵਾਲੇ ਐੱਸ. ਪੀ. ਅਬਦੁੱਲ ਅਜ਼ੀਜ਼ ਖ਼ਾਨ ਨੂੰ ਪਾਰ ਬਲਾਉਣ ਦਾ ਫੈਸਲਾ ਵੀ ਸਭਾ ਦੀ ਗੁਰਦਾਸਪੁਰ ਯੂਨਿਟ ਨੇ ਆਪਣੇ ਆਪ ਹੀ ਕਰ ਲਿਆ ਸੀ। ...ਲਾਹੌਰ ਉਸਦੀ ਜਾਨ ਨੂੰ ਖ਼ਤਰਾ ਭਾਂਪਦਿਆਂ, ਮਹਿਕਮੇ ਨੇ ਉਸ ਨੂੰ ਗੁਰਦਾਸਪੁਰ ਤਬਦੀਲ ਕਰ ਦਿੱਤਾ। ਯੋਗਰਾਜ ਹੋਣਾਂ ਨੂੰ ਹੋਰ ਵੀ ਸੌਖ ਹੋ ਗਈ। ਉਹਨਾਂ ਤੱਟ-ਫੱਟ ਐਕਸ਼ਨ ਉਲੀਕ ਲਿਆ। ਡੀ. ਸੀ. ਦਫ਼ਤਰ 'ਚ ਕਲਰਕ ਹੋਣ ਨਾਤੇ ਤਾਰਾ ਸਿੰਘ ਨੇ ਅੰਦਰਲੀ ਹਿਲਜੁਲ 'ਤੇ ਨਜ਼ਰ ਰੱਖਣੀ ਸੀ, ਯੋਗਰਾਜ, ਕਾਂਸ਼ੀ ਰਾਮ, ਹਜ਼ਾਰਾ ਸਿੰਘ ਨੇ ਹਥਿਆਰਬੰਦ ਹੋ ਕੇ ਗੇਟੋਂ ਬਾਹਰ ਖੜ੍ਹੇ ਹੋਣਾ ਸੀ ਕਾਰ 'ਚ। ਅਬਦੁੱਲ ਅਜ਼ੀਜ਼ ਨੂੰ ਬਾਹਰ ਨਿਕਲਦੇ ਸਾਰ ਗੋਲੀ ਮਾਰ ਦੇਣੀ ਸੀ। ਪਰ ਉਸ ਦਿਨ...ਉਸ ਰਸਤਿਉਂ ਉਹ ਬਾਹਰ ਹੀ ਨਾ ਨਿਕਲਿਆ। ਸਕੀਮ ਫੇਲ੍ਹ ਹੋ ਗਈ। ਪਰ, ਉਹਨਾਂ ਅੰਦਰ ਲੱਟ-ਲੱਟ ਕਰਦੀ ਬਦਲਾ ਲੈਣ ਦੀ ਅੱਗ, ਕਿਸੇ ਵੀ ਤਰ੍ਹਾਂ ਮੱਠੀ ਨਹੀਂ ਸੀ ਪਈ।

ਬਚ-ਬਚਾਅ ਰੱਖਣ ਲਈ ਉਹ ਉਸ ਰਾਤ ਐਧਰ-ਓਧਰ ਖਿਸਕੇ ਰਹੇ ਸਨ। ਆਪੋ-ਆਪਣੇ ਕਮਰਿਆਂ ਵਿਚ ਵੀ ਨਹੀਂ ਸੀ ਗਏ।

ਅਗਲਾ ਦਿਨ ਐਤਵਾਰ, ਛੁੱਟੀ ਵਾਲਾ ਦਿਨ।

ਐਤਵਾਰ ਸਮੇਤ ਸਿਰਫ਼ ਚਾਰ ਦਿਨ ਬਾਕੀ ਸਨ ਮਹੱਰਮ 'ਚ। ਜਿਸ ਰਾਹ ਤੋਂ ਜਲੂਸ ਲੰਘਣਾ ਸੀ, ਉਸ ਰਾਹ 'ਚ ਇਕ ਰੁੱਖ ਸੀ ਪਿੱਪਲ ਦਾ, ਵੱਡਾ-ਭਾਰਾ। ਲੰਮੇਂ-ਲੰਮੇਂ ਟਾਹਣਿਆਂ ਵਾਲਾ। ਤਾਜ਼ੀਆ ਲੰਘਾਉਣ ਲਈ ਹਰ ਵਰ੍ਹੇ ਇਸ ਰੁੱਖ ਦੀ ਕੋਈ ਨਾ ਕੋਈ ਝੁਕੀ ਟਹਿਣੀ ਵੱਢਣੀ ਪੈਂਦੀ। ਇਸ ਗੱਲੇ ਹਿੰਦੂ ਲੋਕ ਖਿਝਦੇ। ਪਿੱਪਲ ਦੇਵਤਾ ਦੇ ਛਾਂਗੇ ਜਾਣ 'ਤੇ ਕਲਪ ਉੱਠਦੇ। ਬਹੁਤੇ, ਡਾਂਗਾਂ-ਸੋਟੇ ਵੀ ਚੁੱਕ ਲੈਂਦੇ। ਹਰ ਵਰ੍ਹੇ ਹੱਥੋ-ਪਾਈ ਹੁੰਦੀ। ਕਈ ਵਾਰੀ ਲੜਾਈ-ਝਗੜਾ ਵਧਿਆ ਵੀ। ਪ੍ਰਸ਼ਾਸਨ ਨੂੰ ਹਰ ਵਾਰ ਪਹਿਰਾ ਦੇਣਾ ਪੈਂਦਾ। ਡੀ. ਸੀ., ਐੱਸ. ਪੀ. ਖੁਦ ਹਾਜ਼ਰ ਰਹਿੰਦੇ। ਵੱਡੀ ਫੋਰਸ ਲੈ ਕੇ। ਉਸ ਵਾਰ ਅਬਦੁੱਲ ਅਜ਼ੀਜ਼ ਖਾਨ ਦੀ ਵਾਰੀ ਸੀ। ਯੋਗਰਾਜ ਹੋਰਾਂ ਨੂੰ ਲਗਦੇ ਹੱਥ ਹੀ ਮੌਕਾ ਮਿਲ ਗਿਆ। ਉਹਨਾਂ ਅਗਲੀ ਰਾਤੇ ਉਸ ਪਿੱਪਲ ਦੇ ਆਸ-ਪਾਸ ਪੰਜ ਬੰਬ ਫਿੱਟ ਕਰ ਦਿੱਤੇ। ਵਿਚਕਾਰ ਦੋ ਦਿਨ ਦਾ ਵਕਫ਼ਾ ਸੀ। ਤਾਰਾ ਸਿੰਘ, ਹਜ਼ਾਰਾ ਸਿੰਘ ਨੇ ਮੂਲੇ-ਚੱਕ ਵਾਲਾ ਐਕਸ਼ਨ ਸਿਰੇ ਚਾੜ੍ਹਨ ਦੀ ਯੋਜਨਾ ਬਣਾ ਲਈ।

ਅੰਮ੍ਰਿਤਸਰ ਜ਼ਿਲ੍ਹੇ ਦੇ ਮੂਲੇਚੱਕ ਦੇ ਜਗੀਰਦਾਰ ਨੇ ਆਪਣੀ ਆਕਸਫੋਰਡ ਗਰੈਜੂਏਟ ਧੀ ਦਾ ਆਪ ਕਤਲ ਕੀਤਾ ਸੀ। ਉਹ ਭਾਰਤ ਨੌਜਵਾਨ ਸਭਾ ਦੀ ਮੈਂਬਰੀ ਨਹੀਂ ਸੀ ਛੱਡਦੀ। ਤਾਰਾ ਸਿੰਘ, ਹਜ਼ਾਰਾ ਸਿੰਘ ਨੇ ਜਗੀਰਦਾਰ ਨੂੰ ਪਾਰ ਬਲਾਉਣ ਦਾ ਜ਼ੁੰਮਾ ਅਜਾਇਬ ਸਿੰਘ, ਬਲਬੀਰ ਸਿੰਘ ਨੂੰ ਸੌਂਪ ਦਿੱਤਾ। ਅਗਲੇ ਦਿਨ ਸਵੇਰੇ ਉਹਨਾਂ ਦੋਨਾਂ ਨੂੰ ਪਹਿਲੀ ਬੱਸੇ ਚਾੜ੍ਹ ਕੇ ਆਪ ਮਗਰ ਪੁੱਜਣਾ ਸੀ ਉਹਨਾਂ ਦੇ। ਪਰ, ਅਜਾਇਬ ਸਿੰਘ ਨੇ ਸਾਰੀ ਯੋਜਨਾ ਆਪਣੇ ਮਾਮੇ ਦੇ ਪੁੱਤਰ ਪਟਵਾਰੀ ਨੰਦ ਸਿੰਘ ਪਾਸ ਉੱਗਲ ਦਿੱਤੀ। ਨੰਦ ਸਿੰਘ ਨੇ ਅੱਗੇ ਪਟਆਰਪੁਣੇ ਦਾ ਮੁਜ਼ਾਹਰਾ ਕਰ ਛੱਡਿਆ। ਉਸਨੇ ਸਾਰਾ ਭੇਦ ਪੁਲੀਸ ਤਕ ਅੱਪੜਦਾ ਕਰ ਦਿੱਤਾ। ਬਲਬੀਰ ਸਿੰਘ, ਅਜਾਇਬ ਸਿੰਘ ਅੰਮ੍ਰਿਤਸਰ ਜਾਂਦੇ ਧਾਰੀਵਾਲ ਬੱਸ ਅੱਡੇ 'ਤੇ ਫੜੇ ਗਏ, ਪਸਤੌਲਾਂ ਸਮੇਤ। ਉਹਨਾਂ ਦੀ ਕੁੱਟ-ਢੰਡ ਹੋਈ, ਉਹਨਾਂ ਝੱਟ ਸਾਰਾ ਕੁਝ

ਉਗਲ ਦਿੱਤਾ। ਯੋਗਰਾਜ ਸਮੇਤ ਤੇਤੀ ਬੰਦੇ ਫੜੇ ਗਏ। ਤਿੰਨ-ਤਿੰਨ ਮਹੀਨੇ ਪੁਲੀਸ ਹਿਰਾਸਤ 'ਚ ਰਹੇ। ਸਿਰੇ ਦਾ ਤਸ਼ੱਦਦ ਹੋਇਆ ਸਭ 'ਤੇ। ਚਾਰ ਵਾਇਦਾ-ਮੁਆਫ਼ ਗਵਾਹ ਬਣ ਗਏ। ਬਾਕੀਆਂ 'ਤੇ ਮੁਕੱਦਮੇ ਚੱਲੇ। ਕਿਸੇ ਨੂੰ ਤਿੰਨ ਸਾਲ, ਕਿਸੇ ਨੂੰ ਚਾਰ ਸਾਲ, ਕਿਸੇ ਨੂੰ ਸੱਤ ਸਾਲ। ਤਾਰਾ ਸਿੰਘ, ਹਜ਼ਾਰਾ ਸਿੰਘ ਨੂੰ ਤੇਰਾਂ ਤੇਰਾਂ ਸਾਲ। ਯੋਗਰਾਜ ਨੂੰ ਚੌਦਾਂ ਸਾਲ ਦੀ ਕੈਦ ਹੋਈ, ਬਾ-ਮੁਸ਼ੱਕਤ।

ਲਾਹੌਰ ਦੀ ਸੈਂਟਰਲ ਜੇਲ੍ਹ। ਨਾ ਕਿਸੇ ਬਾਹਰਲੇ ਨੂੰ ਮਿਲਣ ਦੀ ਆਗਿਆ, ਨਾ ਅੰਦਰ ਇਕ ਦੂਜੇ ਨੂੰ ਦੇਖਣ ਦੀ। ਬੇੜੀਆਂ, ਹੱਥਕੜੀਆਂ ਪੱਕੀਆਂ। ਸਜ਼ਾਵਾਂ ਵਿਰੁੱਧ ਕੀਤੀ ਅਪੀਲ ਦਾ ਫੈਸਲਾ ਕਿਧਰੇ ਛੇਈਂ ਮਹੀਨੀਂ ਹੋਇਆ ਸੀ। ਯੋਗਰਾਜ ਦੀ ਚੌਦਾਂ ਸਾਲ ਕੈਦ, ਸੱਤ ਸਾਲ ਰਹਿ ਗਈ ਸੀ। ਪੂਰੇ ਸੱਤ ਸਾਲ ਅੰਦਰ ਕੱਟ ਕੇ, ਇਸ ਵਾਰ ਵੀ ਯੋਗਰਾਜ ਕਿਧਰੇ ਨਹੀਂ ਸੀ ਗਿਆ। ਇਸੇ ਥਾਂ ਪੁੱਜਾ ਸੀ, ਗੁਰਬਖ਼ਸ਼ ਸਿੰਘ ਦੀ ਹਵੇਲੀ। ਹਾਰਿਆ-ਹੰਭਿਆ, ਮੂੰਹ-ਸਿਰ ਲਮਕਾਈ, ਉਦਾਸ ਤੇ ਗ਼ਮਗੀਨ। ਇਵੇਂ ਦੀ ਉਦਾਸੀ ਉਸਦੇ ਮੂੰਹ-ਚਿਹਰੇ 'ਤੇ ਪਹਿਲੋਂ ਕਦੀ ਨਹੀਂ ਸੀ ਦੇਖੀ, ਨਾ ਗੁਰਬਖ਼ਸ਼ ਸਿੰਘ ਨੇ, ਨਾ ਸਮਿੱਤਰ ਨੇ...।

ਮੰਜੇ ਦੀ ਬਾਹੀ ਤੋਂ ਠੋਡੀ ਉੱਪਰ ਨੂੰ ਚੁਕਦਿਆਂ ਯੋਗਰਾਜ ਨੇ ਐਧਰ-ਓਧਰ ਤਰਵੀਂ ਜਿਹੀ ਨਿਗ਼ਾਹ ਮਾਰੀ। ਹਵੇਲੀ ਦੀ ਦਿੱਖ ਬਿਲਕੁਲ ਉਸੇ ਤਰ੍ਹਾਂ ਦੀ ਸੀ। ਕਈ ਵਰ੍ਹੇ ਪਹਿਲਾਂ ਵਰਗੀ। ਉਹੀ ਪੱਕੀਆਂ ਇੱਟਾਂ ਦੇ ਪੀਲਪਾਵੇ, ਕੱਚੀਆਂ ਇੱਟਾਂ ਦੇ ਭਿੱਤ। ਕੁੱਲ ਛੇ ਖ਼ਾਨੇ ਦੀ ਛਤੌੜ। ਬਾਕੀ ਸਾਰਾ ਵਿਹੜਾ ਖੁੱਲ੍ਹਾ-ਮੋਕਲਾ ਪਸ਼ੂਆਂ-ਡੰਗਰਾਂ ਲਈ ਵੀ, ਰੁੱਖਾਂ-ਬਿਰਖਾਂ ਲਈ ਵੀ। ਸਿਰਫ਼ ਗੁਰਬਖ਼ਸ਼ ਸਿੰਘ ਦਾ ਮੰਜਾ ਡਾਹੁਣ ਲਈ ਢਾਰੇ ਨਾਲ ਜੁੜਵੀਂ ਸਿਰਕੀ ਦੀ ਥਾਂ ਇਕ ਬੈਠਕ ਉਸਰੀ ਸੀ, ਪੱਕੀ। ਦੋ-ਢਾਈ ਖ਼ਾਨੇ ਦੀ। ਜਾਂ ਰਾਹ ਵਾਲੇ ਪਾਸੇ ਗੇਟ ਲੱਗਾ ਸੀ ਕੰਡਿਆਲੀ ਤਾਰ ਵਗ਼ਲ ਹੋ ਕੇ।

ਯੋਗਰਾਜ ਨੂੰ ਜ਼ੋਰਦਾਰ ਝਟਕਾ ਲੱਗਾ। ਬੀਤੀ ਪੌਣੀ ਸਦੀ ਦਾ ਇਤਿਹਾਸ ਉਸਦੀਆਂ ਅੱਖਾਂ ਅੱਗੇ ਫੈਲ ਗਿਆ। ਗੁਰਬਖ਼ਸ਼ ਸਿੰਘ ਵਰਗੇ ਕਈ ਸਾਰੇ ਹੱਠ-ਧਰਮੀ ਉਸਦੀ ਸਿਮਰਤੀ 'ਚ ਉਤਰ ਆਏ। ਕਿਸੇ ਨੇ ਵੀ ਉਸ ਜਿੰਨੀ ਜਾਨਮਾਰੀ ਨਹੀਂ ਸੀ ਕੀਤੀ। ਜਿੰਨ੍ਹੇ ਕੀਤੀ ਵੀ ਸੀ, ਉਸਨੇ ਵੀ ਮੌਕਾ ਸਾਂਭ ਲਿਆ ਸੀ। ਵਕਤ ਵਿਚਾਰ ਲਿਆ ਸੀ, ਹਵਾ ਦਾ ਰੁਖ ਦੇਖ ਕੇ। ਕੋਈ ਕਿਸੇ ਧਿਰ ਨਾਲ ਜਾ ਰਲ਼ਿਆ ਸੀ, ਕੋਈ ਕਿਸੇ ਨਾਲ। ਕੋਈ ਕਿਧਰੇ ਵੀ ਨਹੀਂ ਸੀ ਗਿਆ। ਬੱਸ, ਆਪਣੇ ਆਪ ਨਾਲ ਹੀ ਨੱਥੀ ਹੋਇਆ ਰਿਹਾ ਸੀ, ਉਸ ਵਾਂਗ। ਕਾਰੋਬਾਰੀ ਧੰਦਿਆਂ 'ਚ-ਫਰੀਡਮ-ਫ਼ਾਈਟਰ ਕੋਟੇ 'ਚੋਂ ਪਹਿਲਾਂ ਉਹ ਡੀਪੂ-ਹੋਲਡਰ ਬਣਿਆ ਰਿਹਾ, ਫਿਰ ਪੈਟਰੋਲ-ਪੰਪ ਮਾਲਕ। ਹੁਣ ਉਹ ਆੜ੍ਹਤੀਆ ਵੀ ਸੀ ਤੇ ਰਾਈਸ-ਮਿੱਲ ਮਾਲਕ ਵੀ। ਨਾਂ ਸਭ ਥਾਈਂ ਉਸਦੇ ਗੁਰਮੀਤ ਦਾ ਹੀ ਚੱਲਦਾ, ਸ਼ਹੀਦ ਗੁਰਮੀਤ ਸਿੰਘ ਦਾ। ਸਾਰੇ ਕਾਰੋਬਾਰ ਗੁਰਮੀਤ ਤੋਂ ਛੋਟੇ ਸਾਂਭਦੇ ਸਨ, ਦੋਨੋਂ। ਤੇ ਆਪ...ਆਪ ਬੱਸ ਸੈਰ-ਤਫ਼ਰੀਹ। ਕਦੀ ਕਿਧਰੇ, ਕਦੀ ਕਿਧਰੇ। ਬਣ-ਸੰਵਰ ਕੇ, ਚਿੱਟੇ ਕੱਪੜੇ ਪਾ ਕੇ।

ਸਹਿ-ਸੁਭਾ ਹੀ ਯੋਗਰਾਜ ਤੋਂ ਆਪਣੇ ਦੁੱਧ-ਚਿੱਟੇ ਕੁੜਤੇ-ਪਜਾਮੇ ਵੱਲ ਨੂੰ ਮੁੜ ਕੇ ਦੇਖਿਆ ਗਿਆ। ਇਹ ਚੰਗੇ-ਚੋਖੇ ਲਿੱਬੜੇ ਹੋਏ ਸਨ। ਹੁਣ ਉਸਨੂੰ ਮਿੱਟੀ-ਘੱਟੇ 'ਚ ਵੱਜੀ ਚੌਕੜੀ ਬੇ-ਹੱਦ ਓਪਰੀ ਓਪਰੀ ਜਿਹੀ ਲੱਗਣ ਲੱਗ ਪਈ, ਐਵੇਂ ਵਿਖਾਵਾ ਕਰਨ ਵਰਗੀ। ਬੈਠੇ ਬੈਠੇ ਨੇ ਉਸਨੇ ਵਾਹ ਲਗਦੀ ਨੂੰ ਦੋਨੋਂ ਕੱਪੜੇ ਥੋੜ੍ਹਾ ਬਹੁਤ ਝਾੜ ਵੀ ਲਏ। ਗੁਰਬਖ਼ਸ਼ ਸਿੰਘ ਦਾ ਉਸਦੀ ਇਸ ਕਿਰਿਆ ਵੱਲ ਰਤੀ ਭਰ ਵੀ ਧਿਆਨ ਨਹੀਂ ਸੀ।...ਉਸਦੀਆਂ ਤਾਂ ਯੋਗਰਾਜ ਦੀ ਮੂਕ ਅਬਾਰਤ ਸੁਣਦੇ ਸੁਣਦੇ ਦੀਆਂ ਅੱਖਾਂ, ਬੇ-ਹੱਦ ਸਹਿਜਤਾ ਨਾਲ ਮੀਟ ਹੁੰਦੀਆਂ ਗਈਆਂ ਸਨ। ਆਪਣੇ ਆਪ ਮੁੰਦ ਹੁੰਦੀਆਂ ਗਈਆਂ ਸਨ। ਇਹ ਜਿਵੇਂ ਯੋਗਰਾਜ ਵੱਲ ਨੂੰ ਦੇਖਦੀਆਂ ਦੇਖਦੀਆਂ ਥੱਕ ਗਈਆਂ ਸਨ, ਜਾਂ ਰੱਜ-ਪੁੱਜ ਗਈਆਂ ਸਨ। ਇਹਨਾਂ ਅੰਦਰ ਹੁਣ ਜਿਵੇਂ ਹੋਰ ਕਿਸੇ ਨੂੰ ਦੇਖਣ-ਮਿਲਣ ਦੀ ਤਾਂਘ ਹੀ ਖਾਰਜ ਹੋ ਗਈ ਸੀ।

ਗੁਰਬਖ਼ਸ਼ ਸਿੰਘ ਨੂੰ ਨੀਂਦ ਦਾ ਝੌਂਕਾ ਆਇਆ ਸਮਝ ਕੇ ਯੋਗਰਾਜ ਨੇ ਵੀ ਹੇਠਾਂ ਮਾਰੀ ਚੌਕੜੀ ਪੁੱਟ ਲਈ। ਉਸਦੀ ਮੰਜੀ ਤੋਂ ਥੋੜ੍ਹਾ ਹਟਵਾਂ ਖੜ੍ਹੇ ਕੇ, ਉਸਨੇ ਫਿਰ ਲਿਬੜੇ ਕਪੜੇ ਝਾੜ ਲਏ।

ਅਗਲੇ ਹੀ ਪਲ, ਉਸਦੇ ਪੈਰ ਟਿਕਵੀਂ ਚਾਲੇ ਤੁਰੇ, ਬਾਹਰਲੇ ਗੇਟ ਵੱਲ ਨੂੰ ਨਿਕਲ ਗਏ।



ਉਸਦੇ ਜਾਂਦਿਆਂ ਸਾਰ, ਢਾਰੇ ਨਾਲ ਜੁੜਵੀਂ ਛੋਟੀ ਬੈਠਕ ਅੰਦਰੋਂ ਸਮਿੱਤਰ ਨੇ ਦੁਆਈਆਂ ਵਾਲੀ ਥੈਲੀ ਗੁਰਬਖ਼ਸ਼ ਸਿੰਘ ਦੇ ਸਰ੍ਹਾਣੇ ਲਿਆ ਰੱਖੀ। ਨਲਕੇ ਤੋਂ ਪਾਣੀ ਦੀ ਗੜਵੀ ਭਰ ਕੇ ਮੁੜੇ ਨੇ ਉਸਨੇ ਗੁਰਬਖ਼ਸ਼ ਸਿੰਘ ਨੂੰ ਹਲਕੀ ਜਿਹੀ ਆਵਾਜ਼ ਮਾਰੀ—"ਭਾਅ...ਉਠ ਦੁਆਈ ਪੀ ਲੈ...।"

ਗੁਰਬਖ਼ਸ਼ ਸਿੰਘ ਨੇ ਕੋਈ ਹੁੰਗਾਰਾ ਨਾ ਭਰਿਆ। ਥੈਲੀ 'ਚੋਂ ਸ਼ੀਸ਼ੀ, ਪੁੜੀ, ਗੋਲੀਆਂ, ਚਮਚਾ ਕੱਢ ਕੇ ਉਸਨੇ ਗੁਰਬਖ਼ਸ਼ ਸਿੰਘ ਨੂੰ ਫਿਰ ਬੁਲਾਇਆ—"ਕੀ ਗੱਲ ਆ ਭਾਅ...ਯੋਗਰਾਜ ਨੂੰ ਮਿਲ ਕੇ ਬੜੀ ਗੂੜ੍ਹੀ ਨੀਂਦ ਆ ਗਈ ਆ...ਹੈਂਅ...।"

ਗੁਰਬਖ਼ਸ਼ ਸਿੰਘ ਫਿਰ ਚੁੱਪ ਸੀ।

ਉਸਨੂੰ ਸੱਚ-ਮੁੱਚ ਦੀ ਗੂੜ੍ਹੀ ਮਿੱਠੀ ਨੀਂਦ ਆ ਗਈ। ਹੁਣ...ਹੁਣ ਉਸਦੇ ਬਖ਼ਸ਼ੇ ਭਾਅ ਨੂੰ ਕਿਸੇ ਦਾਰੂ-ਦਰਮਲ ਦੀ ਲੋੜ ਨਹੀਂ ਸੀ ਰਹੀ।

-5-

ਵਿਹੜੇ 'ਚ ਪਸਰੀ ਕੋਸੀ ਕੋਸੀ ਧੁੱਪ 'ਚ ਕੰਧ ਨਾਲ ਢੋਅ ਲਾਈ ਬੈਠੇ ਸਮਿੱਤਰ ਨੇ ਅੱਖਾਂ 'ਚ ਉਮੜ ਆਏ ਅੱਥਰੂ, ਮੋਢੇ 'ਤੇ ਲਟਕਦੇ ਪਰਨੇ ਨਾਲ ਸਾਫ਼ ਕੀਤੇ। ਵਾਗਲੇ ਦੇ ਵੱਡੇ ਗੇਟ ਤੋਂ ਬੈਠਕ ਵੱਲ ਨੂੰ ਤੁਰਿਆ ਆਉਂਦਾ ਉਸਨੂੰ ਟਾਵਾਂ-ਟਾਵਾਂ ਆਕਾਰ ਸਾਫ਼-ਸਾਫ਼ ਦਿਸਣ ਲੱਗ ਪਿਆ। ਮੋਟੇ ਸ਼ੀਸ਼ਿਆਂ ਦੀ ਐਨਕ ਥਾਂ ਸਿਰ ਕਰਦੇ ਨੇ ਉਸਨੇ ਇਕ ਜਣੇ ਨੂੰ ਪਛਾਣ ਲਿਆ। ਇਹ ਸੋਹਣਾ ਸੀ, ਕੱਲੋਵਾਲੀਆ ਸੋਹਣ ਸਿੰਘ। ਉਸ ਦਾ ਹਮ-ਜਮਾਤੀ। ਦੋਨੋਂ ਚਾਰ ਜਮਾਤਾਂ ਇਕੱਠੇ ਪੜ੍ਹੇ ਸਨ, ਇਸਲਾਮੀਆ ਸਕੂਲ। ਪਹਿਲੀ ਤੋਂ ਚੌਥੀ ਤਕ। ਦੋਨੋਂ ਬਰਾਬਰ ਦੇ ਘੋਲੀ ਸਨ। ਇਕੋ ਜਿਹੇ ਹੁੰਦੜ-ਹੇੜ। ਦੋਨਾਂ ਦੀਆਂ ਵੀਣੀਆਂ ਕੌਡ-ਕਬੱਡੀ ਖੇਡਦਿਆਂ ਕਿਸੇ ਤੀਜੇ ਦੀ ਪਕੜ ਵਿਚ ਨਹੀਂ ਸਨ ਆਉਂਦੀਆਂ। ਚੌਥੀ ਪਾਸ ਕਰਕੇ ਸੋਹਣਾ ਫੌਜ 'ਚ ਭਰਤੀ ਹੋ ਗਿਆ ਸੀ ਤੇ ਉਹ ਆਪ ਨਾਨਕੇ ਪਿੰਡ ਆ ਟਿਕਿਆ ਸੀ, ਨਾਨੇ-ਨਾਨੀ ਕੋਲ। ਛੁੱਟੀ ਆਇਆ ਸੋਹਣਾ ਉਸਨੂੰ ਜ਼ਰੂਰ ਮਿਲ ਕੇ ਜਾਂਦਾ। ਬੜਾ ਹੁੱਬ-ਹੁੱਬ ਕੇ ਕਿੱਸੇ ਸੁਣਾਉਂਦਾ ਗੋਰੇ ਦੀ ਚੜ੍ਹਤ ਦੇ।

ਸਮਿੱਤਰ ਕਦੀ ਸੱਚ ਮੰਨ ਲੈਂਦਾ ਕਦੀ ਗੱਪ-ਸ਼ੱਪ। ਇਕ ਵਾਰ ਉਸਨੇ ਪਹਿਲੀਆਂ ਨਾਲੋਂ ਢੇਰ ਸਾਰੀ ਬਦਲਵੀਂ ਗੱਲ ਆ ਦੱਸੀ ਉਸਨੂੰ। ਕਹਿੰਦਾ—"ਭਾਅ ਸਮਿੱਤਰ ਸਿਆਂ ਐਤਕੀਂ ਦੀ ਵਾਰੀ ਮੈਂ ਨੇ ਇਕ ਪਾਕ-ਪਵਿੱਤਰ ਜਗਾਹ ਦੀ ਜ਼ਿਆਰਤ ਕੀਤੀ ਔਰ ਏਕ...।" ਸਮਿੱਤਰ ਨੇ ਉਸਦੇ ਰੰਗ-ਢੰਗ ਤੋਂ ਸਮਝ ਲਿਆ-'ਏਨੇ ਮੱਕੇ ਦੀ ਯਾਤਰਾ ਕੀਤੀ ਹਊ, ਮਦੀਨੇ ਦੀ ਜਾਂ ਬਗ਼ਦਾਦ ਦੀ। ਬਸਰੇ ਦੀ ਲਾਮ 'ਤੇ ਗਏ ਨੇ, ਅਰਬਾਂ ਵਾਲੇ ਪਾਸੇ।' ਪਰ, ਉਸਦੀ ਕਥਾ-ਕਹਾਣੀ ਸੁਣ ਕੇ ਸਮਿੱਤਰ ਹੈਰਾਨ-ਪ੍ਰੇਸ਼ਾਨ। ਉਹ ਕਦੀ ਉਹਦੀ ਵੱਲ ਦੇਖੇ, ਕਦੀ ਉੱਪਰ-ਹੇਠਾਂ। ਸੋਹਣੇ ਦੀ ਸੁਣਾਈ ਵਾਰਤਾ ਨਾ ਉਸਨੂੰ ਠੀਕ ਲਗਦੀ ਸੀ ਨਾ ਗਲਤ। ਸ਼ਸ਼ੋਪੰਜ 'ਚ ਪਏ ਨੇ ਉਸਨੇ ਉਸੇ ਵੇਲੇ ਸੋਹਣ ਨੂੰ ਨਾਲ ਲਿਆ ਤੇ ਅੱਪੜ ਗਿਆ ਸੀ ਗੁਰਬਖ਼ਸ਼ ਸਿੰਘ ਪਾਸ, ਆਪਣੀ ਦੁਬਿਧਾ ਸਮੇਤ।—"ਭਾਅ ਬਖ਼ਸ਼ਾ ਸਿਆਂ ਇਹ ਸੋਹਣਾ ਆਂ, ਕੱਲੋਆਲ ਤੋਂ। ਮੇਰਾ ਜਮਾਤੀ ਰਿਹਾ, ਹੁਣ ਫੌਜ 'ਚ ਆ। ਇਹ ਕੈਂਹਦਾ ਮੈਂ ਇਸ ਵਾਰ ਭਗਤ ਸੂੰਹ ਦੇ ਚਾਚੇ ਨੂੰ ਮਿਲ ਕੇ ਆਇਆਂ, ਅਜੀਤ ਸੂੰਹ ਨੂੰ, ਇਟਲੀ...ਹੈਂਅ ਦੱਸ...! ਨਾਲੇ ਸੁਭਾਸ਼ ਚੰਦਰ ਨੂੰ। ਮੇਰੇ ਤਾਂ ਗੱਲ ਮੰਨਣ 'ਚ ਨਹੀਂ ਆਈ। ਮੈਨੂੰ ਲਗਦਾ ਏਨੇ ਗਪੌੜ ਜਿਹੀ ਮਾਰਤੀ ਆ ਫੌਜੀਆਂ ਆਲੀ...ਤੂੰ ਸਮਝ ਤਾਂ ਠੀਕ ਤਰ੍ਹਾਂ...।"

ਸਮਿੱਤਰ ਨੂੰ ਸੁਣ ਕੇ ਗੁਰਬਖ਼ਸ਼ ਸਿੰਘ ਨੂੰ ਦੁਬਿਧਾ ਨਹੀਂ ਚਿੰਤਾ ਜ਼ਰੂਰ ਹੋ ਗਈ ਸੀ ਕਾਫ਼ੀ ਸਾਰੀ...ਉਸਨੂੰ ਤਾਂ ਬਿਲਕੁਲ ਹੀ ਉਮੀਦ ਨਹੀਂ ਸੀ ਕਿ ਸੁਭਾਸ਼ ਚੰਦਰ ਬੋਸ ਜਰਮਨੀ-ਇਟਲੀ ਜਾ ਫਸਿਆ ਹੋਊ। ਉਸ ਪਾਸੇ ਤਾਂ ਜਾਣਾ ਈ ਨਹੀਂ ਸੀ ਉਸਨੇ। ਉਸਨੇ ਤਾਂ ਮਾਸਕੋ ਜਾਣਾ ਸੀ ਰੂਸ ਦੀ ਰਾਜਧਾਨੀ, ਇਕ ਖ਼ਾਸ ਮਿਸ਼ਨ 'ਤੇ। ਗੁਰਬਖ਼ਸ਼ ਸਿੰਘ ਆਪ ਤਾਂ ਹਿੱਸੇਦਾਰ ਰਿਹਾ ਸੀ, ਸੁਭਾਸ਼ ਨੂੰ ਮੁਲਕੋਂ ਬਾਹਰ ਭੇਜਣ ਦੀ ਦੂਜੀ ਮੁਹਿੰਮ 'ਚ। ਪਹਿਲੀ ਵਾਰ...ਚਾਲੀ ਸੰਨ ਦੇ ਮਾਰਚ ਮਹੀਨੇ ਸੁਭਾਸ਼ ਨੇ ਆਪਣੇ ਸਭ ਤੋਂ ਨੇੜਲੇ ਸਾਥੀ ਤਾਲਿਬ ਨੂੰ ਕਿਹਾ ਸੀ ਕਿ ਉਹ ਗੁਪਤ-ਵਾਸ ਹੋ ਕੇ ਰੂਸ ਜਾਣ ਵਾਲੇ ਰਸਤਿਆਂ

ਦਾ ਸਰਵੇ ਕਰਕੇ ਆਏ। ਤਾਲਿਬ ਨੇ ਅੱਗੋਂ ਘਰੇਲੂ ਮਜਬੂਰੀ ਦੱਸ ਕੇ ਟਾਲਮ-ਟੋਲ ਕਰ ਛੱਡੀ। ਜਾਣੇ-ਅਣਜਾਣੇ ਉਸ ਤੋਂ ਸੁਭਾਸ਼ ਦੀ ਰੂਸ ਜਾਣ ਦੀ ਇੱਛਾ ਬਲਦੇਵ ਸੂੰਹ ਨੂੰ ਦੱਸ ਹੋ ਗਈ। ਬਲਦੇਵ ਸਿੰਘ ਉਸ ਤੋਂ ਵੀ ਨਿਕੰਮਾ ਨਿਕਲਿਆ। ਉਸਨੇ ਦਾਰੂ ਦੀ ਲੋਰ 'ਚ ਝੂਮਦੇ ਨੇ ਅੱਗੋਂ ਐੱਮ. ਐੱਨ. ਡੇਅ ਅੱਗੇ ਭੇਤ ਖੋਲ੍ਹ ਦਿੱਤਾ। ਕਲਕੱਤਾ ਕਾਰਪੋਰੇਸ਼ਨ ਦੇ ਚੇਅਰਮੈਨ ਡੇਅ ਪਾਸ। ਇਉਂ ਗੁਪਤ ਰੱਖੀ ਜਾਣ ਵਾਲੀ ਯੋਜਨਾ ਆਸੇ-ਪਾਸੇ ਖ਼ਿੱਲਰੀ ਦੇਖ, ਸੁਭਾਸ਼ ਨੇ ਓਦੋਂ ਮਾਸਕੋ ਜਾਣ ਦਾ ਵਿਚਾਰ ਛੱਡ ਦਿੱਤਾ ਸੀ।

ਤਿੰਨ ਕੁ ਮਹੀਨੇ ਪਿੱਛੋਂ ਬਰਤਾਨੀਆਂ ਨੂੰ ਜਰਮਨੀ ਨਾਲ ਗਹਿ-ਗੱਚ ਉਲਝਿਆ ਦੇਖ ਕੇ ਸੁਭਾਸ਼, ਰੂਸ ਤੋਂ ਫੌਜੀ ਸਹਾਇਤਾ ਮੰਗਣ ਦੇ ਇਰਾਦੇ ਨਾਲ ਫਿਰ ਤਿਆਰ ਹੋ ਗਿਆ। ਇਸ ਵਾਰ ਉਸਨੇ ਗੁਰਮੁਖ ਸਿੰਘ ਮੁਸਾਫ਼ਿਰ ਨੂੰ ਕੋਈ ਭਰੋਸੇ-ਯੋਗ ਬੰਦਾ ਲੱਭਣ ਲਈ ਕਿਹਾ। ਮੁਸਾਫ਼ਿਰ ਨੇ ਅੱਗੇ ਛੀਨੇ ਦੀ ਦੱਸ ਪਾ ਦਿੱਤੀ। ਅੱਛਰ ਸਿੰਘ ਛੀਨਾ ਪੂਰੀ ਤਰ੍ਹਾਂ ਵਾਕਿਫ਼ ਸੀ ਜ਼ਮੀਨੀ ਰਸਤਿਆਂ ਦਾ। ਅਫ਼ਗਾਨਿਸਤਾਨ ਰਾਹੀਂ ਰੂਸ ਤਕ ਪੁੱਜਦੇ ਗੁਪਤ ਰਾਹਾਂ ਦਾ।

ਅਗਲੇ ਦਿਨੀਂ ਛੀਨਾ ਐਥੇ ਪੁੱਜ ਗਿਆ ਸੀ, ਗੁਰਬਖ਼ਸ਼ ਸਿੰਘ ਦੀ ਹਵੇਲੀ। ਇਸ ਨੂੰ ਉਹ ਹਵੇਲੀ ਨਹੀਂ ਗੜ੍ਹੀ ਕਿਹਾ ਕਰਦਾ ਸੀ, ਗੜ੍ਹੀ। ਗੜ੍ਹੀ ਬਖ਼ਸ਼ਾ ਸਿੰਘ। ਚਮਕੌਰ ਦੀ ਕੱਚੀ ਜਿੰਨੀ ਪੱਕੀ ਤੇ ਪੁਖ਼ਤਾ। ਪੱਕੀਆਂ ਇੱਟਾਂ ਦੇ ਪੀਲ ਪਾਵੇ, ਕੱਚੀਆਂ ਇੱਟਾਂ ਦੇ ਭਿੱਤ। ਕੁਲ ਛੇ ਖਾਨੇ ਦੀ ਛਤੌੜ, ਬਾਕੀ ਸਭ ਵਿਹੜਾ ਖੁੱਲ੍ਹਾ-ਮੋਕਲਾ। ਪਸ਼ੂਆਂ-ਡੰਗਰਾਂ ਲਈ ਵੀ, ਰੁੱਖਾਂ-ਬਿਰਖਾਂ ਲਈ ਵੀ। ਗੁਰਬਖ਼ਸ਼ ਸਿੰਘ ਦਾ ਮੰਜਾ ਢਾਰੇ ਨਾਲ ਜੁੜਵੀਂ ਸਿਰਕੀ ਹੇਠ। ਉਸ ਪਾਸ ਆਇਆ-ਗਿਆ ਵੀ ਓਥੇ। ਇਸ ਸਿਰਕੀ ਹੇਠੋਂ ਸ਼ੁਰੂ ਕੀਤੀ ਕੋਈ ਵੀ ਲੜਾਈ, ਕੋਈ ਵੀ ਮੁਹਿੰਮ, ਆਰ ਲੱਗੀ ਸੀ ਜਾਂ ਪਾਰ। ਕਦੀ ਵਿਚ-ਵਿਚਾਲੇ ਨਹੀਂ ਸੀ ਲਟਕੀ।

ਉਸ ਤੋਂ ਅਗਲੇ ਦਿਨ ਛੀਨਾ ਕਲਕੱਤੇ ਵੱਲ ਨੂੰ ਨਿਕਲ ਤੁਰਿਆ ਸੀ, ਗੁਰਬਖ਼ਸ਼ ਸਿੰਘ ਨੂੰ ਨਾਲ ਲੈ ਕੇ। ਨੇਤਾ ਜੀ ਸੁਭਾਸ਼ ਕੋਲ ਪੁੱਜਣ ਲਈ, ਉਸ ਨਾਲ ਸਫ਼ਰ ਕਰਨ ਲਈ।

ਥੋੜ੍ਹੀ ਕੁ ਵਿਹਲ ਸੀ ਦੋਨਾਂ ਨੂੰ, ਕਿਸਾਨ ਮੋਰਚਾ ਜਿੱਤ ਕੇ।

ਪਰ, ਸੁਭਾਸ਼ ਨੂੰ ਤਿਆਰ ਹੋਣ 'ਚ ਕਈ ਦਿਨ ਹੋਰ ਲੱਗ ਗਏ। ਛੀਨਾ, ਰਾਮ ਕਿਸ਼ਨ ਨਾਲ ਚਲੇ ਗਿਆ, ਉਸ ਨੂੰ ਅਫ਼ਗਾਨਿਸਤਾਨ ਰਾਹੀਂ ਰੂਸ ਅੱਪੜਦਾ ਕਰਨ। ਉਸਦੀ ਗ਼ੈਰ-ਹਾਜ਼ਰੀ 'ਚ ਇਹ ਕੰਮ ਤਲਵਾੜ ਨੂੰ ਕਰਨਾ ਪਿਆ ਸੀ, ਭਗਤ ਰਾਮ ਤਲਵਾੜ ਨੂੰ। ਉਸ ਨੇ ਆਪਣੇ ਢੰਗ ਦੀ ਕਮਾਲ ਦੀ ਸਾਵਧਾਨੀ ਵਰਤੀ ਸੀ।

ਪਿਸ਼ਾਵਰੋਂ ਉਸਨੇ ਦੋ ਪਠਾਣੀ ਵਰਦੀਆਂ ਖ਼ਰੀਦ ਲਈਆਂ। ਇਕ ਸੁਭਾਸ਼ ਨੂੰ ਪੁਆ ਦਿੱਤੀ। ਉਸਨੂੰ ਜ਼ਿਆਉੱਦੀਨ ਬਣਾ ਦਿੱਤਾ। ਬੀਮਾਰ ਜ਼ਿਆਉੱਦੀਨ। ਜੋ ਨਾ ਬੋਲ ਸਕਦਾ ਸੀ, ਨਾ ਸੁਣ ਸਕਦਾ ਸੀ ਤੇ ਆਪ...ਆਪ ਉਹ ਦੂਜੀ ਵਰਦੀ ਪਹਿਨ ਕੇ ਰਹਿਮਤ ਖ਼ਾਂ ਬਣ ਤੁਰਿਆ ਸੀ, ਉਸ ਦਾ ਭਤੀਜਾ। ਬੀਮਾਰ ਚਾਚੇ ਦਾ ਇਲਾਜ ਕਰਵਾਉਣ ਲਈ ਕਾਬਲ ਤੋਂ।

'ਕਾਬਲ ਪੁੱਜੇ ਤਲਵਾੜ ਨੂੰ ਰੂਸੀ ਰਾਜਦੂਤ ਨੇ ਪੱਲਾ ਨਹੀਂ ਸੀ ਫੜਾਇਆ', ਇਸ ਤੱਥ ਦੀ ਜਾਣਕਾਰੀ ਗੁਰਬਖ਼ਸ਼ ਸਿੰਘ ਪਾਸ ਕਿਸੇ ਵਸੀਲਿਉਂ ਅੱਪੜਦੀ ਨਹੀਂ ਸੀ ਹੋਈ। ਜੋ ਅੱਪੜਦਾ ਰਿਹਾ ਸੀ, ਉਹ ਉਸ ਦੇ ਮੰਨਣ 'ਚ ਨਹੀਂ ਸੀ ਆਇਆ।

...ਸੁਭਾਸ਼ ਦੇ ਜਰਮਨੀ-ਇਟਲੀ 'ਚ ਹੋਣ ਦੀ ਸੂਚਨਾ ਸੁਣ ਕੇ ਗੁਰਬਖ਼ਸ਼ ਸਿੰਘ ਨੂੰ ਥੋੜ੍ਹੀ ਕੁ ਜਿੰਨੀ ਰਾਹਤ ਮਿਲੀ ਸੀ, ਪਰ ਬਹੁਤੀ ਸਾਰੀ ਚਿੰਤਾ ਲੱਗ ਗਈ। ਰਾਹਤ, ਸੁਭਾਸ਼ ਦੇ ਸਹੀ-ਸਲਾਮਤ ਹੋਣ ਦੀ ਤੇ ਚਿੰਤਾ ਉਸਦੇ ਉਦੋਂ ਤਕ ਰਾਹ 'ਚ ਫਸੇ ਹੋਣ ਦੀ। ਉਹ ਵੀ ਜਰਮਨੀ-ਇਟਲੀ। ਨਾਜ਼ੀਆਂ ਦੀ ਚੁੰਗਲ 'ਚ। ਕਾਬਲ ਤੋਂ ਉਸ ਪਾਸੇ ਵੱਲ ਜਾਣ ਦਾ ਕਾਰਨ ਗੁਰਬਖ਼ਸ਼ ਸਿੰਘ ਨੂੰ ਸਮਝ ਨਾ ਆਇਆ, ਕਈਆਂ ਚਿਰਾਂ ਤੋਂ ਉਹ ਕਿਸੇ ਨੂੰ ਮਿਲ ਵੀ ਨਹੀਂ ਸੀ ਸਕਿਆ। ਨਾ ਛੀਨੇ ਨੂੰ, ਨਾ ਤਲਵਾੜ ਨੂੰ, ਨਾ ਮੁਸਾਫਿਰ ਨੂੰ। ਸਾਰੇ ਆਪਣੀ ਆਪਣੀ ਥਾਂ ਫਿਰ ਤੋਂ ਰੁੱਝ ਗਏ ਸਨ। ਕੋਈ ਗੁਪਤ ਰਹਿ ਕੇ, ਕੋਈ ਕਿਸੇ



ਮੋਰਚੇ-ਮੁਹਿੰਮ 'ਚ ਸ਼ਾਮਲ ਹੋ ਕੇ। ਬਹੁਤਾ ਕਰਕੇ ਆਜ਼ਾਦੀ ਸੰਗਰਾਮ 'ਚ।

ਸੋਹਣੇ ਤੋਂ ਹੋਰ ਵੇਰਵਾ ਜਾਨਣ ਲਈ ਉਸਨੇ, ਉਸਦੇ ਹੋਰ ਨੇੜੇ ਢੁਕ ਕੇ ਬੈਠਦਿਆਂ ਪੁੱਛਿਆ ਸੀ—"ਛੋਟੇ ਭਾਅ, ਕਿੱਥੇ ਮਿਲੇ ਸੀ ਤੈਨੂੰ ਦੋਨੋਂ...?"

ਸੋਹਣੇ ਨੇ ਇਸ ਵਾਰ ਸਾਰੀ ਵਿਥਿਆ ਵਾਕ-ਦਰ-ਵਾਕ ਗੁਰਬਖ਼ਸ਼ ਸਿੰਘ ਅੱਗੇ ਜਿਵੇਂ ਢੇਰੀ ਕਰ ਦਿੱਤੀ ਹੋਵੇ। ਮੁੱਢ-ਸ਼ੁਰੂ ਤੋਂ ਲੈ ਕੇ—"ਸੰਨ 28 'ਚ ਭਰਤੀ ਹੋ ਕੇ ਸਾਬ੍ਹ ਜੀ, ਮੈਂ ਕਈ ਸਾਲ ਗੋਰੇ ਦਾ ਵਫ਼ਾਦਾਰ ਸ਼ਪਾਹੀ ਰਹਾ। ਮੇਰੀ ਯੂਨਿਟ ਬਸਰੇ ਵੀ ਰਹੀ, ਬਗ਼ਦਾਦ ਵੀ, ਈਰਾਨ ਵੀ ਰਹੀ, ਮੈਂ ਹਵਾਨੀ ਝੀਲ ਕੰਢੇ ਜਰਮਨ ਆਰਟਿੱਲਰੀ ਨਾਲ ਹੋਈ ਜ਼ਬਰਦਸਤ ਮੁੱਠ-ਭੇੜ ਮੇਂ ਵੀ ਸ਼ਾਮਿਲ ਥਾ। ਹਮ, ਸੁਏਜ਼ ਨਹਿਰ ਟੱਪ ਕੇ ਅਫ਼ਰੀਕੀ ਮੁਲਕਾਂ ਵਿਚ ਲੜੇ। ਉਸ ਜਗਾਹ ਸੇ ਕੰਟਾਰ ਵੱਲ ਨੂੰ ਮੁੜਦੇ ਆਉਂਦੇ ਹਮ ਈਰਾਨੀਆਂ ਨੂੰ ਹਰਾ ਕੇ ਇਟਲੀ ਵੱਲ ਨੂੰ ਰਵਾਨਾ ਹੋਏ। ਇਟਲੀ ਆਲਿਆਂ ਸਾਬ੍ਹ ਜੀ ਸਾਨੂੰ ਹਿੰਦੋਸਤਾਨੀ ਫੌਜੀਆਂ ਨੂੰ ਹੱਥਾਂ ਪਰ ਚੁੱਕ ਲਿਆ। ਉਹਨਾਂ ਸਾਨੂੰ ਬਤਾਇਆ ਕਿ ਅਜੀਤ ਸੂੰਹ ਵੀ ਏਥੇ ਹੀ ਹੈ। ਹਮਾਰੇ ਮੁਲਕ ਮੇਂ ਟੀਚਰ ਹੈ। ਗੇਨਪੋਲ ਸ਼ਹਿਰ ਮੇਂ। ਈਟਾਲੀਅਨ ਪੜ੍ਹਾਤਾ ਹੈ। ਮੈਨੂੰ ਤਾਂ ਭਾਅ ਜੀ ਸੱਚੀ ਬਾਤ ਐ, ਅੱਚੋਆਈ ਲੱਗ ਗਈ ਉਸ ਵਕਤ। ਮੈਂ ਕਹਾਂ, ਕ੍ਰੇੜੀ ਘੜੀ ਚਾਚਾ ਜੀ ਨੂੰ ਜਾ ਮਿਲਾਂ। ਹਮ ਕਿੰਨੇ ਸਾਰੇ ਪੰਜਾਬੀ ਜੁਆਨ ਥੇ। ਪਹਿਲੋਂ ਸਭ ਤਿਆਰ ਹੋ ਗਏ, ਫੇਅਰ ਖ਼ਿਸਕ ਗਏ। ਰਹਿ ਗਏ ਝੁੰਗੇ 'ਚ ਹਮ ਦਸ-ਬਾਰਾਂ ਜੁਆਨ। ਮੈਂ ਬੋਲਿਆ ਮਿਲਣਾ ਜ਼ਰੂਰ ਆ ਚਾਚਾ ਜੀ ਨੂੰ। ਕਿਆ ਕਰ ਲੈਣਗੇ ਅਫ਼ਸਰ। ਵੱਧ ਤੋਂ ਵੱਧ ਗੋਲੀ ਮਾਰ ਦੇਣਗੇ। ਤੇ ਸਾਬ੍ਹ ਜੀ ਗੋਲੀ ਸੇ ਸੂਰਮਾ ਸ਼ਪਾਹੀ ਬਿਲਕੁਲ ਨਹੀਂ ਡਰਤਾ। ਗੋਲੀ ਹੀ ਹਮਾਰੀ ਸਭ ਸੇ ਬੜੀ ਦੋਸਤ ਹੁੰਦੀ ਹੈ ਮਦਾਨੇ-ਜੰਗ ਮੇਂ। ਜੇ ਛਾਤੀ 'ਚ ਵੱਜ ਗਈ ਤਾਂ ਤਗਮਾਂ, ਜੇ ਪਾਸ ਸੇ ਲੰਘ ਗਈ ਤਾਂ ਪਿਨਸ਼ਨ। ਪਰ ਜੀ ਨਹੀਂ, ਬਲਿਹਾਰੇ ਜਾਈਏ ਇਟਲੀ ਵਾਲੋਂ ਕੇ। ਉਹਨਾਂ ਸਾਨੂੰ ਤੱਤੀ ਵਾਅ ਤਕ ਨਾ ਲੱਗਣ ਦਿੱਤੀ। ਬਤਾਇਆ ਤਕ ਨਾ ਹਮਾਰੇ ਅਫ਼ਸਰੋਂ ਕੋ। ਦੂਜੇ ਚੌਥੇ ਦਿਨ ਹਮੇਂ ਲੇ ਗਏ ਥੇ ਇਕ ਥਾਂ। ਨਾ ਉਹ ਹਮ ਕੋ ਸਕੂਲ ਲੱਗੀ ਨਾ ਗਿਰਜਾ ਘਰ। ਇਕ ਸਾਧਾਰਨ ਜਿਹਾ ਕਮਰਾ ਥਾ ਚੌਰਸ। ਅੱਧਾ ਕੱਚਾ, ਅੱਧਾ ਪੱਕਾ। ਕੋਈ ਸ਼ਖ਼ਸ ਅੰਦਰ ਬੈਠਾ ਥਾ ਇਕੱਲਾ ਕੁਰਸੀ 'ਤੇ। ਖੁੱਲ੍ਹਾ-ਖੁੱਲ੍ਹਾ ਜਿਹਾ ਕੋਟ ਪਹਿਨਾ ਥਾ ਉਸਨੇ। ਪਗੜੀ ਕੱਸ ਕੇ ਬੰਨ੍ਹੀਉ ਸੀ। ਐਂਖਾਂ ਪੁਰ ਮੋਟੇ ਸ਼ੀਸ਼ੇ ਕੀ ਐਨਕ ਸੀ। ਨਾ ਹਮੇਂ ਉਸਕੀ ਪਛਾਣ, ਨਾ ਉਸ ਕੋ ਸਾਡੀ। ਥੋੜ੍ਹੀ ਕੁ ਦੇਰ ਹਮ ਅੰਦਰ ਜਾਣੋਂ ਝਕਦੇ ਰਹੇ। ਤਬੀ ਉਹਨਾਂ ਦੀ ਧੀਮੀਂ ਧੀਮੀਂ ਸੀ ਆਵਾਜ਼ ਸਾਡੇ ਤਕ ਪੁੱਜ ਗਈ—"ਆ ਜਾਓ ਅੰਦਰ...ਮੇਰੇ ਵਤਨੀਓਂ, ਸਿੱਘੋ-ਸੂਰਮਿਓਂ...ਅੰਦਰ ਲੰਘ ਆਓ...ਮੈਂ ਈ ਆਂ ਅਜੀਤ ਸੂੰਹ...ਸ਼ੇਰ ਪੁੱਤਰ ਭਗਤ ਸੂੰਹ ਦਾ ਚਾਚਾ...ਦੇਸ਼-ਭਗਤ ਕਿਸ਼ਨ ਸੂੰਹ ਦਾ ਭਾਈ...।"

ਸੱਚੀ ਬਾਤ ਐ ਭਾਅ ਬਖ਼ਸ਼ਾ ਸੂੰਹ ਸਾਬ੍ਹ ਜੀ, ਮੈਨੂੰ ਤਾਂ ਪਤਾ ਈ ਨਈਂ ਕਿਆ ਹੋ ਗਿਆ ਉਸੇ ਵਕਤ। ਮੇਰੇ ਸੇ ਅੱਛੀ ਤਰ੍ਹਾਂ ਸਾਸਰੀ ਕਾਲ ਵੀ ਨਾ ਬੋਲੀ ਗਈ। ਇਕ ਕਿਸਮ ਦਾ ਕਾਂਬਾ ਛਿੜ ਗਿਆ ਥਾ ਮੇਰੇ ਕੋਅ। ਏਕ ਤਰਫ਼ ਵੋਹ ਥਾਂ, ਘਰੋਂ ਬੇ-ਘਰ ਹੋਇਆ, ਦੂਰ ਬੈਠਾ ਥਾਂ ਕੱਲਮ-ਕੱਲਾ ਆਪਣੇ ਮੁਲਕ ਸੇ। ਫਿਰ ਵੀ ਚੜ੍ਹਦੀ ਕਲਾ ਮੇਂ ਥਾ। ਦੂਸਰੀ ਤਰਫ਼ ਹਮ ਥੇ। ਕਿੰਨੇ ਸਾਰੇ ਫੌਜੀ ਜੁਆਨ। ਏਕ ਸਾਥ ਰਹਿੰਦੇ ਸੀ 'ਕੱਠੇ। ਬਹੁਤ ਸਾਰੀਆਂ ਲੜਾਈਆਂ ਜੀਤ ਕੇ ਵੀ ਨਿਮੋਝਾਣ ਹੋਏ ਫਿਰਦੇ ਸੀ।

ਹਮ ਕੋ ਦਰੀ 'ਤੇ ਬਿਠਾ ਕੇ ਆਪ ਵੀ ਵੋਹ ਭੁੰਜੇ ਬੈਠ ਗਏ। ਸਾਨੂੰ ਸਾਰਿਆਂ ਨੂੰ ਨਾਮ ਪੁੱਛੇ ਵਾਰੀ ਵਾਰੀ। ਫਿਰ ਪੜ੍ਹਾਈ ਪੁੱਛੀ, ਫਿਰ ਤਨਖ਼ਾਹ।

ਚਾਚਾ ਜੀ ਕੇ ਬਗਲ ਮੇਂ ਬੈਠ ਕਰ ਹਮ ਅੱਛੇ ਹੋ ਗਏ ਥੇ। ਏਕ ਦਮ ਠੀਕ-ਠਾਕ ਹੋ ਗਏ ਸੀ, ਪਰ ਤਨਖ਼ਾਹ ਵਾਲੀ ਬਾਤ ਬੋਲ ਕੇ ਉਹਨਾਂ ਸਾਨੂੰ ਫਿਰ ਤੋਂ ਝੰਜੋੜ ਛੱਡਿਆ। ਏਕ ਤਰ੍ਹਾਂ ਦਾ ਭਾਂਬੜ ਬਾਲ ਦਿੱਤਾ ਹਮਾਰੇ ਅੰਦਰ। ਉਹਨਾਂ ਬੋਲਿਆ—"ਹਾਕਮ ਤੁਮ ਕੋ ਗੋਰੇ ਸ਼ਪਾਹੀ ਸੇ ਪਾਂਚ ਗੁਣਾਂ ਘਟੀਆ ਸ਼ਪਾਹੀ ਗਿਣਦਾ। ਉਨ ਕੀ ਤਨਖ਼ਾਹ ਅੱਸੀ ਰੁਪਏ ਮਾਹਵਾਰ, ਤੁਮ੍ਹਾਰੀ ਸੋਲਾਂ ਰੁਪੀਏ। ਪੰਜ ਗੁਣਾ ਫ਼ਰਕ ਹੈ ਕਿ ਨਈਂ। ਔਰ ਤੁਮ ਕੋਈ ਹੀਲ-ਹੁੱਜਤ ਨਈਂ ਕਰਤੇ...।"

ਭਾਅ ਬਖ਼ਸ਼ਾ ਸਿੰਘ ਜੀ, ਥੋੜ੍ਹਾ ਕੁ ਰੁਕ ਕੇ ਉਹਨਾਂ ਫਿਰ ਬੋਲਿਆ—"ਐਉਂ ਨਾ ਕਰੋ। ਐਨੇ ਘਟੀਆ ਨਾ ਬਣੋ। ਤਕੜੇ ਹੋਵੋ ਤਕੜੇ। ਆਪਣੀ ਖ਼ਾਤਰ ਲੜੋ, ਆਪਣੀ ਆਜ਼ਾਦ ਹਸਤੀ ਖ਼ਾਤਰ...।"

ਸੱਚੀ ਬਾਤ ਹੈ ਸਾਬ੍ਹ ਜੀ, ਭਾਅ ਜੀ ਓਥੋਂ ਮੁੜਦੇ ਨੇ ਮੈਂ ਨੇ ਤੋ ਪੱਕੀ ਧਾਰ ਲਈ, ਪਈ ਨਹੀਂ ਕਰਨੀ ਨੌਕਰੀ, ਗੁਲਾਮ ਚਾਕਰੀ। ਮਰ ਜਾਣਾ ਮਨਜ਼ੂਰ ਆ। ਹੋਈ ਜਾਏ ਜੋ ਹੋਤਾ ਹੈ। ਇਕੱਲਾ ਮੈਂ ਹੀ ਨਹੀਂ ਕਿੰਨੇ ਜਣੇ ਅਸੀਂ ਮਿਲ ਕੇ ਆਏ ਥੇ ਚਾਚਾ ਜੀ ਨੂੰ, ਸਾਰੇ ਐਦਾਂ ਈ ਬੋਲਦੇ ਸੀ, ਸੁਬ੍ਹਾ-ਸ਼ਾਮ ਗਾਲੀਆਂ ਕੱਢਦੇ ਸੀ ਗੋਰੇ ਸਾਲੇ ਨੂੰ। ਅੱਗੋ ਅੱਛੀ ਬਾਤ ਏਹ ਬਣੀ ਕਿ ਸੁਭਾਸ਼ ਬਾਬੂ ਜੀ ਮਿਲ ਗਿਆ ਛੇਤੀ ਈ। ਇਟਲੀ ਵਾਲਿਆਂ ਉਸ ਨਾਲ ਵੀ ਹਮਾਰੀ ਮੁਲਾਕਾਤ ਕਰਵਾ ਤੀ। ਉਸਨੇ ਚਾਚਾ ਜੀ ਨਾਲੋਂ ਵੀ ਤਿੱਖਾ ਭਾਸ਼ਣ ਦਿੱਤਾ। ਸੱਚੀ ਬਾਤ ਹੈ ਭਾਅ ਜੀ, ਉਸਨੇ ਹਮਾਰੇ ਲੂੰ-ਕੰਡੇ ਖੜ੍ਹੇ ਕਰ ਦੀਏ। ਏਕ-ਦਮ ਜੋਸ਼ ਭਰ ਗਿਆ ਹਮਾਰੇ ਅੰਦਰ। ਪਹਿਲਾਂ ਉਸਦੀ ਤਕਰੀਰ ਸੁਣਦਿਆਂ, ਫੇਅਰ ਉਸ ਨਾਲ ਨਾਹਰੇ ਲਾਉਂਦਿਆਂ। 'ਜੈ ਹਿੰਦ-ਜੈ ਹਿੰਦ' ਬੋਲਦਿਆਂ, ਉੱਚੀ ਉੱਚੀ। ਫੇਅਰ ਪਤਾ ਕੀ ਹੋਇਆ, ਫੇਰ ਪਤਾ ਨਈਂ, ਉਸ ਨੇ ਕਿੱਥੋਂ ਛੋਟੀ ਜੇਹੀ ਨੋਕਦਾਰ ਤਲਵਾਰ ਕੱਢ ਲਈ। ਹਮਾਰੇ ਸਾਹਮਣੇ ਲੰਮੀ ਲੀਕ ਵਾਹੁੰਦਿਆਂ ਕਮਾਂਡਰੀ ਲਹਿਜੇ ਮੇਂ ਬੋਲਾ—"ਜਿਸਨੇ ਅਪਣੇ ਮੁਲਕ ਖ਼ਾਤਰ, ਮੁਲਕ ਕੀ ਆਜ਼ਾਦੀ ਕੇ ਲੀਏ ਅੰਗਰੇਜ਼ ਖ਼ਿਲਾਫ਼ ਲੜਨਾ ਹੈ, ਉਹ ਅੱਗੇ ਆ ਜਾਏ। ਵੋਹ ਲੀਕ ਟੱਪ ਕੇ ਐਧਰ ਲੰਘ ਆਏ। ਜੋ ਗੁਲਾਮ ਰਹਿਣਾ ਚਾਹੁੰਦਾ, ਉਹ ਖੜ੍ਹਾ ਰਹੇ ਆਪਣੀ ਥਾਂ...।"

ਸੱਚੀ ਬਾਤ ਐ ਭਾਅ ਜੀ ਮਨ ਤਾਂ ਪਹਿਲੋਂ ਦਾ ਉੱਖੜ ਗਿਆ ਥਾ, ਉੱਪਰ ਸੇ ਝੱਟ-ਪੱਟ ਦਾ ਮੌਕਾ ਮਿਲ ਗਿਆ। ਭਾਅ ਜੀ ਉਸ ਟੈਮ ਸੱਚੀ ਬਾਤ ਐ, ਮੁਝੇ ਲੱਗਾ ਸੁਭਾਸ਼ ਬਾਬੂ ਨੇ ਨਹੀਂ ਬਾਬਾ ਦੀਪ ਸਿੰਘ ਨੇ ਲਲਕਾਰਿਆ ਹੈ ਮੇਰੇ ਕੋਅ। ਉਸਨੇ ਦੋ-ਧਾਰੇ ਖੰਡੇ ਸੇ ਲੀਕ ਵਾਹ ਕੇ ਬੋਲਿਆ ਹੈ-'ਜਿਨ੍ਹੇ ਜਾਨ ਤਲੀ 'ਤੇ ਧਰ ਕੇ ਜਹਾਨ ਖ਼ਾਨ ਤੋਂ ਬਦਲਾ ਲੈਣਾ, ਉਹ ਲੀਕ ਟੱਪ ਕੇ ਅੱਗੇ ਆ ਜਾਏ। ਬਾਕੀ ਦੇ ਘਰੋਂ ਕੋ ਪਰਤ ਜਾਣ।'

ਭਾਅ ਜੀ ਮੇਰੇ ਮਨ ਕੋ ਇਕ-ਦਮ ਖੁੜਕ ਗਈ—'ਉਸ ਵਕਤ 'ਕੱਲੇ ਹਰਿਮੰਦਰ ਸਾਬ੍ਹ ਦੀ ਬੇ-ਅਦਬੀ ਦਾ ਸਵਾਲ ਥਾ, ਇਸ ਵਕਤ ਪੂਰੇ ਮੁਲਕ ਕੀ ਇੱਜ਼ਤ-ਆਬਰੂ ਦਾ ਮਾਮਲਾ ਹੈ। ਹਿੰਦੋਸਤਾਨ ਕੀ ਇੱਜ਼ਤ-ਆਬਰੂ ਕਾ।'

ਲਓ ਸਾਬ੍ਹ ਜੀ, ਹਮ ਗਿਆਰਾਂ ਜਣਿਆਂ ਤਾ ਮਿੰਟ ਨੀ ਲਾਇਆ, ਫੱਟ ਲੀਕ ਟੱਪ ਕੇ ਸੁਭਾਸ਼ ਬਾਬੂ ਕੀ ਤਰਫ਼ ਚਲੇ ਗਏ। ਹਮਾਰੀ ਦੇਖਾ ਦੇਖੀ ਹਜ਼ਾਰ ਕੁ ਜੁਆਨ ਹੋਰ ਵੀ ਆ ਗਿਆ ਹਮਾਰੇ ਪਾਸੇ। ਬਾਕੀ ਦੀ ਰਹਿੰਦ-ਖੂੰਦ ਪਿਛਾਂਹ ਦੀ ਪਿਛਾਂਹ...।"

ਸਮਿੱਤਰ ਨੂੰ ਪੂਰਾ ਹੌਸਲਾ ਸੀ ਕਿ ਇਸ ਵਾਰ ਉਸ ਦੇ ਹਮ-ਜਮਾਤੀ ਨੇ ਕਿਸੇ ਵੀ ਤਰ੍ਹਾਂ ਦੀ ਗੱਪ-ਛੜੱਪ ਨਹੀਂ ਸੀ ਮਾਰੀ। ਸਗੋਂ ਆਪਣੇ ਅੰਦਰਲੇ-ਬਾਹਰਲੇ ਸੱਚ ਨੂੰ ਸੱਚੋ-ਸੱਚ ਬਿਆਨ ਕੀਤਾ ਸੀ, ਬਿਨਾਂ ਕਿਸੇ ਲੱਗ-ਲਿਬੇੜ ਦੇ। ਉਸਦੀ ਆਤਮ-ਵਾਰਤਾ ਸੁਣਦੇ ਗੁਰਬਖ਼ਸ਼ ਸਿੰਘ ਦੀ ਛਾਤੀ ਵੀ ਸਮਿੱਤਰ ਦੀ ਹਿੱਕ ਵਾਂਗ ਮਾਣ-ਤਾਣ ਨਾਲ ਤਣਦੀ ਗਈ ਸੀ। ਸੁਭਾਸ਼ ਬਾਬੂ ਦੀ ਚਿੰਤਾ 'ਚ ਘਿਰੇ ਉਲਝੇ ਦਾ ਉਸਦਾ ਹੇਠਾਂ ਵੱਲ ਨੂੰ ਝੁਕਿਆ ਸਿਰ, ਬੇ-ਹੱਦ ਸਹਿਜ ਭਾਅ ਉਪਰ ਨੂੰ ਉੱਠਦਾ ਗਿਆ ਸੀ। ਪਰ, ਸੋਹਣੇ ਨੂੰ ਇਕ-ਦਮ ਚੁੱਪ ਹੋਇਆ ਦੇਖ ਕੇ, ਉਹ ਦੋਨੋਂ ਵੀ ਇਕ-ਦਮ ਫ਼ਿਕਰਮੰਦ ਹੋਏ ਸਨ। ਫ਼ਿਕਰਮੰਦ ਹੋਏ, ਉਹ ਉਸ ਵੱਲ ਨੂੰ ਬੜੇ ਧਿਆਨ ਨਾਲ ਦੇਖਣ ਲੱਗ ਪਏ ਸਨ।

ਅਲਾਣੀ ਮੰਜੀ 'ਤੇ ਉਹਨਾਂ ਸਾਹਮਣੇ ਬੈਠੇ ਸੋਹਣੇ ਦਾ ਸਾਰਾ ਵਜੂਦ ਉਹਨਾਂ ਨੂੰ ਘੋਰ-ਸੰਘਣੀ ਉਦਾਸੀ 'ਚ ਘਿਰ ਗਿਆ ਲੱਗਾ। ਆਜ਼ਾਦ ਹਿੰਦ ਫ਼ੌਜ 'ਚ ਸ਼ਾਮਲ ਹੋ ਜਾਣ ਦੀ ਹਲਫ਼ੀਆ-ਸਹੁੰ ਦਲੇਰੀ ਭਰੇ ਇਸ਼ਤਿਹਾਰ ਦੀ ਬਜਾਏ, ਹੁਣ ਜਿਵੇਂ ਨਿਰਾਸ਼ਾ ਦੀ ਇਬਾਰਤ 'ਚ ਤਬਦੀਲ ਹੋ ਕੇ ਉਹਦੇ ਚਿਹਰੇ 'ਤੇ ਚਿਪਕ ਗਈ ਸੀ।

ਥੋੜ੍ਹੇ ਕੁ ਪਲਾਂ ਲਈ ਉਹ ਤਿੰਨੋਂ ਚੁੱਪ ਦੀ ਹਨੇਰੀ ਗੁਫ਼ਾ ਅੰਦਰ ਘਿਰੇ, ਨੀਵੀਂ ਪਾਈ ਚੁੱਪ-ਚਾਪ



ਬੈਠੇ ਰਹੇ ਸਨ। ਪਰ, ਉਹਨਾਂ ਦੇ ਦਿਲਾਂ-ਮਨਾਂ 'ਤੇ ਛਾ ਗਈ ਫ਼ਿਕਮਰੰਦੀ, ਲਗਾਤਾਰ ਮੁਖਾਤਬ ਹੁੰਦੀ ਰਹੀ ਸੀ, ਇਕ ਦੂਜੇ ਨੂੰ।

ਰੁਕੀ ਵਾਰਤਾ ਅੱਗੇ ਤੋਰਨ ਲਈ ਗੁਰਬਖ਼ਸ਼ ਸਿੰਘ, ਇਕ ਪ੍ਰਸ਼ਨ-ਵਾਕ ਦੇ ਸਰਲ ਜਿਹੇ ਸ਼ਬਦਾਂ ਨੂੰ ਤਰਤੀਬ ਦੇ ਹੀ ਰਿਹਾ ਸੀ ਕਿ ਸੋਹਣੇ ਅੰਦਰ ਡੱਕ ਹੋਇਆ ਵੇਗ ਫਿਰ ਤੋਂ ਵਗ ਤੁਰਿਆ। ਇਕ ਡੂੰਘਾ ਹਉਕਾ ਭਰਦੇ ਨੇ ਉਸਨੇ ਅੱਧ-ਵਿਚਕਾਰ ਛੱਡੀ ਲੜੀ ਫਿਰ ਤੋਂ ਜਿਵੇਂ ਧੱਕਾ ਮਾਰ ਕੇ ਅੱਗੇ ਤੋਰ ਲਈ ਹੋਵੇ। ਉਸਦਾ ਭਰ ਆਇਆ ਅੰਦਰ, ਉਹਨਾਂ ਦੋਨਾਂ ਨੂੰ ਇਕਸਾਰ ਸੰਬੋਧਤ ਹੋਇਆ ਸੀ—"ਸਮਿੱਤਰ ਭਾਅ ਜੀ, ਬਖ਼ਸ਼ਾ ਸਿੰਘ ਸਾਬ੍ਹ ਜੀ...ਆਪਣੇ ਵੱਲੋਂ ਤਾਂ ਹਮ ਨੇ ਠੀਕ-ਠੀਕ ਕਦਮ ਪੁੱਟਿਆ ਸੀ। ਪਰ ਸਾਲਾ...ਉਲਟਾ ਪੜ ਗਿਆ। ਜਰਮਨ ਮਾਦਰ-ਚੋ ਚਾਲਾਕੀ ਮਾਰ ਗਿਆ। ਉਸ ਨੇ...ਉਸਨੇ ਸੁਭਾਸ਼ ਬਾਬੂ ਨੂੰ ਅਗਲਵਾਂਡੀ ਘੇਰ ਲਿਆ। ਬਰਤਾਨੀਆਂ ਕੀ ਬਜਾਏ, ਉਸਨੇ ਰੂਸ ਪਰ ਹੱਲਾ ਬੋਲ ਦੀਆ...। ਇਸ ਉਲਟ-ਬਾਜ਼ੀ 'ਚ ਉਹ ਸਾਲਾ ਆਪੂੰ ਵੀ ਮਰਿਆ, ਸਾਨੂੰ ਵੀ ਮੁਰਆਇਆ।...ਹਮ, ਹਮਾਰੀ ਆਈ. ਐੱਨ. ਏ. ਹਾਕਮ ਦੀ ਜੜ੍ਹ ਹੇਠ ਆ ਗਈ।...ਬਹੁਤ ਬੇ-ਇੱਜ਼ਤੀ ਹੋਈ ਸਾਡੀ। ਬਹੁਤ ਘਟੀਆ ਸਲੂਕ ਹੋਇਆ ਹਮਾਰੇ ਸਾਥ। ਸਾਡੇ 'ਚੋਂ ਬਹੁਤ ਸਾਰੇ ਮੁਆਫ਼ੀ ਮੰਗ ਗਏ। ਵਾਪਸ ਚਲੇ ਗਏ ਆਪਣੀ ਆਪਣੀ ਥਾਂ...। ਪਰ, ਅਸੀਂ...ਅਸੀਂ...ਦੋ-ਢਾਈ ਸੌ ਪੰਜਾਬੀ ਜੁਆਨ ਹੁਣ ਕਿਧਰੇ ਜਾ ਕੇ ਰਿਹਾਅ ਹੋਏ ਆ...ਛੇਈਂ ਸੱਤੀਂ ਸਾਲੀਂ। ਬਰੰਗ ਹੋ ਕੇ ਮੁੜੇ ਆ ਘਰਾਂ ਨੂੰ!!"

'ਬਓਤ ਮਾੜੀ ਹੋਈ ਆ...ਬਓਤ ਈ ਮਾੜੀ ਕੀਤੀ ਐ, ਸਾਲੇ ਕੁੱਤੇ ਕਿਸੇ...', "ਕੀ ਗੱਲ ਹੋਈ ਭਾਅ ਸਮਿੱਤਰਾ ਕਿਨੂੰ ਗਾਲ੍ਹਾਂ ਕੱਢੀ ਜਾਨਾਂ...?" ਬੈਠਕ ਅੰਦਰੋਂ ਮੱਥਾ ਟੇਕ ਕੇ ਸਮਿੱਤਰ ਲਾਗੇ ਆ ਰੁਕੇ ਸੋਹਣੇ ਦੀ ਆਵਾਜ਼, ਉਸਨੂੰ ਬਿਲਕੁਲ ਨਹੀਂ ਸੀ ਸੁਣੀ। ਉਹ ਤਾਂ ਅਜੇ ਤਕ ਵੀ ਛਿਆਲੀ ਸੰਨ 'ਚ ਜੇਲ੍ਹੋਂ ਰਿਹਾ ਹੋ ਕੇ ਇਸ ਥਾਂ, ਇਸ ਹਵੇਲੀ 'ਚ ਪੁੱਜੇ ਸੋਹਣੇ ਲਾਗੇ, ਉਸਦੇ ਬਹੁਤ ਨੇੜੇ ਢੁੱਕ ਕੇ ਬੈਠਾ, ਉਸਦੀ ਕਥਾ-ਹੋਣੀ ਨਾਲ ਹੀ ਜੁੜਿਆ ਪਿਆ ਸੀ। ਬਾਹਰਲੇ ਗੇਟ ਵੱਲ ਨੂੰ ਤਾੜੇ ਲੱਗੀਆਂ ਅੱਖਾਂ, ਕਲ ਦੁਪਹਿਰ ਵੇਲੇ ਤੋਂ ਲਗਾਤਾਰ ਵਗਦੀਆਂ ਰਹੀਆਂ, ਲਾਲ-ਸੁਰਖ਼ ਹੋਈਆਂ ਪਈਆਂ ਸਨ।...ਬੀਤੇ ਦਸ ਦਿਨਾਂ 'ਚ, ਉਸ ਨਾਲ ਇਉਂ ਬਿਲਕੁਲ ਨਹੀਂ ਸੀ ਵਾਪਰੀ। ਨਾ ਉਸਦੇ ਕੰਨਾਂ 'ਚ ਸ਼ਾਂ-ਸ਼ਾਂ ਦੀ ਆਵਾਜ਼ ਗੂੰਜੀ ਸੀ; ਨਾ ਉਸਦੀ ਛਾਤੀ 'ਚੋਂ, ਗਲੇ 'ਚੋਂ ਲੰਘ ਕੇ ਬਾਹਰ ਵੱਲ ਨੂੰ ਆਏ ਉਸਦੇ ਸਾਹ ਕਿਸੇ ਵੀ ਤਰ੍ਹਾਂ ਦੀ ਸਿਲ੍ਹ-ਸਲਾਬ੍ਹ ਦੀ ਗ੍ਰਿਫ਼ਤ ਵਿਚ ਆਏ ਸਨ।

ਖੂੰਟੀ ਦੀ ਮੁੱਠ 'ਤੇ ਹਿੱਕ ਦਾ ਭਾਰ ਪਾ ਕੇ ਅਗਾਂਹ ਵੱਲ ਨੂੰ ਝੁਕਦੇ ਸੋਹਣੇ ਨੇ ਥੋੜ੍ਹਾ ਕੁ ਉੱਚੀ ਆਵਾਜ਼ ਮਾਰ ਕੇ ਸਮਿੱਤਰ ਨੂੰ ਜਾਗਦੀ ਨੀਂਦ 'ਚੋਂ ਜਗਾ ਲਿਆ। ਉਸ ਨੂੰ 'ਆ ਜਾ, ਬਹਿ ਜਾ' ਆਖ ਕੇ ਸਮਿੱਤਰ ਨੇ ਇਕ ਵਾਰ ਫਿਰ ਅੱਖਾਂ 'ਚ ਤਰਦਾ ਪਾਣੀ ਮੋਢੇ 'ਤੇ ਲਟਕਦੇ ਪਰਨੇ ਨਾਲ ਸਾਫ਼ ਕੀਤਾ।

ਸੋਹਣੇ ਨੂੰ ਖੜ੍ਹਾ ਰਹਿਣ ਨਾਲੋਂ ਬੈਠਣਾ ਵਧੇਰੇ ਔਖਾ ਜਾਪਦਾ ਰਿਹਾ ਸੀ, ਤਾਂ ਵੀ ਉਸਨੇ ਆਕੜੇ ਗੋਡੇ ਕਾਣਸੂਤੇ ਜਿਹੇ ਕਰਕੇ ਸਮਿੱਤਰ ਲਾਗੇ ਪਸਾਰ ਲਏ।

ਥੋੜ੍ਹਾ ਕੁ ਚਿਰ, ਦੋਨਾਂ ਵਿਚਕਾਰ ਅਜੀਬ ਜਿਹੀ ਚੁੱਪ ਪਸਰੀ ਰਹੀ। ਫਿਰ ਜਿਵੇਂ ਸੋਹਣੇ ਨੇ ਗੱਲ ਤੋਰਨ ਲਈ ਗੱਲ ਕੀਤੀ ਹੋਵੇ—"ਭਾਅ ਸਮਿੱਤਰਾ ਪਿਲਸਨ ਲੱਗ ਗੀ ਸੀ। ਅਸੀਂ ਵੀ ਜੀਂਦਿਆਂ 'ਚ ਹੋ ਗਏ। ਨਈਂ ਤਾਂ ਘਰ ਦਿਆਂ ਵੰਨੀਓ ਤਾਂ...! ਹੋਰ ਤਾਂ ਕੀ ਰੋਟੀ-ਟੁੱਕ ਤੋਂ ਵੀ ਅਵਾਜ਼ਾਰ...। ਭਲਾ ਹੋਵੇ ਗਿਆਨੀ ਜ਼ੈਲ ਸੂੰਹ ਦਾ...।"

ਅੱਗੋਂ ਸਮਿੱਤਰ ਚੁੱਪ ਦਾ ਚੁੱਪ। ਨਾ ਹੂੰ, ਨਾ ਹਾਂ। ਨਾ ਚੰਗੀ, ਨਾ ਮਾੜੀ। ਬੱਸ ਥੋੜ੍ਹੀ ਕੁ ਜਿੰਨੀ ਅੱਖ ਪੁੱਟ ਕੇ ਉਸ ਨੇ ਸੋਹਣੇ ਵੱਲ ਦੇਖਿਆ, ਫਿਰ ਨੀਵੀਂ ਪਾ ਲਈ।

ਸੋਹਣੇ ਨੂੰ ਲੱਗਾ ਜਾਂ ਤਾਂ ਉਸਨੇ ਕਾਹਲ ਕੀਤੀ ਐ ਜਾਂ ਕੁਵੇਲੇ ਦਾ ਰਾਗ ਛੇੜ ਲਿਆ। ਆਇਆ ਤਾਂ ਉਹ ਬਖ਼ਸ਼ਾ ਸੂੰਹ ਭਾਅ ਦਾ ਅਫ਼ਸੋਸ ਕਰਨ ਸੀ, ਦੱਸਣ ਬੈਠ ਗਿਆ ਆਪਣੀ ਪੈਨਸ਼ਨ। ਉਹ ਵੀ ਵੀਹ ਸਾਲ ਪੁਰਾਣੀ ਗੱਲ। ਚੱਲ ਜੇ ਦੱਸਣੀ ਈ ਸੀ ਤਾਂ ਚਲਦੀ ਗੱਲ 'ਚ ਦੱਸਦਾ। ਪਹਿਲੋਂ

ਏਥੋਂ ਦਾ ਹਾਲ-ਹਵਾਲ ਪੁੱਛਦਾ-ਸਮਿੱਤਰ ਦਾ, ਗੁਰਬਖ਼ਸ਼ ਭਾਅ ਦਾ, ਬਖ਼ਸ਼ੇ ਭਾਅ ਦੇ ਅੰਤਲੇ ਦਿਨਾਂ ਦਾ। ਫਿਰ ਆਪਣਾ ਦੱਸਦਾ।...ਆਪਣੇ ਹੀ ਘਰ 'ਚ ਬਰਦਾਸ਼ਤ ਕਰਨੀ ਪਈ ਵਰ੍ਹਿਆਂ ਭਰ ਦੀ ਜਲਾਵਤਨੀ ਵਰਗੀ ਹੋਣੀ ਦਾ ਜ਼ਿਕਰ ਛੇੜਦਾ। ਫਿਰ...ਫਿਰ ਕਿਧਰੇ ਉਸਦੇ, ਮਹੀਨਾ-ਵਾਰ ਆਦਮਨ ਨਾਲ ਵਧ ਗਏ ਮੁੱਲ ਦਾ ਮੁੱਲ ਐਥੇ ਵੀ ਪੈ ਜਾਣਾ ਸੀ।

ਇਸੇ ਹੀ ਘੁੰਮਣ-ਘੇਰੀ 'ਚ ਘਿਰੇ ਦੀ ਉਸਦੀ ਨਿਗਾਹ ਸਹਿਬਨ ਗੁਰਬਖ਼ਸ਼ ਸਿੰਘ ਦੀ ਡਿਗੂੰ-ਡਿਗੂੰ ਕਰਦੀ ਹਵੇਲੀ ਵੱਲ ਨੂੰ ਘੁੰਮ ਗਈ। ਉਹੀ ਵਰ੍ਹਿਆਂ ਪੁਰਾਣਾ ਢਾਂਚਾ, ਵਰ੍ਹਿਆਂ ਪੁਰਾਣਾ ਵਿਹੜਾ, ਜਿੰਨਾ ਕੁ ਉਸਨੇ ਛਿਆਲੀ ਸੰਨ 'ਚ ਦੇਖਿਆ ਸੀ, ਗੋਰੇ ਦੀ ਕੈਦ 'ਚੋਂ ਬਾਹਰ ਆਏ ਨੇ, ਜਾਂ ਪਿੱਛੋਂ ਵੀ ਕਈ ਵਾਰ ਮਿਲਣ ਆਏ ਨੇ ਸਮਿੱਤਰ ਨੂੰ, ਗੁਰਬਖ਼ਸ਼ ਸਿੰਘ ਨੂੰ। ਇਸ ਵਾਰ, ਢਾਰੇ ਨਾਲ ਬਣੀ ਛੋਟੀ ਬੈਠਕ, ਵਿਹੜੇ ਨੂੰ ਕੀਤਾ ਵਾਗਲ਼ਾ ਉਸ ਨੂੰ ਆਸ-ਪਾਸ ਉਸਰੇ ਆਲੀਸ਼ਾਨ ਘਰਾਂ-ਕੋਠਿਆਂ ਦੇ ਪਛਾਵੇਂ 'ਚ ਲੁਕਿਆ ਹੋਰ ਵੀ ਨਿਮਾਣਾ ਜਿਹਾ ਜਾਪਿਆ। ਨਿਮਾਣਾ ਤੇ ਲਾਚਾਰ...।

ਨਵੇਂ ਉਸਰੇ ਘਰਾਂ-ਕੋਠਿਆਂ ਨੇ ਸਭ ਪਿੱਠ ਕਰ ਲਈ ਸੀ ਹਵੇਲੀ ਵਾਲੇ ਪਾਸੇ ਨੂੰ। ਕਿਸੇ ਇਕ ਦਾ ਵੀ ਮੂੰਹ ਇਧਰ ਵੰਨੀਂ ਨਹੀਂ ਸੀ ਰਿਹਾ, ਗੁਰਬਖ਼ਸ਼ ਸਿੰਘ ਵੰਨੀਂ। ਸਿਵਾ ਸਮਿੱਤਰ ਦੇ ਘਰ ਦੇ।

ਇਸੇ ਹੀ ਜੋੜ-ਤੋੜ ਵਿਚ ਉਸਦੀ ਸੁਰਤੀ-ਬਿਰਤੀ ਆਪਣੀ ਵੱਲ ਨੂੰ ਵੀ ਪਰਤੀ। ਉਸਦੀ ਵੀ ਪਿੱਠ ਕੀਤੀ ਹੋਈ ਸੀ, ਛੋਟੀ ਬੈਠਕ ਵੱਲ ਨੂੰ। ਗੁਰੂ ਬਾਬੇ ਦੀ ਬੀੜ ਵੱਲ ਨੂੰ। ਹੋਈ ਗਲਤੀ ਸੁਧਾਰਨ ਲਈ ਅਜੇ ਉਸਨੇ ਥੋੜ੍ਹੀ ਕੁ ਹਿਲ-ਜੁਲ ਕੀਤੀ ਹੀ ਸੀ ਕਿ ਸਮਿੱਤਰ ਦੇ ਸਥਿਰ ਬੋਲ ਉਸਦੇ ਮੱਥੇ 'ਚ ਆ ਵੱਜੇ-
"ਬਖ਼ਸ਼ੇ ਭਾਅ ਨੂੰ ਵੀ ਆਏ ਸੀ ਕਾਗਜ਼ਾਤ, ਉਨ੍ਹੇ ਮੋੜਤੇ ਸੀ ਬਰੰਗ। ਕਹਿੰਦਾ ਸੀ-ਮੈਂ ਨਈਂ ਕਲੰਕੀ ਹੋਣਾ। ਮੈਂ ਨਹੀਂ ਮੁੱਲ ਵੱਟਣਾ ਲੋਕ ਸੇਵਾ ਦਾ। ਐਂ ਤਾਂ ਮੈਂ ਖ਼ਰੀਦਿਆ ਜਾਊਂ..ਸਰਕਾਰੀਆ ਬਣ ਜਾਊਂ...!"

ਸੋਹਣਾ ਹੁਣ ਨਵੀਂ ਕਿਸਮ ਦੀ ਕਸ਼ਮਕਸ਼ ਅੰਦਰ ਉਲਝ ਗਿਆ ਸੀ।

ਇਕ ਪਾਸੇ, ਖ਼ਾਲੀ ਹੱਥ ਪਰਤ ਆਉਣ ਦੀ ਨਮੋਸ਼ੀ, ਸਾਲਾਂ-ਬੱਧੀ ਦੁਰਕਾਰਿਆਂ ਵਰਗੀ ਜੂਨ ਹੰਢਾਉਣ ਦਾ ਸੰਤਾਪ, ਤੇ ਦੂਜੇ ਪਾਸੇ...ਦੂਜੇ ਪਾਸੇ ਉਸਦੇ ਗੁਰੂਆਂ ਵਰਗੇ ਬਖ਼ਸ਼ੇ ਭਾਅ ਦਾ ਐਲਾਨਨਾਮਾ, ਉਸਦਾ ਫੈਸਲਾ, ਉਸਦਾ ਤਿਆਗ। ਉਮਰ ਭਰ ਵਿਆਹ ਤਕ ਨਹੀਂ ਸੀ ਕਰਵਾਇਆ ਉਸਨੇ।

ਚਾਚਾ ਅਜੀਤ ਸਿੰਘ, ਸੁਭਾਸ਼ ਚੰਦਰ ਬੋਸ ਨਾਲ ਹੋਈਆਂ ਮੁਲਾਕਾਤਾਂ, ਨਵੇਂ ਸਿਰਿਉਂ ਉਸਦੇ ਚੇਤੇ 'ਚ ਪੈਰ ਪਸਾਰਨ ਲੱਗ ਪਈਆਂ।

ਪੈਨਸ਼ਨ ਲੈ ਲੈਣ ਦੇ ਸੱਚ-ਝੂਠ, ਠੀਕ-ਗ਼ਲਤ ਹੋਣ ਦੀ ਦੁਬਿਧਾ 'ਚ ਫਸਿਆ ਅਜੇ ਉਹ ਕਿਸੇ ਸਿਰੇ ਨਹੀਂ ਸੀ ਲੱਗਾ ਕਿ ਸਮਿੱਤਰ ਦੇ ਗਹਿਰ-ਗੰਭੀਰ ਬੋਲ ਫਿਰ ਉਸਦੇ ਕੰਨੀਂ ਆ ਪਏ-"ਉਹ ਵੀ ਤਾਂ ਈ ਨਈਂ ਆਏ ਹੋਣੇ, ਬਖ਼ਸ਼ੇ ਭਾਅ ਨੂੰ ਮਿਲਣ ਐਨੇ ਚਿਰ ਤੋਂ। ਉਨ੍ਹਾਂ ਵੀ ਐਹੀ ਕੰਮ ਕਰ ਲਿਆ ਹੋਣਾਂ, ਤੇਰੇ ਆਲਾ। ਪੈਨਸ਼ਨ ਲੈ ਲਈ ਹੋਣੀ ਆਂ, ਮਹੀਨਾ ਵਾਰ...!"

"ਓਹ ਕੌਣ ਭਾਅ...ਸਮਿੱਤਰ ਸਿਆਂ...?"

"ਓਹੀ ਚਾਰੇ, ਪਾਂਡੋ ਭਰਾ..ਬਖ਼ਸ਼ੇ ਭਾਅ ਦੀਆਂ ਸੱਜੀਆਂ-ਖੱਬੀਆਂ ਬਾਹਾਂ...?"

ਸੋਹਣੇ ਦੀ ਸੰਖੇਪ ਜਿਹੀ ਪੁੱਛ ਦਾ ਉੱਤਰ ਦਿੰਦਿਆਂ ਸਾਰ, ਸਮਿੱਤਰ ਦੀਆਂ ਅੱਖਾਂ, ਪਹਿਲਾਂ ਨਾਲੋਂ ਵੀ ਵੱਧ ਛਲਕ ਪਈਆਂ। ਇਹਨਾਂ ਅੰਦਰ ਉਮੱਡ ਆਏ ਅੱਥਰੂ ਫਿਰ ਤੋਂ, ਪਰਲ-ਪਰਲ ਵਗਣ ਲੱਗ ਪਏ। ਪਰਲ-ਪਰਲ ਵਗਦੇ ਅੱਥਰੂ ਉਸਨੇ ਮੋਢੇ 'ਤੇ ਲਟਕਦੇ ਪਰਨੇ ਨਾਲ ਮੁੜ ਤੋਂ ਸਾਫ਼ ਕਰ ਲਏ। ਮੋਟੇ ਸ਼ੀਸ਼ਿਆਂ ਦੀਆਂ ਐਨਕਾਂ ਉਤਾਰ ਕੇ। ਸਾਫ਼ ਹੋਈਆਂ ਅੱਖਾਂ ਨੇ ਫਿਰ ਤੋਂ ਬਾਗਲੇ ਦੇ ਵੱਡੇ ਗੇਟ ਵੱਲ ਨੂੰ ਪਹਿਲਾਂ ਵਰਗੀ ਟਿਕਟਿਕੀ ਲਾ ਲਈ।

ਉਸਦੀ ਇਸ ਟਿਕਟਿਕੀ ਅੰਦਰ ਉਸਦੇ ਬਖ਼ਸ਼ੇ ਭਾਅ ਦੇ, ਗੁਰਬਖ਼ਸ਼ ਸਿੰਘ ਦੇ ਕਿਸੇ ਰਹੇ-ਬਚੇ ਜਾਨਸ਼ੀਨ ਨੂੰ ਮਿਲਣ ਦੇਖਣ ਦੀ ਤਾਂਘ, ਅਜੇ ਤਕ ਵੀ ਨਹੀਂ ਸੀ ਮੁੱਕੀ...ਬਰਕਰਾਰ ਸੀ ਉਵੇਂ ਦੀ ਉਵੇਂ... ਸ਼ਾਇਦ....!? ❑❑

[ਨੇੜੇ ਐੱਸ. ਡੀ.ਐੱਮ. ਦਫਤਰ, ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ]



# ਸ਼ਾਇਦ ਰੰਮੀ ਮੰਨ ਜਾਏ

ਅਜਮੇਰ ਸਿੱਧੂ

ਮੈਨੂੰ ਕੱਲ੍ਹ ਦਾ ਸੱਤੇ ਦੀਆਂ ਅੱਖਾਂ ਦੀ ਲਾਲੀ ਤੋਂ ਪਹਿਲਾਂ ਜਿਹਾ ਭੈਅ ਨਹੀਂ ਆਇਆ। ਮੈਨੂੰ ਤਾਂ ਡਾਂਸਰ ਕੁੜੀ ਦੀ ਖੁਮਾਰੀ ਚੜ੍ਹੀ ਹੋਈ ਆ। ਭਰ ਜਵਾਨ,ਗੋਰੀ-ਚਿੱਟੀ, ਤਿੱਖੇ ਤਰਾਸ਼ੇ ਹੋਏ ਨਕਸ਼ ਸਨ ਉਹਦੇ। ਮੋਟੀਆਂ-ਮੋਟੀਆਂ ਬਿੱਲੀਆਂ ਅੱਖਾਂ, ਜਿਨ੍ਹਾਂ ਵਿਚ ਅਚੰਭੇ ਦੀ ਛੋਹ ਸੀ। ਸਿੱਧੇ-ਸਾਦੇ ਗੁੰਦੇ ਹੋਏ ਵਾਲ, ਲੱਕ ਤੋਂ ਹਿਠਾਂਹ ਤਕ ਡਿਗਦੀ ਗੁੱਤ। ਵੇਖਣ ਨੂੰ ਭੋਲੀ-ਭਾਲੀ,ਹਸੂੰ-ਹਸੂੰ ਕਰਦਾ ਚਿਹਰਾ। ਸਟੇਜ ਉੱਤੇ ਤਾਂ ਉਹ ਪੈਲਾਂ ਪਾਉਂਦੀ ਫਿਰਦੀ ਸੀ। ਕੋਈ ਨੰਗ ਨਹੀਂ,ਕੋਈ ਅਸ਼ਲੀਲ ਹਰਕਤ ਨਹੀਂ। ਬੱਸ ਉਹਦੀ ਕਲਾ ਨੇ ਮੈਨੂੰ ਮੋਹ ਲਿਆ ਸੀ। ਜਦੋਂ ਉਸਦੇ ਗਰੁੱਪ ਨੇ 'ਬੂਹੇ ਬਾਰੀਆਂ' ਗੀਤ 'ਤੇ ਕੋਰਿਓਗ੍ਰਾਫ਼ੀ ਡਾਂਸ ਪੇਸ਼ ਕੀਤਾ,ਮੈਂ ਤਾਂ ਅੱਸ਼-ਅੱਸ਼ ਕਰ ਉੱਠੀ। ਉਹਦੀ ਕਲਾਕਾਰੀ ਨੇ ਜਿਵੇਂ ਮੇਰੇ 'ਤੇ ਟੂਣਾ ਕਰ ਦਿੱਤਾ ਹੋਵੇ। ਮੈਂ ਰੰਮੀ ਨਾਲ ਉਹਦੀਆਂ ਹੀ ਗੱਲਾਂ ਕਰਦੀ ਰਹੀ। ਵਾਰ-ਵਾਰ ਫ਼ਗਵਾੜੇ ਦੇ ਉਸ ਪੈਲੇਸ ਦਾ ਜ਼ਿਕਰ ਕਰਦੀ ਰਹੀ,ਜਿੱਥੇ ਵਿਆਹ ਵਾਲੀ ਪਾਰਟੀ 'ਤੇ ਮੈਂ ਉਸਨੂੰ ਵੇਖਿਆ ਸੀ। ਮੇਰਾ ਚਿੱਤ ਕਰੇ ਕਿ ਕੁਲਜੀਤ ਨੂੰ ਕਹਾਂ-ਸਾਰੀਆਂ ਇਕੋ ਜਿਹੀਆਂ ਨਹੀਂ ਹੁੰਦੀਆਂ। ਆਖ਼ਰ ਸੁਹੱਪਣ ਵੀ ਕੋਈ ਚੀਜ਼ ਹੁੰਦੀ ਆ। ਕਲਾ ਵੀ ਕੋਈ ਚੀਜ਼ ਹੁੰਦੀ ਆ।

ਇਕ ਪਾਸੇ ਉਹ ਟੂਣੇਹਾਰਨ, ਦੂਜੇ ਪਾਸੇ ਰੱਜੂ ਤੇ ਲੱਭੂ....ਤੀਜੀ ਮੇਰੀ ਧੀ ਰੰਮੀ। ਮੇਰੀ ਧੀ ਕਿਹੜਾ ਕਿਸੇ ਨਾਲੋਂ ਘੱਟ ਆ! ਸਾਰੀ ਦੀ ਸਾਰੀ ਦਿਲਕਸ਼ ਹੈ ਇਹ। ਕਾਲੇ ਸੰਘਣੇ ਵਾਲ ਹਨ। ਸਿੱਧੇ ਸਵਾਹਰੇ ਪਿੱਠ 'ਤੇ ਪੈਂਦੇ ਨੇ। ਰੰਗ ਸਾਂਵਲਾ ਆ। ਚਿਹਰੇ 'ਤੇ ਉਦਾਸੀ ਆ। ਅੱਖਾਂ ਮੋਟੀਆਂ ਤੇ ਸੁਰਮਈ, ਸਵਾਲਾਂ ਭਰੀਆਂ, ਆਪਣੇ ਮਾਮੇ ਸੱਤੇ ਦੀਆਂ ਅੱਖਾਂ ਵਰਗੀਆਂ। ਸੱਤਾ ਭਗਤ ਸਿੰਘ ਜਿੰਨਾ ਸੋਹਣਾ ਨਹੀਂ ਸੀ ਪਰ ਉਸਦੀਆਂ ਅੱਖਾਂ ਬਿਲਕੁਲ ਸੁਖਦੇਵ ਵਰਗੀਆਂ ਨੇ। ਰੰਮੀ ਨੂੰ ਅੱਖਾਂ 'ਤੇ ਮਾਣ ਵੀ ਬੜਾ ਏ। ਅਕਸਰ ਆਖੇਗੀ:"ਜ਼ਿੰਦਗੀ ਤਾਂ ਉਹਨਾਂ ਦੀ ਹੁੰਦੀ ਏ,ਜੋ ਅੱਖਾਂ ਖੋਲ੍ਹ ਕੇ ਜਿਉਂਦੇ ਨੇ।"

ਮੈਂ ਹੁਣ ਰੰਮੀ ਦੀਆਂ ਇਨ੍ਹਾਂ ਗੱਲਾਂ ਨੂੰ ਭੁੱਲਣਾ ਚਾਹੁੰਦੀ ਹਾਂ। ਉਸ ਟੂਣੇਹਾਰਨ ਦੀ ਕਲਾ....ਉਹਦੇ ਅੰਗ-ਅੰਗ ਵਿਚ ਖੁਭੀ ਹੋਈ ਸੀ। ਉਹ ਸਾਰਿਆਂ ਵਿਚੋਂ ਅਲੱਗ ਹੀ ਦਿਸਦੀ ਸੀ। ਜਦੋਂ ਉਹ ਸਟੇਜ 'ਤੇ ਆਉਂਦੀ ਤਾਂ ਹਾਲ ਤਾੜੀਆਂ ਨਾਲ ਗੂੰਜ ਉੱਠਦਾ। ਉਹਦੇ ਟਾਇਮ ਮਸਤੀ ਕਰ ਰਹੇ ਸ਼ਰਾਬੀ ਬੀਬੇ ਬਣ ਜਾਂਦੇ।

ਉਸ ਟੂਣੇਹਾਰਨ ਨੇ ਮੇਰੇ ਅੰਦਰ ਦੇਰ ਤੋਂ ਪਈ ਦੋਚਿੱਤੀ ਤੋੜ ਦਿੱਤੀ ਹੈ। ਨਹੀਂ ਤਾਂ ਮੈਂ ਕਈ ਮਹੀਨਿਆਂ ਤੋਂ ਆਪਣੇ ਆਪ ਨਾਲ ਘੁਲ ਰਹੀ ਸਾਂ। ਇਕ ਪਾਸੇ ਸੱਤੇ ਦੀਆਂ ਅੱਖਾਂ ਦੀ ਲਾਲੀ ਦਾ ਭੈਅ ਤੇ ਦੂਜੇ ਪਾਸੇ ਬਿਮਲਾ ਦੇ ਚਿਹਰੇ ਦਾ ਨੂਰ। ਇਨ੍ਹਾਂ ਦੋਨਾਂ ਨੇ ਮੈਨੂੰ ਗਧੀ-ਗੇੜ ਵਿਚ ਪਾਇਆ ਹੋਇਆ ਸੀ। ਮੇਰੇ ਤੋਂ ਫ਼ੈਸਲਾ ਨਹੀਂ ਸੀ ਹੋ ਰਿਹਾ। ਹੁਣ ਮੈਂ ਸ਼ਾਇਦ ਸੱਤੇ ਦੀਆਂ ਅੱਖਾਂ ਦੀ ਘੂਰ ਝੱਲ ਲਵਾਂ। ਸ਼ਾਇਦ ਰੰਮੀ ਨੂੰ ਮਨਾ ਲਵਾਂ।

ਹੁਣ ਮੈਨੂੰ ਸਿਰਫ਼ ਬਿਮਲਾ ਦਿਸਦੀ ਆ। ਉਸ ਦੀਆਂ ਧੀਆਂ ਰੱਜੂ ਤੇ ਲੱਭੂ.....ਕਾਰਾਂ ਕੋਠੀਆਂ। ਮੈਂ ਤਾਂ ਸੁੱਕੀ-ਸੁੱਕੀ, ਲਿੱਸੀ-ਲਿੱਸੀ,ਬੁਝੀ-ਬੁਝੀ....ਔੜਾਂ ਮਾਰੇ ਇਲਾਕੇ ਦੀ ਤੀਵੀਂ ਮਾਨੀ। ਚਿੜੀ ਦੇ ਬੋਟ ਵਾਂਗ ਸਹਿਮੀ-ਸਹਿਮੀ ਤੇ ਨਿਆਸਰੀ,ਨੁਚੜੀ-ਨੁਚੜੀ ਜਿਹੀ ਲਗਦੀ ਹਾਂ। ਸਾਡੇ ਘਰ ਦਾ ਹਾਲ ਦੇਖ ਲਓ। ਤਿੰਨ-ਤਿੰਨ ਖਣ ਦੇ ਦੋ ਕਮਰੇ ਆ। ਤੀਜਾ ਪਸ਼ੂਆਂ ਵਾਲਾ। ਵਿਆਹ ਤੋਂ ਪਹਿਲਾਂ ਰੰਮੀ ਦੇ ਡੈਡੀ ਨੇ ਪਤਾ ਨਹੀਂ ਇਹ ਕਿੱਦਾਂ ਬਣਾ ਲਏ। ਜਿਸ ਦਿਨ ਦੀ ਮੈਂ ਇਸ ਘਰ ਵਿਚ ਵਿਆਹੀ ਆਈ ਹਾਂ, ਬਾਈ ਸਾਲਾਂ ਵਿਚ ਆਹ ਇਕ ਰਸੋਈ ਤੇ ਗੁਸਲਖ਼ਾਨਾ ਈ ਬਣਾਏ ਆ। ਨਹੀਂ ਤਾਂ ਮੰਜਾ ਖੜ੍ਹਾ ਕਰਕੇ ਨਹਾਉਣਾ ਪੈਂਦਾ ਸੀ।

ਮੱਝਾਂ ਅੜਿੰਗਣ ਲੱਗ ਪਈਆਂ ਨੇ।

ਪਹਿਲਾਂ ਤਾਂ ਇਹਨਾਂ ਨੂੰ ਪਾਣੀ ਪਿਲਾਵਾਂ। ਮਸ਼ੀਨ ਮੋਹਰੇ ਪੱਠੇ ਕੁਤਰੇ ਪਏ ਆ। ਉਹ ਇਹਨਾਂ ਨੂੰ ਪਾਵਾਂ। ਇਹਨਾਂ ਦੇ ਦੁੱਧ ਨਾਲ ਘਰ ਦਾ ਗੁਜ਼ਾਰਾ ਚਲਦਾ। ਰੰਮੀ ਨਾਲ ਤਾਂ ਬਾਅਦ 'ਚ ਗੱਲ ਕਰਾਂਗੀ। ਉਂਝ ਵੀ ਹੁਣ ਉਹ ਪੜ੍ਹਨ ਬੈਠ ਗਈ ਆ। ਇਹਦਾ ਚੌਥ ਨੂੰ ਹਿਸਟਰੀ ਦਾ ਪੇਪਰ ਆ। ਸਵੇਰ ਦੀ ਪੇਪਰ ਦੀ ਤਿਆਰੀ 'ਚ ਜੁਟੀ ਹੋਈ ਹੈ। ਮੁੰਡਾ ਵੀ ਆਉਣ ਵਾਲਾ। ਉਹਦੇ ਆਉਣ ਤੋਂ ਪਹਿਲਾਂ-ਪਹਿਲਾਂ ਪੜ੍ਹ ਲਏ। ਕਲੇਸ਼ ਦਾ ਕੀ ਪਤਾ....!

ਇਹ ਮੀਣੀ ਕਮਜਾਤ ਨੇ ਉਂਗਲੀ ਲਹੂ-ਲੁਹਾਣ ਕਰ ਦਿੱਤੀ। ਖੁਰਲੀ 'ਚ ਐਦਾਂ ਮੂੰਹ ਮਾਰਨ ਨੂੰ ਦੌੜੀ, ਜਿੱਦਾਂ ਪੱਠਿਆਂ ਦਾ ਟੋਕਰਾ ਮੈਂ ਨਾਲ ਹੀ ਲੈ ਜਾਣਾ ਹੁੰਦਾ। ਇਹਦੇ ਸੰਗਲ ਦੀਆਂ ਅੜੀਆਂ ਥਾਂ-ਥਾਂ ਤੋਂ ਟੁੱਟੀਆਂ ਹੋਈਆਂ।....ਉਂਗਲੀ ਮੂੰਹ ਨਾਲ ਚੂਸਦੀ ਆਂ। ਚਿੱਤ ਕਰਦਾ ਆ ਕਿ ਫਹੁੜੇ ਨਾਲ ਲੱਤਾਂ ਭੰਨ ਦੇਵਾਂ ਇਸ ਨਿਖਸਮੀ ਦੀਆਂ। ਰੋਜ਼ ਦਾ ਇਹੀ ਕੰਜਰਖਾਨਾ। ਮੈਨੂੰ ਤਾਂ ਮੌਤ ਵੀ ਨਹੀਂ ਆਉਂਦੀ।ਕਦੇ-ਕਦੇ ਤਾਂ ਚਿੱਤ ਕਰਦਾ ਏ, ਸਾਰੇ ਚੌਣੇ ਨੂੰ ਛੱਡ ਕੇ ਭੱਜ ਜਾਂ ਕਿਤੇ। ਫਿਰ ਸੋਚਦੀ ਹਾਂ, ਬਿਮਲਾ ਨੂੰ ਕਹਾਂ__" ਭਾਬੋ ਰਾਣੀਏਂ, ਆਪਣੇ ਘਰ ਰੱਖ ਲੈ। ਭਾਵੇਂ ਨੌਕਰਾਣੀ ਬਣਾ ਕੇ ਰੱਖ ਲੈ। "

ਅੱਠ-ਨੌਂ ਮਹੀਨੇ ਪਹਿਲਾਂ, ਇਸ ਘਰ ਦੇ ਖਲਜਗਣ ਤੋਂ ਅੱਕੀ ਮੈਂ ਰੰਮੀ ਦੇ ਨਾਨਕੀਂ ਭਾਰਟੇ ਚਲੀ ਵੀ ਗਈ ਸਾਂ। ਬੀਜੀ ਤੇ ਬਾਊ ਜੀ ਵੱਲ ਵੇਖ ਕੇ ਮਨ ਹੋਰ ਖ਼ਰਾਬ ਹੋਇਆ ਸੀ। ਉਹਨੀਂ ਪੈਰੀਂ ਮੁੜਨ ਲੱਗੀ ਸਾਂ। ਪਰ ਹੇਮੇ ਵੀਰ ਦੇ ਘਰ ਜਾ ਵੜੀ ਸਾਂ। ਮੈਨੂੰ ਦੇਖ ਕੇ ਬਿਮਲਾ ਭਾਬੀ ਦੀਆਂ ਵਾਛਾਂ ਖਿੜ ਗਈਆਂ__

"ਆ ਜਾ ਨਣਾਨੇਂ । ਕੋਈ ਕੋਲਡ ਡਰਿੰਕ ਪੀਣਾ ਜਾਂ....।"

ਮੈਂ ਉਹਦੀ ਜਾਂ ਤੋਂ ਡਰ ਗਈ ਸਾਂ। ਹੋਰ ਕਿਤੇ ਬਾਬਾ....।

ਕੋਕ ਪੀ ਕੇ ਸਾਹ ਆਇਆ ਸੀ। ਮੈਂ ਡਰਦੀ-ਡਰਦੀ ਨੇ ਕੁਲਜੀਤ ਦੀ ਦੱਸੀ ਹੋਈ ਲੱਭੂ ਤੇ ਰੱਜੂ ਵਾਲੀ ਗੱਲ ਛੇੜੀ। ਉਹ ਖਿੜ ਖਿੜਾ ਕੇ ਹੱਸ ਪਈ ਸੀ।

"ਕੁੜੇ ਤਾਰੋ, ਕਿਚਨ 'ਚ ਆ ਜਾ।"

ਲੱਭੂ ਤੇ ਰੱਜੂ ਵੀ ਉਸ ਮੌਕੇ ਘਰ ਆ ਵੜੀਆਂ ਸਨ। ਬਿਮਲਾ ਨੇ ਕੰਗਣੀ ਵਾਲੇ ਗਲਾਸ ਮੇਰੇ ਸਾਹਮਣੇ ਰੱਖੇ। ਦੁੱਧ ਦੇ ਭਰੇ। ਉਨ੍ਹਾਂ ਦੇ ਹੱਥਾਂ ਵਿਚ ਫੜਾ ਦਿੱਤੇ। ਉਹ ਪੀਈ ਜਾਣ। ਇਹ ਉਨ੍ਹਾਂ ਦੀ ਪਿੱਠ ਥਾਪੜੀ ਜਾਵੇ। ਉੱਥੋਂ ਮੈਂ ਦੂਜੇ ਦਿਨ ਆਪਣੇ ਘਰ ਮੁੜ ਆਈ।

ਪੱਠੇ-ਦੱਥੇ ਵਾਲਾ ਕੰਮ ਨਿਬੇੜ ਕੇ ਹੁਣ ਮੈਂ ਰਸੋਈ ਵਿਚ ਆ ਵੜੀ ਆਂ ।ਸ਼ੈਲਫ 'ਤੇ ਗਲਾਸ ਰੱਖ ਦਿੱਤਾ। ਸੋਚਦੀ ਆਂ ਪਹਿਲਾਂ ਰੰਮੀ ਨਾਲ ਗੱਲ ਕਰ ਲਵਾਂ। ਗੱਲ ਵੀ ਕਿਸੇ ਤਰੀਕੇ ਨਾਲ ਕਰਨੀ ਪੈਣੀ ਆ। ਇਹਦਾ ਕਲਹਿਣੀ ਦਾ ਕੀ ਪਤਾ। ਨਾਲੇ ਸੱਤੇ ਦਾ....। ਕਿਸੇ ਭੈਅ ਨਾਲ ਕੰਬ ਗਈ ਆਂ ।ਮੈਨੂੰ ਇਕ ਗੱਲ ਸਮਝ ਨਹੀਂ ਲਗਦੀ। ਮੈਂ ਹੁਣ ਕਿਉਂ ਸੱਤੇ ਤੋਂ ਡਰਦੀ ਆਂ? ਦੇਖ ਖਾਂ ਬਿਮਲਾ ਦੇ ਰੂਪੇ ਨੂੰ!

ਡੇਢ ਕੁ ਸਾਲ ਪਹਿਲਾਂ, ਮੇਰਾ ਛੋਟਾ ਅਲਜੀਤ ਮੋਬਾਈਲ ਲੈਣ ਦੀ ਅੜੀ ਕਰਨ ਲੱਗ ਪਿਆ। ਮੋਬਾਈਲ ਖ਼ਰੀਦਣ ਦੀ ਮੇਰੇ ਕੋਲ ਹਿੰਮਤ ਨਹੀਂ ਸੀ। ਥੇਹ ਪੈਣੇ ਨੇ ਅੱਤ ਚੁੱਕ ਲਈ.__।

"ਅੱਜ ਕਲ੍ਹ ਭਈਏ ਮੋਬਾਈਲ ਲਈ ਫਿਰਦੇ ਆ।....ਨਾ ਘਰ ਵਿਚ ਲੈਂਡ ਫੋਨ ਆ।....ਆਹ ਸਾਲਾ ਟੁੱਟਾ ਜਿਹਾ ਬਲੈਕ ਐਂਡ ਵ੍ਹਾਈਟ ਟੀ ਵੀ ਪਿਆ। ਭੁੱਖੇ ਨੰਗੇ ਕਿਤੋਂ ਦੇ। ਸਾਨੂੰ ਕਾਹਨੂੰ ਜਮਾਉਣਾ ਸੀ ਜੇ....?"

"ਤੂੰ ਪਟਿਆਲੇ ਵਾਲੇ ਮਹਾਰਾਜੇ ਦੇ ਘਰ ਜੰਮਿਆਂ? ਪਿਓ ਤੇਰੇ ਦਾ ਕੋਈ ਚੱਜ ਆਚਾਰ ਨਹੀਂ। ਦਿਹਾੜੀ ਲਾਉਂਦਾ। ਡੱਫਣ ਬਹਿ ਜਾਂਦਾ। "

ਮੈਂ ਬਥੇਰਾ ਕਲਪੀ ਸੀ। ਪਰ ਇਹ ਮੁੰਡਾ ਟੱਸ ਤੋਂ ਮੱਸ ਨਾ ਹੋਇਆ। ਇਹਦੇ ਵੀ ਪਿਓ ਵਾਲੇ ਚਾਲੇ ਐ। ਮੈਂ ਸੋਚਦੀ ਆਂ, ਪੜ੍ਹ ਜਾਵੇ। ਕੋਈ ਨੌਕਰੀ ਮਿਲ ਜਾਊਗੀ। ਰਵੇਲ ਸੂੰ ਦਾ ਭਾਣਜਾ



ਪੁਲਸ ਵਿਚ ਕੋਈ ਵੱਡਾ ਅਫਸਰ ਆ। ਉਹ ਕਹਿੰਦਾ ਸੀ - ਭਰਤੀ ਕਰਵਾ ਦਊਂਗਾ। ਪਰ ਇਸ ਕੰਜਰ ਨੂੰ ਨਾ ਘਰ ਦੀ ਹਾਲਤ ਦਿਖਦੀ ਆ, ਨਾ ਮੈਂ ਭੰਸੜਾ ਭੰਨਾਉਂਦੀ। ਕਹਿੰਦਾ - ਪੜ੍ਹਨ ਤਾਂ ਜਾਣਾਂ, ਜੇ ਮੋਬਾਇਲ ਲੈ ਕੇ ਦਿਉਗੇ। ਮੈਂ ਇਹਦੇ ਪਿਊ ਨੂੰ ਕਿਹਾ। ਉਹ ਚਾਰੇ ਖੁਰ ਚੁੱਕ ਕੇ ਪੈ ਗਿਆ__।

"ਤੇਰੇ ਪਿਉ ਨੇ ਮੈਨੂੰ ਨੋਟ ਦਿੱਤੇ ਸੀ। ਮੇਰੀ ਕਮਾਈ ਤਾਂ ਭਾਰਟੇ ਨੂੰ ਢੋਈ ਜਾਂਦੀ ਏ।....ਆਹ ਗੰਦੀ ਔਲਾਦ ਪਤਾ ਨਹੀਂ ਕਿੱਥੋਂ ਲੈ ਆਈ।"

ਉਹਨੇ ਹੋਰੇ ਪੁਆੜਾ ਪਾ ਲਿਆ ਸੀ। ਰੰਮੀ ਨੇ ਪਿਓ ਵੱਲ ਡੇਲੇ ਕੱਢ ਕੇ ਦੇਖਿਆ ਸੀ। ਪਤਾ ਨਹੀਂ ਉਹਨੂੰ ਹੋਰ ਕੀ-ਕੀ ਬੋਲਦਾ। ਸਵੇਰੇ ਘੁੱਟ ਲਾਈ ਬੈਠਾ ਸੀ। ਉਹਨੂੰ ਭੌਂਕਦੇ ਨੂੰ ਛੱਡ ਕੇ ਮੈਂ ਭਾਰਟੇ ਨੂੰ ਤੁਰ ਪਈ। ਸੋਚਿਆ ਕਿ ਬਿਮਲਾ ਦੇ ਨਿਆਣਿਆਂ ਦਾ ਮਿੰਨਤ ਤਰਲਾ ਕਰਾਂ। ਉਹ ਤਾਂ ਸਾਰੇ ਜਣੇ ਦੋ ਦੋ ਤਿੰਨ-ਤਿੰਨ ਲਈ ਫਿਰਦੇ ਨੇ। ਕਿਸੇ ਨੇ ਇੱਕ ਕੰਨ ਨਾਲ ਲਾਇਆ ਹੁੰਦਾ ਤੇ ਦੂਜਾ ਗਲੇ 'ਚ ਲਟਕਾਇਆ ਹੁੰਦਾ। ਆਪਣੀ ਬੀਹੀ ਵੜੀ। ਬਿਮਲਾ ਉਪਰਲੀ ਮੰਜ਼ਲ 'ਤੇ ਟਹਿਲ ਰਹੀ ਸੀ। ਹੱਥ ਨਾਲ ਅੰਦਰ ਨੂੰ ਸੱਦੀ ਜਾਵੇ। ਫੋਨ ਸੁਣਨ ਵਿਚ ਖੁਭੀ ਪਈ ਸੀ। ਬਾਹਰੋਂ ਫੋਨ ਆਇਆ ਹੋਣਾ ਏ। ਉਹਦਾ ਵੱਡਾ ਮੁੰਡਾ ਕਿੰਦਾ ਇਟਲੀ ਆ । ਹੇਮਾ ਵੀਰ ਵੀ ਉਹਨੂੰ ਮਿਲਣ ਗਿਆ ਐ ਇਟਲੀ। ਉਹਨਾਂ ਦਾ ਹਊ ਜਾਂ....। ਇਨ੍ਹਾਂ ਦੇ ਬਥੇਰੇ....।

ਛੋਟਾ ਗੇਟ ਖੁੱਲ੍ਹਾ ਸੀ ਮੈਂ ਅੰਦਰ ਜਾ ਵੜੀ। ਡਰਾਇੰਗ ਰੂਮ ਦੇ ਨਾਲ ਦੇ ਕਮਰੇ ਵਿਚ ਸੀ. ਡੀ. ਪਲੇਅਰ ਚੱਲ ਰਿਹਾ ਸੀ। ਮੈਂ ਦਰਵਾਜ਼ਾ ਖੋਲ੍ਹਿਆ, ਲੱਭੂ ਤੇ ਰੂਪਾ ਗੀਤ 'ਤੇ ਨੱਚ ਰਹੇ ਸੀ। ਗੁਆਂਢੀਆਂ ਦੇ ਸੱਤ-ਅੱਠ ਕੁ ਸਾਲ ਦੇ ਤਿੰਨ ਨਿਆਣੇ ਵੀ ਉਹਨਾਂ ਦੀ ਨਕਲ ਕਰ ਰਹੇ ਸਨ। ਪਹਿਲਾਂ ਤਾਂ ਮੈਨੂੰ ਕੁੜੀ ਦੇ ਕੱਪੜੇ ਵੇਖ ਕੇ ਤਰੇਲੀ ਆ ਗਈ। ਅੰਡਰ ਸ਼ਰਟ ਵਰਗੀ ਝੱਗੀ ਜਿਹੀ ਪਾਈ ਸੀ। ਸਾਰਾ ਲੱਕ ਤੇ ਢਿੱਡ ਨੰਗਾ। ਦਾਦੇ ਮਗਾਣਾ ਮੋਹਰੇ ਕੱਟ....। ਤੋਬਾ-ਤੋਬਾ....। ਦੋਨੋਂ ਛਾਤੀਆਂ ਬਾਹਰ ਡਿੱਗਣ ਨੂੰ ਫਿਰਨ। ਰੂਪਾ ਗੀਤ ਦੇ ਬੋਲਾਂ 'ਤੇ ਇਸ਼ਾਰੇ ਕਰੇ ਤਾਂ ਉਂਗਲੀ ਛਾਤੀ ਤਕ ਲੈ ਕੇ ਜਾਵੇ। ਜਦੋਂ ਸੰਗੀਤ ਦੀ ਧੁਨ ਵੱਜੇ, ਛਾਤੀਆਂ ਨੂੰ ਮੁੰਡੇ ਦੇ ਮੂਹਰੇ ਕਰਕੇ ਹਿਲਾਵੇ। ਜਿੱਦਾਂ ਸਟੇਜ 'ਤੇ ਡਾਂਸਰਾਂ ਹਿਲਾਉਂਦੀਆਂ ਹੁੰਦੀਆਂ। ਆਹ ਕੱਲ੍ਹ ਫਗਵਾੜੇ ਪੈਲੇਸ ਵਿਚ ਕੁੜੀ ਨੇ ਛਾਤੀ ਤੋਂ ਚੁੰਨੀ ਨਹੀਂ ਲਾਹੀ। ਬੰਦ ਗਲੇ ਦਾ ਸੂਟ ਪਾਇਆ ਸੀ। ਲੱਭੂ ਨੇ ਤਾਂ....। ਗੱਲ ਈ ਛੱਡੋ। ਧੁਨ ਤੇਜ਼ ਹੋਈ ਤਾਂ ਲੱਭੂ ਜ਼ਿਆਦਾ ਈ ਹਲੋਣ ਲੱਗ ਪਈ। ਲੱਭੂ ਦੀ ਬਰਾ ਦੀ ਹੁੱਕ ਖੁੱਲ੍ਹ ਗਈ। ਉਹਨੇ ਸੀ. ਡੀ. ਪਲੇਅਰ ਬੰਦ ਕਰ ਦਿੱਤਾ।

"ਭੂਆ ਜੀ, ਨਮਸਤੇ। ਬੈਠੋ....। ਅਸੀਂ ਰੀਹਰਸਲ ਕਰਦੇ ਪਏ ਆਂ।" ਰੁਮਾਲ ਨਾਲ ਪਸੀਨਾ ਪੂੰਝਦੀ ਲੱਭੂ ਨੇ ਮੈਨੂੰ ਗਲਵਕੜੀ ਪਾਈ।

"ਪੈਰੀਂ ਪੈਂਦਾ, ਭੂਆ ਜੀ।" ਰੂਪਾ ਮੱਥਾ ਟੇਕ ਕੇ ਕੁਰਸੀ ਚੁੱਕ ਲਿਆਇਆ।

"ਰੂਪੇ, ਪਹਿਲਾਂ ਮੇਰੀ ਹੁੱਕ ਲਾ।" ਲੱਭੂ ਨੇ ਝੱਗੀ ਜਿਹੀ ਦਾ ਪਿਛਲਾ ਪਾਸਾ ਚੁੱਕ ਦਿੱਤਾ ਸੀ।

ਰੂਪੇ ਨੇ ਦੋਨਾਂ ਹੱਥਾਂ ਨਾਲ ਬੈਲਟਾਂ ਫੜੀਆਂ ਤੇ ਹੁੱਕ ਲਾ ਦਿੱਤੀ। ਮੇਰਾ ਉਪਰਲਾ ਸਾਹ ਉੱਪਰ ਤੇ ਹੇਠਲਾ ਹੇਠਾਂ।....ਲੱਭੂ ਨੇ ਮੈਨੂੰ ਕੋਕ ਫੜਾਇਆ ਸੀ। ਸਵਿੱਚ ਆਨ ਕਰਕੇ ਫੇਰ ਰੀਹਰਸਲ ਕਰਨ ਲੱਗ ਪਏ ਸਨ। ਗੀਤ ਦੇ ਬੋਲ ਗੂੰਜੇ :-

'ਬਾਬਾ ਵੇ ਕਲਾ ਮਰੋੜ

ਨਿੱਕੀਏ ਨੀ ਲਾ ਦੇ ਜ਼ੋਰ।'

ਬੋਲਾਂ 'ਤੇ ਉਹਨਾਂ ਦੇ ਐਕਸ਼ਨ ਦੇਖ-ਦੇਖ ਕੇ ਮੈਂ ਧਰਤੀ ਵਿਚ ਧਸਦੀ ਜਾਵਾਂ। ਹੈਅ! ਸਕੇ ਭੈਣ ਭਰਾ ਤੇ.......। ਉੱਤੋਂ ਹੋਰ ਸਿਤਮ ਉਹ ਨਿੱਕੇ-ਨਿੱਕੇ ਨਿਆਣੇ ਵੀ ਉਹਨਾਂ ਵਾਂਗ ਕਰਨ। ਮੈਂ ਉੱਠ ਕੇ ਤੁਰਨ ਲੱਗੀ ਸੀ। ਹਸੂੰ-ਹਸੂੰ ਕਰਦੀ ਬਿਮਲਾ ਅੰਦਰ ਆ ਵੜੀ। ਮੇਰਾ ਕਲਾਵਾ ਭਰ ਕੇ ਮੈਨੂੰ ਤੋਲ ਦਿੱਤਾ। ਉਹ ਮੈਨੂੰ ਡਰਾਇੰਗ ਰੂਮ 'ਚ ਸੋਫੇ 'ਤੇ ਲੈ ਕੇ ਬਹਿ ਗਈ। ਮੋਬਾਇਲ ਫੋਨ ਨੂੰ ਟੇਬਲ 'ਤੇ ਰੱਖ ਕੇ ਬੋਲੀ-

"ਅਮਰੀਕਾ ਤੋਂ ਕੁੜੀਆਂ ਦੇ ਪ੍ਰਮੋਟਰਾਂ ਦਾ ਫੋਨ ਸੀ। ਰੱਜੂ ਨੂੰ ਛੇ ਮਹੀਨੇ ਲਈ ਅਮਰੀ
ਲੈ ਕੇ ਜਾਣਾਂ। ਸੱਭਿਆਚਾਰਕ ਪ੍ਰੋਗਰਾਮ ਕਰਨੇ।" ਉਹਦਾ ਚਿਹਰਾ ਦਗ-ਦਗ ਕਰ ਰਿਹਾ ਸੀ।

ਮੈਂ ਵਧਾਈਆਂ ਦੇ ਦਿੱਤੀਆਂ, ਪਰ ਮੈਂ ਅੰਦਰ ਵਾਲੇ ਦ੍ਰਿਸ਼ਾਂ ਨਾਲ ਦੋ-ਚਾਰ ਹੋ ਰ
ਸਾਂ। ਬਿਮਲਾ ਸੀਡੀਆਂ ਚੁੱਕ ਲਿਆਈ। ਕੰਪਿਊਟਰ 'ਤੇ ਲਾ ਕੇ ਵਿਖਾਉਣ ਲੱਗ ਪਈ। ਉ
ਸੀਡੀਆਂ ਲੱਭੂ ਤੇ ਰੱਜੂ ਦੇ ਵੱਖ-ਵੱਖ ਸਟੇਜੀ ਪ੍ਰੋਗਰਾਮਾਂ ਦੀਆਂ ਸਨ। ਕਈ ਸੀਨ ਦੇਖ ਕੇ
ਮੇਰਾ ਦਿਲ ਕਰਦਾ ਕਿ ਸਿਰ ਗੋਡਿਆਂ ਵਿਚ ਦੇ ਲਵਾਂ। ਬਿਮਲਾ ਖਿੜੀ ਪਈ ਸੀ। ਉਹ ਇਕੱਲੇ
ਇਕੱਲੇ ਪ੍ਰੋਗਰਾਮ ਬਾਰੇ ਦੱਸ ਰਹੀ ਸੀ। ਰੂਪਾ ਤੇ ਲੱਭੂ ਵੀ ਪਸੀਨੋ ਪਸੀਨਾ ਹੋਈ ਡਰਾਇੰਗ ਰੂ
ਵਿਚ ਆ ਵੜੇ ਸਨ।

"ਪੁੱਤ, ਕਿਚਨ ਵਿਚ ਤੁਹਾਡਾ ਦੁੱਧ ਪਿਆ।" ਬਿਮਲਾ ਨੇ ਲੱਭੂ ਦੀਆਂ ਗੱਲ
ਥਪਥਪਾਈਆਂ ਸਨ।

"ਓ ਨੋ ਮੰਮ....। ਚਿਲਡ ਬੀਅਰ....।" ਲੱਭੂ ਨੇ ਗਲਮਾ ਕੂਲਰ ਮੋਹਰੇ ਕੀਤਾ।

"ਦੇਖ ਲੈ ਨਣਾਨੇ। ਨਿਆਣਿਆਂ ਦੇ ਟੇਸਟ। ਅਸੀਂ ਪੰਜ ਕਿਲੋ ਦੁੱਧ ਲੈਂਦੇ ਆਂ। ਪੀਂ
ਨਹੀਂ। ਕੁੱਤਿਆਂ ਬਿੱਲਿਆਂ ਦੇ ਮੂੰਹ ਲਗਦਾ।"

ਸਾਡੇ ਇਕ ਮੱਝ ਤਾਂ ਅਗਲੇ ਮਹੀਨੇ ਸੂਣ ਵਾਲੀ ਆ। ਦੂਜੀ ਸੁੱਖ ਨਾਲ ਪੰਜ ਕਿਲੋ ਦੁੱ
ਦਿੰਦੀ ਆ। ਚਾਰ ਕਿਲੋ ਵੇਚ ਦੇਈਦਾ ਆ। ਕਿਲੋ ਨਾਲ ਗੁਜ਼ਾਰਾ ਕਰੀਦਾ ਆ। ਮੈਂ ਘਰ
ਭੁੱਲਣਾ ਚਾਹੁੰਦੀ ਹਾਂ। ਪਰ ਘਰ ....।

ਲੱਭੂ ਕੂਲਰ ਮੋਹਰੇ ਬਹਿ ਗਈ। ਰੂਪਾ ਠੋਡੀ ਉਹਦੇ ਮੋਢੇ ਉੱਤੇ ਰੱਖ ਕੇ ਬਹਿ ਗਿਆ।
ਉਹਦੀ ਨੱਥ ਨਾਲ ਛੇੜਖਾਨੀ ਕਰਨ ਲੱਗ ਪਿਆ। ਮੈਂ ਕਦੇ ਰੂਪੇ ਵੱਲ ਦੇਖਾਂ ਤੇ ਕਦੇ ਲੱਭੂ ਵੱਲ।
ਚਿਹਰੇ 'ਤੇ ਮੁਸਕਰਾਹਟ ਵੀ ਲਿਆਂਦੀ। ਮੇਰੇ ਅੰਦਰ ਖੌਰੂ ਪੈਣ ਲੱਗਾ। ਜੇ ਸੱਤਾ ਆ ਜਾਵੇ....।

ਸਾਡੀ ਗਲੀ ਵਿਚ ਨੰਜੋ ਦੇ ਭਰਾ ਕਾਲੇ ਦਾ ਵਿਆਹ ਸੀ। ਬਰਾਤ ਵਿਆਹੁਣ ਗਈ ਹੋਈ
ਸੀ। ਨੰਜੋ ਮੇਰੇ ਨਾਲ ਸਕੂਲ 'ਚ ਦਸਵੀਂ ਤਕ ਪੜ੍ਹਦੀ ਰਹੀ ਆ। ਮੇਲਣਾਂ ਨੇ ਨੱਚ-ਨੱਚ ਵਿਹੜ
ਨੀਵਾਂ ਕੀਤਾ ਪਿਆ ਸੀ। ਨੰਜੋ ਨੇ ਮੈਨੂੰ ਵੀ ਖਿੱਚ ਲਿਆ ਸੀ। ਮੈਂ ਸਿਰ 'ਤੇ ਚੁੰਨੀ ਦੀ ਪੱਗ ਬੰਨ੍ਹੀ।

'ਸਭਨਾਂ ਨੇ ਪੀਤੀ ਤਿਪਕਾ ਤਿਪਕਾ, ਕਾਲੇ ਨੇ ਪੀਤੀ ਬਾਟੇ ਨਾਲ।
ਚੜ੍ਹ ਗਈ ਓ ਛਰਾਟੇ ਨਾਲ, ਚੜ੍ਹ ਗਈ ਓ....।'

ਮੈਂ ਅਜੇ ਸ਼ਰਾਬੀ ਦਾ ਸਵਾਂਗ ਉਤਾਰਨ ਲਈ ਬੋਲੀ ਚੁੱਕੀ ਹੀ ਸੀ ਕਿ ਕਿਧਰੋਂ ਸੱਤਾ ਆ
ਪਹੁੰਚਿਆ। ਲਾਲ ਅੱਖਾਂ....! ਅੱਖਾਂ ਵਿਚੋਂ ਅੰਗਿਆਰ ਡਿੱਗਣ। ਮੇਰਾ ਉਹਦੀਆਂ ਅੱਖਾਂ ਵੱਲ
ਮੁੜ ਦੇਖਣ ਦਾ ਹੀਆ ਨਹੀਂ ਪਿਆ। ਘਰ ਨੂੰ ਨੰਗੇ ਪੈਰੀਂ ਭੱਜ ਆਈ। ਮੇਰੀ ਤਾਂ ਜੁੱਤੀ ਵੀ ਓਥੇ
ਈ ਰਹਿ ਗਈ ਸੀ। ਭਰਾ ਤਾਂ ਉਹ ਮੇਰਾ ਸੀ। ਪਰ ਬੀਹੀ ਦੀਆਂ ਸਾਰੀਆਂ ਕੁੜੀਆਂ ਉਹਤੋਂ
ਡਰਦੀਆਂ ਸਨ।

"ਜਾਹ, ਸ਼ਹਿਰੋਂ ਪਿਜ਼ਾ ਲਿਆ। ਦੋ ਕੁ ਬਰਗਰ ਵੀ ਫੜ ਲਿਆਈਂ। ਭੂਆ ਤੇਰੀ ਨੂੰ ਲੰਚ
ਕਰਾਈਏ।" ਬਿਮਲਾ ਨੇ ਪੰਜ ਸੌ ਦਾ ਨੋਟ ਮੁੰਡੇ ਦੇ ਹੱਥ 'ਤੇ ਰੱਖਿਆ ਸੀ।

ਰੂਪਾ ਉਸੀ ਵੇਲੇ ਮੋਟਰ ਸਾਇਕਲ ਲੈ ਕੇ ਉੱਡ ਗਿਆ ਸੀ। ਲੱਭੂ ਰਸੋਈ 'ਚ ਗਈ ਤੇ
ਮੂੰਹ ਪੂੰਝਦੀ ਹੋਈ ਸਾਡੇ ਕੋਲ ਆ ਕੇ ਬੈਠ ਗਈ। ਮੋਬਾਇਲ ਫ਼ੋਨ ਕੰਨਾਂ ਨੂੰ ਲਾ ਲਿਆ। ਟੂਣੇਹਾਰ
ਵੀ ਇੱਦਾਂ ਹੀ ਕਰਦੀ ਹੋਊ? ਜੇ ਮੇਰੀ ਰੰਮੀ ਇੱਦਾਂ ਕਰੇ ਤਾਂ? ਸੱਤਾ? ਪਰ ਸੱਤਾ ਤਾਂ ਹੁਣ....।
ਮੇਰੀਆਂ ਅੱਖਾਂ ਭਰ ਆਈਆਂ ਸਨ। ਪਰ ਮੈਂ ਉਹਨਾਂ ਨੂੰ ਪਤਾ ਨਾ ਲੱਗਣ ਦਿੱਤਾ। ਸਗੋਂ ਬਿਮਲਾ ਦੇ
ਹਾਸਿਆਂ ਵਿਚ ਸ਼ਾਮਲ ਹੋਣ ਦੀ ਕੋਸ਼ਿਸ਼ ਕਰਦੀ ਰਹੀ। ਉਹ ਗੁਸਲਖਾਨਾ ਦਿਖਾਉਣ ਲੈ ਤੁਰੀ ਸੀ।

"ਇਹ ਰੱਜੂ ਦਾ ਵਾਸ਼-ਰੂਮ ਆ। ਆਹ ਉਪਰੋਂ ਰੇਨਿੰਗ ਵਾਟਰ ਡਿਗਦਾ। ਸਾਈਡ ਤੋਂ
ਮਸਾਜ ਵਾਟਰ ਆ। ਆਹ....। ਆਹ.....। ਬਾਕੀ ਤਿੰਨਾਂ ਦੇ ਵੀ ਇੱਦਾਂ ਦੇ ਬਣਾਉਣੇ ਆ।"



ਮੈਂ ਉਹਦੀ ਬੋਲੀ ਤੋਂ ਹੈਰਾਨ ਹੋਈ ਸੀ। ਉਹਨੂੰ ਪੌਣਾਹਾਰੀ ਨਹੀਂ ਸੀ ਕਹਿਣਾ ਆਉਂਦਾ।
ਹੇਮੇ ਵੀਰੇ ਨੇ ਸ਼ਾਹਤਲਾਈ ਵਿਚ ਪੌਣਾਹਾਰੀ ਕਹਾ-ਕਹਾ ਕੇ ਟਿੱਲ ਲਾ ਲਿਆ ਸੀ। ਭਾਈ, ਪੈਸਾ
ਆਉਣ ਨਾਲ ਸਭ ਕੁਛ ਆ ਜਾਂਦਾ। ਹੁਣ ਦੇਖ ਲਓ, ਅੱਧੀ ਅੰਗਰੇਜ਼ੀ ਬੋਲਦੀ ਏ ਤੇ ਅੱਧੀ
ਪੰਜਾਬੀ। ਕੱਲੇ-ਕੱਲੇ ਜੀਅ ਕੋਲ ਬੈੱਡ ਰੂਮ ਆ। ਦੋ ਤਾਂ ਕਾਰਾਂ ਖੜ੍ਹੀਆਂ।

"ਓ ਡੀਅਰ ਰੂਪ, ਆਈ ਐਮ ਹੰਗਰੀ....ਹਰੀ ਅੱਪ।" ਲੱਭੂ ਨੇ ਮੋਬਾਈਲ 'ਤੇ ਹੀ
ਰੌਲਾ ਪਾ ਲਿਆ ਸੀ।

ਰੂਪਾ ਪਿਜ਼ਾ ਤੇ ਬਰਗਰ ਲੈ ਆਇਆ ਸੀ। ..ਮੇਰੇ ਅੰਦਰ ਨਾ ਲੰਘਣ। ਰੇਸ਼ੇ ਜਿਹੇ..ਤਾਰਾਂ
ਜਿਹੀਆਂ ਤੋਂ ਕਚਿਆਣ ਆਵੇ।

ਦੱਸ ਭਲਾ ਪਿਜ਼ੇ ਤੇ ਕੋਕ ਦਾ ਕੀ ਮੇਲ। ਚਾਹ ਜਾਂ ਦੁੱਧ ਨਾਲ ਤਾਂ ਇੱਦਾਂ ਦੀ ਚੀਜ਼ ਖਾਧੀ ਜਾ
ਸਕਦੀ ਆ। ਮੈਂ ਕੋਕ ਪੀਣ ਤੋਂ ਡਰਾਂ। ਮੁੰਡਾ ਕੁੜੀ ਬੀਅਰ ਦੇ ਗਲਾਸ ਭਰ-ਭਰ ਪੀਣ ਲੱਗੇ ਹੋਏ। ਤਿੰਨੋਂ
ਜਣੇ ਇਕ ਦੂਜੇ ਤੋਂ ਖੋਹ-ਖੋਹ ਕੇ ਖਾਣ। ਸੌਸ ਨਾਲ ਲਿਬੜੀਆਂ ਉਂਗਲੀਆਂ ਵੀ ਚੱਟੀ ਜਾਣ।

ਖਾਣ ਪੀਣ ਤੋਂ ਵਿਹਲੇ ਹੋਏ। ਮੈਂ ਅਸਲ ਮੁੱਦੇ 'ਤੇ ਆਈ। ਰੂਪਾ ਆਪਣੇ ਬੈੱਡ ਰੂਮ 'ਚ
ਗਿਆ। ਮੋਬਾਇਲ ਲਿਆ ਕੇ ਮੇਰੇ ਹੱਥ 'ਤੇ ਰੱਖ ਦਿੱਤਾ।

"ਭੂਆ ਜੀ, ਇਹਦੀ ਸਿਮ ਪੈਣ ਵਾਲੀ ਆ। ਅਲਜੀਤ ਨੂੰ ਕਿਹੋ ਕਿ ਪੁਆ ਲਏ।"

ਸਾਰੇ ਟੱਬਰ ਨੂੰ ਅਸੀਸਾਂ ਦਿੰਦੀ ਮੈਂ ਆਪਣੇ ਘਰ ਆ ਵੜੀ ਸੀ। ਬੀਜੀ ਨੇ ਰੋਟੀ ਲਾਹੀ
ਹੋਈ ਸੀ। ਮੈਂ ਆਪ ਖਾਧੀ ਤੇ ਬਾਊ ਜੀ ਨੂੰ ਖੁਆ ਕੇ ਤੁਰ ਪਈ ਸੀ। ਸ਼ਾਮ ਨੂੰ ਖਟਕੜ ਕਲਾਂ
ਪੁੱਜੀ ਸੀ। ਰੰਮੀ ਦਾ ਪਿਓ ਟੱਲੀ ਹੋਇਆ ਪਿਆ ਸੀ। ਅਲਜੀਤ ਮੋਬਾਇਲ ਲੈ ਕੇ ਸ਼ਹਿਰ ਜਾ
ਵੜਿਆ। ਨ੍ਹੇਰੇ ਹੋਏ ਮੁੜਿਆ ਸੀ। ਅੱਧੀ ਰਾਤ ਤਕ ਫੋਨ 'ਤੇ ਪਤਾ ਨਈਂ ਕੀ ਟਿੱਕ-ਟਿੱਕ ਕਰਦਾ
ਰਿਹਾ ਸੀ। ਕਿੱਥੇ ਜੰਮ ਪਈ ਮੇਰੇ ਘਰ ਬਾਂਦਰ ਔਲਾਦ। ਇਹ ਬਾਰ੍ਹਵੀਂ ਤਾਂ ਨਕਲ ਮਾਰ ਕੇ ਕਰ
ਗਿਆ। ਕਾਲਜ ਜਾ ਕੇ ਫੂਕ ਨਿਕਲ ਗਈ। ਸੜੇ ਮੋਬਾਇਲਾਂ ਜੋਗਾ ਰਹਿ ਗਿਆ। ਦਿਨ ਹੋਵੇ ਰਾਤ
ਹੋਵੇ, ਇਹਦੇ ਕੰਨਾਂ ਨੂੰ ਮੋਬਾਇਲ ਲੱਗਾ ਹੋਊ। ਰਵੇਲ ਸੂੰ ਦੇ ਭਾਣਜੇ ਤੋਂ ਭਰਤੀ ਵੀ ਨਹੀਂ ਕਰਾ
ਹੋਇਆ। ਉਹ ਵੀ ਕੀ ਕਰੇ। ਕਿਹੜਾ ਕੋਈ ਨੌਕਰੀ ਨਿਕਲੀ ਆ। ਹਾਰ ਕੇ ਰੰਮੀ ਨੇ ਆਈ.
ਟੀ. ਆਈ. ਕਰਨ ਲਾਇਆ।

ਕੁੜੀ ਮੇਰੀ ਬੀਬੀ ਆ। ਆਪਣੀ ਪੜ੍ਹਾਈ ਦਾ ਖ਼ਰਚਾ ਆਪ ਚੁੱਕਦੀ ਆ। ਟਿਊਸ਼ਨ
ਪੜ੍ਹਾਉਂਦੀ ਆ। ਜਿਹੜੇ ਪੰਜ-ਸੱਤ ਨਿਆਣੇ ਕਨੇਡਾ ਅਮਰੀਕਾ ਵਾਲਿਆਂ ਦੇ ਆ। ਉਨ੍ਹਾਂ ਤੋਂ ਈ
ਪੈਸੇ ਲੈਂਦੀ ਐ। ਗਰੀਬਾਂ ਦੇ ਨਿਆਣਿਆਂ ਨੂੰ ਮੁਫ਼ਤ ਪੜ੍ਹਾਉਂਦੀ ਆ। ਉਨ੍ਹਾਂ ਨੂੰ ਭਗਤ ਸਿੰਘ ਤੇ
ਸੁਖਦੇਵ ਹੁਰਾਂ ਦੇ ਕਿਤਾਬਚੇ ਪੜ੍ਹਾਉਂਦੀ ਆ। ਇਹਨੇ ਐਤਕੀਂ ਬੀ ਏ ਕਰ ਜਾਣੀ ਆਂ। ਅਗਾਂਹ ਕੁਝ
ਸੁੱਝਦਾ ਨਹੀਂ। ਕੀ ਕਰਾਈਏ?....ਸਰਕਾਰ ਕੋਈ ਨੌਕਰੀ ਵੀ ਨਹੀਂ ਕੱਢਦੀ। ਪ੍ਰਾਈਵੇਟ
ਕੰਪਨੀਆਂ ਵਾਲੇ ਬਥੇਰੇ ਦਗੜ-ਦਗੜ ਕਰੀ ਫਿਰਦੇ ਆ। ਜਵਾਨ ਕੁੜੀਆਂ ਮੁੰਡਿਆਂ ਨੂੰ ਘਰਾਂ ਵਿਚ
ਸਮਾਨ ਵੇਚਣ ਲਈ ਤੋਰ ਦਿੰਦੇ ਆ। ਬੰਦੇ ਦੀ ਜ਼ਿੰਦਗੀ ਲੱਗ ਜਾਂਦੀ ਆ ਨਿਆਣਿਆਂ ਨੂੰ
ਪੜ੍ਹਾਉਂਦਿਆਂ। ਇਹ ਮਰ ਜਾਣੇ....। ਦਫ਼ਤਰਾਂ ਵਿਚ ਹਜ਼ਾਰ ਦੇ ਹਜ਼ਾਰ ਰੁਪਇਆਂ 'ਤੇ ਰੱਖ ਲੈਂਦੇ
ਆ। ਸਾਰਾ ਖ਼ੂਨ ਚੂਸ ਲੈਂਦੇ ਨੇ।

ਹੁਣ ਆਹ ਕੁੜੀ ਦਿਨ ਰਾਤ ਕਿਤਾਬਾਂ ਨਾਲ ਮੱਥਾ ਮਾਰਦੀ ਆ। ਇਹਦੀਆਂ ਜਮਾਤਾਂ
ਖੂਹ 'ਚ ਈ ਪੈ ਜਾਣੀਆਂ। ਮੈਂ ਤਾਂ ਆਹ ਫ਼ਗਵਾੜੇ ਵਾਲੇ ਪ੍ਰੋਗਰਾਮ ਤੋਂ ਪਹਿਲਾਂ ਈ ਬਿਮਲਾ ਦੀ ਮੰਨ
ਲਈ ਆ। ਮੈਂ ਵੀ ਧੀ ਨੂੰ ਕੈਨੇਡਾ, ਅਮਰੀਕਾ, ਇੰਗਲੈਂਡ ਭੇਜਣ ਦੇ ਸੁਫ਼ਨੇ ਲੈਣ ਲੱਗੀ
ਹਾਂ।....ਫੇਰ ਇਹਨੂੰ ਪੜ੍ਹਾਉਣਾ ਜ਼ਰੂਰੀ ਆ? ਲੱਭੂ ਤੇ ਰੱਜੂ ਦਸਵੀਂ ਨਹੀਂ ਟੱਪੀਆਂ। ਮੁੰਡੇ ਇੱਥੇ
ਤਕ ਵੀ ਨਹੀਂ ਪਹੁੰਚੇ। ....ਚੱਲ ਰੋਟੀ ਤਾਂ ਚੱਜ ਦੀ ਖਾਂਦੇ ਆ। ਚੰਗਾ ਪਹਿਨਦੇ ਆ। ਨਿਆਣੇ
ਤਰਸਦੇ ਤਾਂ ਨਹੀਂ। ਜੇ ਰੰਮੀ ਮੰਨ ਜਾਵੇ। ਸਾਡੇ ਵੀ ਸਾਰੇ ਧੋਣੇ ਧੋਤੇ ਜਾਣ।

ਮੈਂ ਘਬਰਾਈ ਹੋਈ ਅੰਦਰ ਵੜੀ ਹਾਂ। ਚਿਹਰੇ 'ਤੇ ਮੁਸਕਰਾਹਟ ਲਿਆਉਂਦੀ ਆਂ। ਧੀ ਨੂੰ

ਕਲਾਵੇ ਵਿਚ ਲੈ ਕੇ ਮੱਥਾ ਚੁੰਮਦੀ ਆਂ। ਇਹ ਮੇਰੇ ਵੱਲ ਹੈਰਾਨੀ ਨਾਲ ਦੇਖਣ ਲੱਗ ਪਈ ਹੈ। ਮੇਰੀਆਂ ਬਾਂਹਾਂ ਵਿਚ ਬਿਮਲਾ ਜਿੰਨੀ ਜਾਨ ਕਿੱਥੇ! ਮੈਂ ਇਹਦੇ ਨਾਨਕਿਆਂ ਦੀਆਂ ਗੱਲਾਂ ਛੇੜ ਕੇ ਬਹਿ ਗਈ ਆਂ।

ਭਾਰਟੇ ਵਿਚ ਸਾਡੇ ਪੰਜ ਘਰ ਸਨ। ਸਾਰੇ ਲਾਗੀ- ਥੱਥੀ ਸੀ। ਬੀਜੀ ਚਾਰ-ਪੰਜ ਘਰਾਂ ਦਾ ਖ਼ੁਸ਼ੀ-ਗ਼ਮੀ ਮੌਕੇ ਕੰਮ ਕਰ ਆਉਂਦੀ ਸੀ। ਬੱਸ ਗੋਗਲੇ, ਸੀਰਨੀ, ਲੱਡੂ, ਭਾਜੀ ਵੰਡ ਆਉਂਦੀ ਸੀ। ਬਾਊ ਜੀ ਸਨੇਹਾ ਦੇਣ ਦਾ ਕੰਮ ਕਰਦੇ। ਬਾਅਦ ਵਿਚ ਜਦ ਸੱਤੇ ਨੇ ਫ਼ੋਟੋਗਰਾਫ਼ਰ ਤੇ ਮੂਵੀ ਬਣਾਉਣ ਦੀ ਦੁਕਾਨ ਪਾ ਲਈ, ਉਹ ਕੰਮ ਵੀ ਛੱਡ ਦਿੱਤੇ। ਸ਼ਾਇਦ ਬੀਜੀ ਜਾਂ ਬਾਊ ਜੀ ਨਾ ਵੀ ਛੱਡਦੇ। ਪਰ ਸੱਤੇ ਦੀ ਅੜੀ ਅੱਗੇ ਕੀਹਦਾ ਜ਼ੋਰ? ਕਹਿੰਦਾ ਆਪਣਾ ਕਮਾਵਾਂਗੇ ਤੇ ਆਪਣਾ ਖਾਵਾਂਗੇ। ਬੀਜੀ ਨੇ ਕੁਛ ਕਹਿਣਾ ਤਾਂ ਅੱਗੋਂ ਬੋਲ ਪੈਣਾ:

"ਤੁਹਾਨੂੰ ਕੰਮ ਕਰਨ ਦਾ ਕੁੱਛ ਮਿਲਦਾ? ਜੂਠ ਤੇ ਉਤਾਰ....। ਏਹੋ ਗੱਲਾਂ ਸਾਨੂੰ ਸਾਰੀ ਉਮਰ ਉੱਠਣ ਨਹੀਂ ਦਿੰਦੀਆਂ। ਹੀਣ ਭਾਵਨਾ ਦਾ ਸ਼ਿਕਾਰ ਬਣਾਉਂਦੀਆਂ। ਇਨ੍ਹਾਂ ਗੱਲਾਂ ਕਰਕੇ ਅਸੀਂ ਅਗਲਿਆਂ ਦੇ ਬਰਾਬਰ ਨਹੀਂ ਖੜ੍ਹ ਸਕਦੇ। ਲੜਨਾ ਤਾਂ ਦੂਰ ਦੀ ਗੱਲ ਰਹੀ।"

ਉਹਨੂੰ ਬਹਿਸ ਵਿਚ ਕੌਣ ਜਿੱਤ ਸਕਦਾ ਸੀ? ਉਹਨੇ ਬੜਾ ਸੋਹਣਾ ਘਰ ਚਲਾ ਲਿਆ ਸੀ। ਮੇਰਾ ਵਿਆਹ ਕੀਤਾ। ਕਹਿੰਦਾ ਆਪਣਾ ਬਾਅਦ 'ਚ ਕਰਾਉਣਾ। ਤਾਂ ਕੀ ਹੋਇਆ, ਜੇ ਕੁੜੀ ਛੋਟੀ ਆ। ਬੱਸ ਇਕ ਗੱਲੋਂ ਧੋਖਾ ਖਾ ਗਿਆ। ਜਿਹੜਾ ਬਸਿਆਲੇ ਵਾਲੇ ਫੁੱਫੜ ਦੀਆਂ ਗੱਲਾਂ ਵਿਚ ਆ ਕੇ, ਮੈਨੂੰ ਸ਼ਰਾਬੀ ਦੇ ਗਲ ਲਾ ਦਿੱਤਾ। ਫੁੱਫੜ ਦੀ ਇੱਥੇ ਖਟਕੜ ਕਲਾਂ ਰਿਸ਼ਤੇਦਾਰੀ ਸੀ। ਰੰਮੀ ਦਾ ਡੈਡੀ ਦੋ ਸਾਲ ਕੁਵੈਤ ਲਾ ਕੇ ਆਇਆ ਸੀ। ਕਹਿੰਦਾ ਸੀ ਵਿਆਹ ਕਰਵਾ ਕੇ ਚਲੇ ਜਾਣਾ। ਮੁੜ ਅੱਜ ਜਾਂਦਾ। ਇੱਥੇ ਗਲੀਆਂ ਸੜਕਾਂ ਵਿਚ ਰੁਲਦਾ ਫਿਰਦਾ। ਝੂਠ ਦੀਆਂ ਪੰਡਾਂ। ਹੈ ਤਾਂ ਰਾਜ ਮਿਸਤਰੀ,ਪਰ ਠੇਕੇਦਾਰ ਕਹਾ ਕੇ ਬੜਾ ਹੁੱਬਦਾ।

ਰੰਮੀ ਚਿੜ ਗਈ ਆ। ਪਿਓ ਦਾ ਨਾਂ ਲੈ ਕੇ ਨਹੀਂ ਰਾਜ਼ੀ। ਭੁੱਖਾ ਮਰਦਾ ਮਰ ਜਾਏ। ਰੋਟੀ ਨਹੀਂ ਦਿੰਦੀ। ਕਦੇ ਪਾਣੀ ਦਾ ਗਲਾਸ ਨਹੀਂ ਫੜਾਉਂਦੀ। ਭਾਵੇਂ ਵਿਲਕਦਾ ਰਵ੍ਹੇ। ਆਖੂਗੀ__

"ਜੇ ਸਾਡੇ ਨਾਲੋਂ ਸ਼ਰਾਬਾਂ ਚੰਗੀਆਂ, ਸਾਨੂੰ ਜੰਮਣ ਦੀ ਕੀ ਲੋੜ ਸੀ ?"

ਇਹ ਤਾਂ ਕਲਿਹਣੀ ਭਰਾ ਦੇ ਕੱਪੜੇ ਨਹੀਂ ਧੋਂਦੀ। ਮੈਂ ਫਗਵਾੜੇ ਵਿਆਹ 'ਤੇ ਜਾਣ ਵੇਲੇ ਨਲਕੇ ਮੋਹਰੇ ਕੱਪੜੇ ਭੇਂਅ ਗਈ। ਇਹਨੂੰ ਧੋਣ ਲਈ ਕਹਿ ਗਈ ਸਾਂ। ਕੱਲ੍ਹ ਵਾਪਸ ਮੁੜੀ ਤਾਂ ਉਵੇਂ ਦੇ ਉਵੇਂ ਪਏ ਸੀ, ਜਿੱਦਾਂ ਰੱਖ ਕੇ ਗਈ ਸਾਂ। ਮੈਂ ਪੁੱਛਿਆ ਤਾਂ ਮੈਨੂੰ ਪੈ ਈ ਗਈ ਸੀ__

"ਕੋਈ ਪੈਂਟ ਕਮੀਜ਼ ਹੈਗੀ, ਜਿਹਦੇ ਵਿਚੋਂ ਮੁਸ਼ਕ ਨਾ ਆਉਂਦਾ ਹੋਵੇ। ਇਕ ਜੇਬ 'ਚ ਹੱਥ ਮਾਰੋ, ਤੰਬਾਕੂ ਨਿਕਲੂ। ਦੂਜੀ 'ਚ ਮਾਰੋ ਬੀੜੀਆਂ ਨਿਕਲ।"

ਇਹਨੇ ਤਾਂ ਟੂਨੇਹਾਰਨ ਦੇ ਡਾਂਸ ਦਾ ਸਵਾਦ ਮਾਰ ਦਿੱਤਾ ਸੀ। ਮੈਂ ਰੰਮੀ ਦੀਆਂ ਗੱਲਾਂ ਵੱਲ ਧਿਆਨ ਨਹੀਂ ਦਿੱਤਾ ਸੀ। ਇਹਨੂੰ ਕੌਣ ਮੱਤ ਦੇਵੇ? ਮੈਂ ਤਾਂ ਉਮਰ ਕੱਟ ਲਈ। ਇਹਦਾ ਕੀ ਬਣੂ? ਪਤਾ ਨਹੀਂ ਅੱਗਿਓਂ ਕਿੱਦਾਂ ਦੇ ਟੱਕਰਨੇ ਆਂ। ਇਹਦੀ ਜੂਨ ਸੁਧਾਰਨ ਲਈ ਵਾਰ-ਵਾਰ ਬਿਮਲਾ ਦੀਆਂ ਗੱਲਾਂ ਸੁਣਾਉਂਦੀ ਆਂ। ਇਹ ਤੇ ਹੁਣ ਥੁੰਨ-ਵੱਟਾ ਬਣ ਕੇ ਬਹਿ ਗਈ ਆ। ਚਲੋ, ਹੁਣ ਮੈਂ ਇਹਦੇ ਪਿਓ ਤੇ ਅਜੀਤ ਦਾ ਨਾਂ ਨਹੀਂ ਲੈਂਦੀ। ਇਹਦੇ ਮਾਮੇ ਸੱਤੇ ਦੀਆਂ ਭਾਵੇਂ ਸਾਰਾ ਦਿਨ ਗੱਲਾਂ ਕਰੀ ਜਾਵੋ। ਫੇਰ ਨਹੀਂ ਥੱਕਦੀ। ਉਹਦੇ ਵਰਗੀਆਂ ਆਦਤਾਂ ਨੇ ਇਹਦੀਆਂ ਵੀ। ਕਹੂਗੀ__

"ਪੜ੍ਹਾਂਗੇ ਤਾਂ ਕੁੱਛ ਕਰਾਂਗੇ....।"

"ਕੀ ਕਰੇਂਗੀ?"

ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਫ਼ੋਟੋ ਵੱਲ ਉਂਗਲੀ ਕਰ ਦੇਵੇਗੀ।

ਬਾਹਰ ਚਮੇਲੀ ਦੇ ਫੁੱਲਾਂ ਦਾ ਬੂਟਾ ਲਾਇਆ ਹੋਇਆ। ਉੱਥੋਂ ਫੁੱਲ ਲੈ ਆਊ। ਸੁਖਦੇਵ ਦੀ ਫ਼ੋਟੋ ਮੋਹਰੇ ਰੱਖ ਦੇਂਦੀ ਹੈ।

"ਤੂੰ ਵੀ ਸਾਨੂੰ ਘੱਟ ਪਿਆਰਾ ਨਹੀਂ, ਵੀਰ ਸੁਖਦੇਵ।"



ਇਹ ਜਿੰਨੇ ਮੋਹ ਨਾਲ ਸੱਤੇ ਨੂੰ ਮਾਮਾ ਕਹਿੰਦੀ ਆ, ਉੱਨੇ ਮੋਹ ਨਾਲ ਸੁਖਦੇਵ ਨੂੰ ਵੀਰ ਕਹਿੰਦੀ ਆ। ਮੇਰਾ ਚਿੱਤ ਕਰਦਾ - ਇਹ ਸੁਖਦੇਵ ਨੂੰ ਵੀ ਮਾਮਾ ਕਹੇ। ਸੋਚ ਕੇ ਚੁੱਪ ਕਰ ਜਾਂਦੀ ਆਂ। ਇਹਦੀਆਂ ਇਨ੍ਹਾਂ ਗੱਲਾਂ ਤੋਂ ਤਾਂ ਡਰਦੀ ਆਂ। ਸੱਤਾ ਵੀਰ ਵੀ ਇਸ ਤਰ੍ਹਾਂ ਕਰਦਾ ਹੁੰਦਾ ਸੀ। ਪਰ ਬਣਿਆਂ ਕੀ? ਮੇਰਾ ਹਉਕਾ ਨਿਕਲ ਗਿਆ ਹੈ। ਇਹ ਮੈਨੂੰ ਟੁੱਟ ਕੇ ਪਈ ਹੈ। ਇਹਦੇ ਭਾਣੇ ਮੈਂ ਬਿਮਲਾ ਦੇ ਘਰ ਦੀ ਸਰਘੀ ਕਰਕੇ ਹਉਕਾ ਲਿਆ ਹੈ। ਲੈ ਉਨ੍ਹਾਂ ਦੀ ਸੁਣ ਲਵੇਂ।

ਮੈਂ ਨਿਆਣੀ ਸੀ ਉਦੋਂ, ਜਦੋਂ ਹੇਮੇ ਵੀਰ ਦਾ ਬਿਮਲਾ ਨਾਲ ਵਿਆਹ ਹੋਇਆ। ਸਾਡੀ ਉਨ੍ਹਾਂ ਨਾਲ ਕੰਧ ਸਾਂਝੀ ਸੀ। ਰਾਮੀ ਤਾਈ ਨੇ ਦਾਣੇ ਭੁੰਨਣੇ। ਹੇਮੇ ਵੀਰ ਨੇ ਝੁਲਕਾ ਪਾਉਣਾ। ਸਾਧੂ ਤਾਏ ਨੇ ਬਾਲਣ ਲੈਣ ਤੁਰੇ ਰਹਿਣਾ। ਛੋਟੀ ਹੁੰਦੀ ਖੋਰੀ ਤਾਂ ਮੈਂ ਵੀ ਕਈ ਵਾਰ ਉਹਨਾਂ ਨਾਲ ਲੈ ਕੇ ਆਈ। ਵੱਡੀ ਹੋਈ ਤਾਂ ਸੱਤੇ ਦੀਆਂ ਅੱਖਾਂ ਲਾਲ ਹੋਣ ਲੱਗ ਪਈਆਂ ਸਨ। ਬਿਮਲਾ ਭਾਬੀ ਕਈ ਘਰਾਂ ਦਾ ਕੰਮ ਕਰਦੀ ਸੀ। ਇਹਦੇ ਹੱਥ ਕਾਲੇ ਪੀਲੇ ਹੁੰਦੇ। ਬਿਆਈਆਂ ਪਾਟੀਆਂ ਹੁੰਦੀਆਂ। ਕੰਮ ਨੇ ਕਮਲੀ ਕੀਤੀ ਹੁੰਦੀ। ਕੋਈ ਸੁੱਧ-ਬੁੱਧ ਨਾ ਹੁੰਦੀ। ਹੇਮਾ ਵੀਰਾ ਚਾਰ ਦਿਨ ਹਲਵਾਈ ਨਾਲ ਲਾ ਕੇ ਦੋ ਮਹੀਨੇ ਘਰ ਬੈਠਾ ਰਹਿੰਦਾ।

ਮੇਰੇ ਸਾਹਮਣੇ ਉਸ ਵੇਲੇ ਦੀ ਤੇ ਅੱਜ ਦੀ ਬਿਮਲਾ ਆ। ਇਨ੍ਹਾਂ ਕੋਲ ਇਕ ਕੋਠਾ ਈ ਤਾਂ ਹੁੰਦਾ ਸੀ। ਇਨ੍ਹਾਂ ਦਾ ਵਿਆਹ ਹੋਇਆ ਤਾਂ ਤਾਈ ਰਾਮੀ ਤੇ ਤਾਏ ਸਾਧ ਨੂੰ ਮੱਝ ਵਾਲੇ ਕਮਰੇ ਵਿਚ ਸੌਣਾ ਪੈ ਗਿਆ ਸੀ। ਇਨ੍ਹਾਂ ਦੇ ਘਰ ਮਸੀਂ ਇਕ ਡੰਗ ਦੀ ਰੋਟੀ ਪੱਕਦੀ ਹੋਣੀ ਆ। ਇਧਰੋਂ ਉਧਰੋਂ ਖਾ ਆਉਣੀ। ਬਿਮਲਾ ਭਾਬੀ ਦਾ ਦੁਪਹਿਰਾ ਸਾਡੇ ਘਰ ਹੁੰਦਾ ਸੀ। ਇਹਦੇ ਚਾਰ ਨਿਆਣੇ ਹੋਏ। ਪਹਿਲਾਂ ਲੱਭੂ ਹੋਈ। ਰੱਜੂ ਵੇਲੇ ਕੁੜੀਆਂ ਤੋਂ ਰੱਜ ਗਏ। ਫੇਰ ਕਿੰਦਾ ਤੇ ਰੂਪਾ ਹੋਏ। ਚਾਰੇ ਨਿਆਣੇ ਸਾਡੇ ਘਰ ਪਲੇ ਆ। ਤਾਈ ਤਾਇਆ ਛੇਤੀ ਮੁੱਕ ਗਏ ਸਨ। ਇਨ੍ਹਾਂ ਦੇ ਨਿਆਣੇ ਬੀਜੀ ਸਾਂਭਦੀ। ਇਹ ਆਪ ਘਰਾਂ ਵਿਚ ਕੰਮ ਕਰਨ ਚਲੇ ਜਾਂਦੀ। ਬਾਊ ਜੀ ਨੇ ਜਦ ਸ਼ਹਿਰ ਤੋਂ ਮੁੜਨਾ ਤਾਂ ਇਹਨਾਂ ਦੇ ਖਾਣ ਲਈ ਕੋਈ ਨਾ ਕੋਈ ਚੀਜ਼ ਜ਼ਰੂਰ ਲੈ ਕੇ ਆਉਣੀ। ਬੀਜੀ ਨੇ ਘਰ ਦੇ ਕੰਮਾਂ ਵਿਚ ਜੁਟ ਜਾਣਾ। ਮੈਂ ਬੱਚੇ ਸਾਂਭ ਲੈਣੇ। ਵੱਡੇ ਤਿੰਨਾਂ ਨੂੰ ਬੈਠਣਾ, ਰੁੜ੍ਹਨਾ, ਤੁਰਨਾ...ਖੁਆਉਣਾ ਮੈਂ ਸਿਖਾਇਆ। ਰੰਮੀ ਦਾ ਮੇਰੀਆਂ ਗੱਲਾਂ ਵੱਲ ਧਿਆਨ ਘੱਟ ਹੈ। ਹੂੰ ਹਾਂ ਕਰੀ ਜਾਂਦੀ ਆ। ਕਿਤਾਬ ਦੇ ਪੰਨੇ ਪਲਟਾਈ ਜਾਂਦੀ ਆ। ਜਾਂ ਤਾਂ ਇਹਨੂੰ ਮੇਰੀਆਂ ਗੱਲਾਂ ਦਾ ਯਕੀਨ ਨਹੀਂ। ਜਾਂ ਫੇਰ ਮੇਰੀ ਸਮਝ 'ਤੇ ਸੋਚਦੀ ਹੋਊ। ਆਖ਼ਰ ਸੱਤੇ ਦੀ ਭਾਣਜੀ ਆ। ਮੈਂ ਇਹਨੂੰ ਹੁਣ ਦੀ ਬਿਮਲਾ 'ਤੇ ਲੈ ਕੇ ਆਉਣਾ ਚਾਹੁੰਦੀ ਆਂ। ਇਹ ਸੱਤੇ ਦੇ ਕਤਲ ਨੂੰ ਲੈ ਕੇ ਬਹਿ ਗਈ ਆ।

"ਮੰਮਾਂ, ਉਸ ਰਾਤ ਕੀ - ਕੀ ਹੋਇਆ ਸੀ।"

ਮੈਂ ਇਹਨੂੰ ਇਹ ਘਟਨਾ ਕਿੰਨੀ ਵਾਰ ਦੱਸ ਚੁੱਕੀ ਆਂ। ਪਤਾ ਨਹੀਂ ਇਹ ਕਿਉਂ ਵਾਰ-ਵਾਰ ਪੁੱਛਦੀ ਆ। ਇਹਨੂੰ ਫੇਰ ਦੱਸਣਾ ਪੈਣਾਂ। ਇਹ ਕਿਹੜਾ ਖਹਿੜਾ ਛੱਡਣ ਵਾਲੀ ਆ।

ਉਸ ਦਿਨ ਬਰਾਦਰੀ ਨੇ ਛੱਪੜ 'ਚ ਬੇੜਾ ਛੱਡਿਆ ਸੀ। ਰਾਤ ਨੂੰ ਸਾਲ ਕਰਵਾਇਆ ਸੀ। ਜਿਸ ਪਾਸੇ ਕੁੜੀਆਂ ਬੁੜ੍ਹੀਆਂ ਬੈਠੀਆਂ ਸਨ। ਉਸ ਪਾਸੇ ਅਜੈਬ ਸੁੰਹ ਹੁੰਦਲ ਦਾ ਨਿੰਦੀ ਆਪਣੀ ਢਾਣੀ ਲੈ ਕੇ ਖੜ੍ਹ ਗਿਆ ਸੀ। ਸਾਰੇ ਦਾਰੂ ਨਾਲ ਰੱਜੇ ਪਏ ਸਨ। ਸੱਤਾ ਇਸ ਗੱਲੋਂ ਔਖਾ ਸੀ, ਕਿ ਉਹ ਕੁੜੀਆਂ ਵਾਲੇ ਪਾਸੇ ਕਿਉਂ ਖੜ੍ਹੇ ਆ। ਫੇਰ ਉਹ ਨਚਾਰਾਂ ਨੂੰ ਸੱਦ-ਸੱਦ ਕੇ ਬੋਲਾਂ ਕਰਵਾਉਣ ਲੱਗ ਪਏ। ਪ੍ਰਬੰਧਕੀ ਕਮੇਟੀ ਨੇ ਇਕ-ਦੋ ਵਾਰ ਰੋਕੇ ਵੀ। ਉਹ ਕਿਤੇ ਮੰਨਣ ਵਾਲੀਆਂ ਜਿਨਸਾਂ ਸੀ। ਅਗਲੇ ਹੋਏ ਵੱਡਿਆਂ ਘਰਾਂ ਦੇ ਕਾਕੇ। ਉਨ੍ਹਾਂ ਸੱਤੇ ਨੂੰ ਗਾਲ੍ਹ ਕੱਢ ਦਿੱਤੀ ਸੀ।

ਸੱਤੇ ਦੀਆਂ ਅੱਖਾਂ ਵਿਚ ਲਹੂ ਉੱਤਰ ਆਇਆ ਸੀ। ਉਹਨੇ ਨਿੰਦੀ ਨੂੰ ਧੱਕਾ ਮਾਰਿਆ। ਨਿੰਦੀ ਦੇ ਨਾਲ ਦੇ ਨੇ ਸੱਤੇ ਦੇ ਸਿਰ ਵਿਚ ਗੰਡਾਸੀ....। ਰੌਲਾ ਪੈ ਗਿਆ ਸੀ। ਫੇਰ ਨਹੀਂ ਕੁਝ ਪਤਾ ਲੱਗਿਆ। ਹਸਪਤਾਲ ਤੀਏ ਦਿਨ....। ਉਹਨੇ ਬਚ ਜਾਣਾ ਸੀ ਪਰ ਡਾਕਟਰ ਵੀ ਉਹਨਾਂ ਨਾਲ....। ਉਹਨੇ ਆਖ਼ਰੀ ਸਾਹ ਲਿਆ, ਉਹਦੀਆਂ ਅੱਖਾਂ ਖੁੱਲ੍ਹੀਆਂ ਸਨ। ਸੁਰਖ਼ ਲਾਲ....।

ਮੇਰੇ ਸਰੀਰ ਵਿਚ ਭੋਰਾ ਜਾਨ ਨਹੀਂ ਰਹੀ।। ਝੂਠਾ ਪੈਂਦਾ ਜਾਂਦਾ। ਜਿੱਦਣ ਦਾ ਉਹ

ਮੁੱਕਿਆ, ਬੀਜੀ ਤੇ ਬਾਊ ਜੀ ਜਮ੍ਹਾਂ ਈ ਰਹਿ ਗਏ। ਮੈਂ ਪਤਾ ਨੀ ਕਿੱਦਾਂ ਤੁਰੀ ਫਿਰਦੀ ਆਂ। ਮੈਂ ਰੰਮੀ ਵੱਲ ਦੇਖਦੀ ਹਾਂ। ਇਹਦੀਆਂ ਅੱਖਾਂ ਵਿੱਚ ਲਾਲੀ ਆ, ਇਹ ਇਕ-ਟਕ ਕੰਧ ਵੱਲ ਦੇਖ ਰਹੀ ਹੈ। ਸਾਹਮਣੇ ਕੰਧ 'ਤੇ ਭਗਤ ਸਿੰਘ, ਸਰਾਭੇ ਤੇ ਗਦਰੀਆਂ ਦੀਆਂ ਫੋਟੂਆਂ ਨੇ। ਦੱਸ ਭਲਾ ਇਹ ਇਨ੍ਹਾਂ ਦੀ ਰੀਸ ਕਰ ਲਊ। ਇਹ ਸਾਰੇ ਜ਼ਮੀਨਾਂ ਜਾਇਦਾਦਾਂ ਵਾਲੇ ਸਨ। ਅਸੀਂ ਕੰਮੀ-ਕਮੀਣਾਂ ਨੇ ਸਰਕਾਰ ਨਾਲ ਕੀ ਟੱਕਰ ਲੈਣੀ ਹੋਈ। ਰੱਜੂ ਤੇ ਲੱਭੂ ਹੁਣੀ ਵੀ ਕੁੜੀਆਂ ਆ। ਮੈਂ ਇਹਨੂੰ ਕਈ ਵਾਰ ਉਹਨਾਂ ਦੇ ਕਮਰੇ ਦਿਖਾ ਕੇ ਲਿਆਈ। ਐਸ਼ਵਰਿਆ ਰਾਏ, ਕਾਜੋਲ, ਕਰੀਨਾ..... ਪਤਾ ਨਹੀਂ ਕਿਹਦੇ-ਕਿਹਦੇ ਪੋਸਟਰ ਲਾਈ ਫਿਰਦੀਆਂ ਹਨ। ਫੇਰ ਉਨ੍ਹਾਂ ਵਰਗੇ ਆਪਣੇ ਵੀ ਪੋਸਟਰ ਬਣਾਏ ਹੋਏ ਹਨ। ਮੋਹਰੋਂ ਬਟਨ ਖੁੱਲ੍ਹੇ ਹੋਏ ਤੇ....।

ਇਹ ਉਨ੍ਹਾਂ ਦੇ ਘਰ ਬੋਲੀ ਨਾ। ਆਪਣੇ ਨਾਨੀ ਨਾਨੇ ਕੋਲ ਜਾ ਕੇ ਲੱਗ ਪਈ ਭਾਸ਼ਣ ਕਰਨ। ਬਾਊ ਜੀ ਵੀ ਇਹਦੇ ਨਾਲ ਰਲ ਗਏ ਸਨ। ਉਹ ਪਹਿਲਾਂ ਹੀ ਭਰੇ ਪੀਤੇ ਬੈਠੇ ਸਨ-

" ਮਾੜੀ ਮੋਟੀ ਸੱਤੇ ਵਾਲੀ ਅਣਖ ਕਿੱਦੇ ਵਿਚ ਸੀ। ਉਹ ਇਸ ਕੰਜਰਖਾਨੇ ਤੋਂ ਰੋਕਦਾ ਸੀ ਇਨ੍ਹਾਂ ਨੂੰ। ਉਹਨੂੰ ਇਟਲੀ ਭੇਜ ਕੇ ਉਹਦਾ ਫਾਹਾ ਵੱਢ ਦਿੱਤਾ। "

ਫੇਰ ਉਸ ਹਉਕਾ ਲਿਆ ਸੀ।

"ਸੱਤੇ ਨੂੰ ਨਿੰਦੀ ਹੁਰੀਂ ਇਕ ਵਾਰ ਮਾਰਿਆ ਸੀ। ਪਰ ਇਹ ਟੱਬਰ ਉਹਨੂੰ ਰੋਜ਼ ਕਤਲ ਕਰਦਾ।"

ਮੈਂ ਭਾਰਟੇ ਜਾਂਦੀ ਜ਼ਰੂਰ ਆਂ। ਪਰ ਮੇਰੀ ਰੂਹ ਨਹੀਂ ਭਿੱਜਦੀ। ਉਸ ਪਿੰਡ ਵਿਚ ਸੱਤਾ ਨਹੀਂ ਦਿਸਦਾ। ਖਟਕੜ ਕਲਾਂ ਸੱਤਾ ਘੱਟੋ-ਘੱਟ ਮੌਜੂਦ ਤਾਂ ਰਹਿੰਦਾ ਏ। ਮੈਨੂੰ ਰੰਮੀ ਵੱਲ ਦੇਖ ਕੇ, ਕੰਧਾਂ 'ਤੇ ਲੱਗੀਆਂ ਫੋਟੋ ਦੇਖ ਕੇ ਲਗਦਾ ਸੱਤਾ ਮੋਇਆ ਨਹੀਂ। ਮੇਰੀ ਧੀ ਵਿੱਚ ਸੱਤੇ ਵਾਲੀ ਕਣੀ ਆ। ਵਿਹੜੇ ਵਿਚ ਲਾਏ ਚਮੇਲੀ ਦੇ ਫੁੱਲਾਂ ਦਾ ਪੂਰਾ ਧਿਆਨ ਰੱਖਦੀ ਹੈ। ਆਖੇਗੀ–

" ਵੀਰ ਸੁਖਦੇਵ ਨੂੰ ਚਮੇਲੀ ਦੇ ਫੁੱਲ ਬਹੁਤ ਪਸੰਦ ਸਨ। ਇਹ ਸਦਾ ਬਹਾਰ ਫੁੱਲ ਹੈ। ਚੌਵੀ ਘੰਟੇ ਮਿੱਠੀ-ਮਿੱਠੀ ਸੁਗੰਧ ਛੱਡਦੇ ਆ। ਇਵੇਂ ਉਸਦੇ ਵਿਚਾਰ ਵੀ ਅੱਜ ਤਕ ਮਹਿਕ ਖਿੰਡਾ ਰਹੇ ਨੇ। ਜਿਵੇਂ ਫਾਂਸੀ ਲੱਗਣ ਤੋਂ ਬਾਅਦ ਵੀ ਸੁਖਦੇਵ ਵੀਰ ਦੀ ਵਿਚਾਰਧਾਰਾ ਸੁਗੰਧ ਫੈਲਾ ਰਹੀ ਐ। "

ਸੱਤੇ ਦੇ ਨਾਲ ਇਕ ਕੁਚ-ਦਾੜ੍ਹੀ ਵਾਲਾ ਭਾਈ ਇੱਥੇ ਸਾਡੇ ਘਰ ਆਉਂਦਾ ਹੁੰਦਾ ਸੀ। ਉਹਦੇ ਨਾਲ ਇਕ ਸੋਹਣੀ ਜਿਹੀ ਜ਼ਨਾਨੀ ਹੁੰਦੀ ਆ। ਉਹਦਾ ਨਾਂ ਚੇਤਨਾ ਹੈ। ਰੰਮੀ ਉਨ੍ਹਾਂ ਨਾਲ ਤੁਰੀ ਫਿਰਦੀ ਏ। ਸੱਤੇ ਦੇ ਕਤਲ ਤੋਂ ਬਾਅਦ ਮੈਂ ਟੁੱਟ ਗਈ ਸਾਂ। ਉਦੋਂ ਉਨ੍ਹਾਂ ਮੈਨੂੰ ਸਾਂਭਿਆ ਸੀ। ਉਹਨੀਂ ਮੈਨੂੰ ਬੜਾ ਦਿਲਾਸਾ ਦਿੱਤਾ ਸੀ। ਉਨ੍ਹਾਂ ਦੇ ਆਖੇ ਲੱਗ ਕੇ ਮੈਂ ਵੀ ਸੱਤੇ ਦੇ ਰਾਹ ਤੁਰਨ ਦਾ ਫੈਸਲਾ ਕੀਤਾ ਸੀ। ਮੈਂ ਪਿੰਡੋਂ ਸੱਤੇ ਦੀਆਂ ਕਿਤਾਬਾਂ ਚੁੱਕ ਲਿਆਈ ਸਾਂ। ਉਹ ਦੋਨੋਂ ਘਰ ਆਉਂਦੇ। ਪਰਚਾ ਦੇ ਜਾਂਦੇ ਤੇ ਹੋਰ ਕਿਤਾਬਾਂ ਵੀ ਦੇ ਜਾਂਦੇ। ਰੰਮੀ ਦੇ ਪਿਓ ਨੂੰ ਮਰਦ ਜਾਤ ਬਹੁਤੀ ਭਾਉਂਦੀ ਨਹੀਂ। ਮੇਰੇ 'ਤੇ ਕਈ ਰੋਕਾਂ ਲੱਗ ਗਈਆਂ ਸਨ। ਫੇਰ ਮੈਂ ਘਰ ਦੇ ਖਲਜਗਣ ਵਿਚ ਉਲਝ ਕੇ ਰਹਿ ਗਈ ਸਾਂ। ਹੁਣ ਰੰਮੀ ਉਹਨਾਂ ਨਾਲ ਧਰਨਿਆਂ ਮੁਜ਼ਾਹਰਿਆ 'ਤੇ ਜਾਂਦੀ ਏ। ਆਪਣੇ ਕਾਲਜ ਦੀ ਸਟੂਡੈਂਟ ਯੂਨੀਅਨ ਦੀ ਲੀਡਰ ਹੈ। ਪਿੰਡ ਬੁਤ 'ਤੇ ਸ਼ਹੀਦੀ ਦਿਨ ਮਨਾਉਣ ਲਈ ਮੋਹਰੇ ਹੁੰਦੀ ਏ। ਮਜ਼ਦੂਰਾਂ ਦੇ ਬਿਜਲੀ ਬਿੱਲ ਮੁਆਫ ਕਰਾਉਣ ਲਈ ਘੋਲ ਚੱਲ ਰਿਹਾ ਏ। ਉਥੇ ਤਾਂ ਮੈਨੂੰ ਵੀ ਲੈ ਜਾਂਦੀ ਏ। ਮੈਨੂੰ ਸੁਖਦੇਵ ਹੁਰਾਂ ਦੀ ਸਿਆਸਤ ਸਮਝਾਉਣ ਲੱਗ ਪੈਂਦੀ ਆ। ਮੈਂ ਸੋਚਦੀ ਰਹਿੰਦੀ ਆਂ ਕਿ ਉਹ ਰੱਜੂ ਤੇ ਲੱਭੂ ਵੀ ਕਿਸੇ ਦੀਆਂ ਕੁੜੀਆਂ ਆ।

ਸਾਡੇ ਪਿੰਡ ਵਾਲਾ ਰਵੇਲ ਸਿੰਘ ਸੰਧੂ ਦਾ ਪਰਿਵਾਰ ਮੁੰਡੇ ਦਾ ਵਿਆਹ ਕਰਨ ਇੰਗਲੈਂਡ ਤੋਂ ਆਇਆ ਹੋਇਆ ਸੀ। ਮੇਰੇ ਸਹੁਰੇ ਉਨ੍ਹਾਂ ਦੇ ਲਾਗੀ ਰਹੇ ਆ। ਵਿਆਹ 'ਤੇ ਸਾਨੂੰ ਵੀ ਸੱਦਾ ਸੀ। ਰੰਮੀ ਜਾਣ ਲਈ ਮੰਨੀ ਨਾ। ਮੈਂ ਪੈਲੇਸ ਵਿਚ ਪਾਰਟੀ ਖਾਣ ਚਲੀ ਗਈ। ਪੈਲੇਸ ਦੇ ਅੰਦਰ ਮੁੰਡੇ ਟਹਿਕੇ ਲਾਉਣ –

" ਹਾਏ ਓਏ! ਰਾਜੀ ਰਾਜਦੀਪ ਤੇ ਪ੍ਰੀਤੀ ਲਵਪ੍ਰੀਤ ਨੂੰ ਲਿਆਓ। "

ਸਟੇਜ ਸਕੱਤਰ ਵੀ ਕੁੜੀਆਂ ਦੀਆਂ ਸਿਫ਼ਤਾਂ ਦੇ ਪੁਲ ਬੰਨ੍ਹੀਂ ਜਾਵੇ। ਨੱਤੀਆਂ ਪਾਈ ਖੜ੍ਹੇ ਮੁੰਡੇ ਸੀਟੀਆਂ ਮਾਰਨ ਲੱਗ ਪਏ। ਉਨ੍ਹਾਂ ਤੋਂ ਹੋਰ ਇੰਤਜ਼ਾਰ ਨਹੀਂ ਸੀ ਹੋ ਰਹੀ। ਉਹ ਸ਼ਰਾਬ ਦੇ ਗਲਾਸ ਉੱਪਰ ਨੂੰ ਚੁੱਕਦੇ, ਆਵਾਜ਼ਾਂ ਕੱਸਦੇ। ਸਟੇਜ ਸਕੱਤਰ ਨੇ ਝੱਟ ਚਾਰ ਕੁੜੀਆਂ ਸਟੇਜ 'ਤੇ ਲੈ ਆਂਦੀਆਂ। ਉਨ੍ਹਾਂ ਦੇ ਸਰੀਰ ਗੀਤ ਦੇ ਬੋਲਾਂ 'ਤੇ ਥਿਰਕਣ ਲੱਗ ਪਏ। ਮੁੰਡਿਆਂ ਦੀਆਂ ਸੀਟੀਆਂ ਤੇ ਮੱਘੇ ਹੋਰ ਉੱਚੇ ਹੋ ਗਏ। ਕੁੜੀਆਂ ਬੜਾ ਸੋਹਣਾ ਨੱਚ ਰਹੀਆਂ ਸਨ। ਸਾਰੇ ਹਾਲ ਵਿਚ ਧਮਾਲ ਪੈ ਰਹੀ ਸੀ। ਚਾਰੇ ਕੁੜੀਆਂ ਹਿਰਨੀਆਂ ਵਰਗੀਆਂ। ਮੋਟੀਆਂ-ਮੋਟੀਆਂ ਅੱਖਾਂ ਵਿਚਲੇ ਇਸ਼ਾਰਿਆਂ ਨੇ ਕੀ ਮੁੰਡੇ ਤੇ ਕੀ ਬੁੱਢੇ....ਸਭ ਕਮਲੇ ਕਰ ਦਿੱਤੇ ਸਨ। ਤਿੱਖੇ ਭਰਵੱਟੇ ਤੇ ਆਈ ਸ਼ੈਡੋ ਵਾਲੀਆਂ ਅੱਖਾਂ 'ਚੋਂ ਨਸ਼ਾ ਕਿਰਦਾ ਪਿਆ ਸੀ। ਵਾਲਾਂ ਦੇ ਸਟਾਈਲ ਤੋਂ ਉਨ੍ਹਾਂ ਨੱਚੀਆਂ ਦੀਆਂ ਸੂਰਤਾਂ ਪਛਾਣੀਆਂ ਨਹੀਂ ਜਾ ਰਹੀਆਂ ਸਨ।

ਉਨ੍ਹਾਂ ਵਿਚੋਂ ਜਿਹੜਾ ਚਿਹਰਾ ਜ਼ਿਆਦਾ ਖਿੱਚ ਪਾਉਂਦਾ, ਮੈਂ ਉਹਤੇ ਰੰਮੀ ਦਾ ਚਿਹਰਾ ਲਾ ਦਿੰਦੀ। ਪਰ ਜਲਦੀ ਮੇਰਾ ਸੁਪਨਾ ਟੁੱਟ ਜਾਂਦਾ। ਮੇਰੀ ਕੁੜੀ ਇੰਨੇ ਜੋਗੀ ਕਿੱਥੋਂ। ਜਿੰਨਾ ਉਨ੍ਹਾਂ ਨੇ ਮੇਕਅੱਪ ਕੀਤਾ ਹੋਇਆ ਸੀ, ਇਹ ਕਰ ਲਊ? ਇਹਨੇ ਕਦੇ ਨੇਲ ਪਾਲਿਸ਼ ਨੀ ਲਾਇਆ। ਨੱਕ ਤਾਂ ਕੀ ਕੰਨ ਨਹੀਂ ਬਿੰਨ੍ਹਣ ਦਿੱਤੇ। ਕੋਈ ਛੱਲਾ, ਚੂੜੀ ਜਾਂ ਗਾਨੀ ਨਹੀਂ ਪਾਈ। ਬਿਊਟੀ ਪਾਰਲਰਾਂ ਨੂੰ ਨਫ਼ਰਤ ਕਰਦੀ ਆ। ਇਹਦੇ ਕੋਲੋਂ ਸੁਖਦੇਵ ਦੇ ਕੱਪੜਿਆਂ ਦਾ ਪੁੱਛ ਲਵੋ ਤਾ ਝੱਟ ਦੱਸ ਦੇਵੇਗੀ। ਇਨਕਲਾਬੀ ਦਲ ਦੇ ਮੈਂਬਰਾਂ ਦੀ ਡਰੈੱਸ ਪੁੱਛ ਲਓ, ਉਹ ਦੱਸ ਦੇਵੇਗੀ। ਇਹਦੇ ਅੰਦਰ ਤਾਂ ਕੁੱਚ ਦਾੜ੍ਹੀ ਵਾਲੇ ਦੇ ਨਾਲ ਦੀ ਚੇਤਨਾ ਵੜੀ ਹੋਈ ਆ।

ਚੌਹਾਂ ਕੁੜੀਆਂ ਦੀ ਖਿੱਚ ਮਨਮੋਹਨੀ ਸੀ । ਉਪਰਲਾ ਪੋਰਸ਼ਨ ਜ਼ਰੂਰ ਨੰਗਾ ਸੀ। ਹਰ ਗੀਤ 'ਤੇ ਡਰੈੱਸ ਬਦਲਦੀਆਂ। ਮੁੰਡੇ ਬੁੱਢੇ ਸਭ ਝੂਮ ਰਹੇ ਸਨ। ਇਕ ਹੱਥ ਵਿਚ ਗਲਾਸੀ ਤੇ ਦੂਜੇ ਹੱਥ ਵਿਚ ਨੋਟ। ਨੋਟ ਤੇ ਨੋਟ ਵਾਰੀ ਜਾਣ। ਥੱਦੀਆਂ ਦੀਆਂ ਥੱਦੀਆਂ ਖਿਲਾਰੀ ਜਾਣ।

ਛੇ ਉੱਚੇ ਲੰਮੇ ਗੱਭਰੂ ਭੰਗੜੇ ਦੇ ਜੌਹਰ ਦਿਖਾ ਰਹੇ ਸਨ। ਪੱਗਾਂ ਦੇ ਤੁਰਲਿਆਂ ਤੇ ਦਾਹੜੀਆਂ ਦੀ ਸ਼ਾਨ ਵੱਖਰੀ ਸੀ। ਦੋ ਤਾਂ ਸੰਧੂਆਂ ਦੀ ਰਿਸ਼ਤੇਦਾਰੀ ਵਿਚੋਂ ਸੀ। ਕੁੜੀਆਂ ਮੁੰਡਿਆਂ ਦੇ ਕਰਤੱਵ ਦੇਖਣ ਵਾਲੇ ਸਨ। ਬੇ-ਪ੍ਰਵਾਹ.... । ਬੇਹੱਦ ਸਲਾਹੁਣਯੋਗ ਅਦਾਕਾਰੀ। ਕਦੇ ਕੁੜੀਆਂ ਮੁੰਡੇ ਇਕ ਦੂਜੇ ਦੀਆਂ ਬਾਹਾਂ ਵਿਚ ਬਾਹਾਂ ਪਾ ਲਿਆ ਕਰਨ। ਕਦੇ ਕਲਾਵੇ ਵਿਚ ਲੈ ਲਿਆ ਕਰਨ। ਕਦੇ ਮੁੰਡੇ ਕੁੜੀਆ ਨੂੰ ਚੁੱਕ ਕੇ ਘਨੇੜੀ ਚੜ੍ਹਾ ਲਿਆ ਕਰਨ। ਮੇਰੇ ਕੋਲ ਕਲਜੀਤ ਆ ਬੈਠੀ ਸੀ। ਰਵੇਲ ਸੁੰਹ ਹੁਣਾਂ ਦੇ ਵਿਚੋਂ ਈ ਆ। ਪ੍ਰਾਹੁਣੇ ਨੇ ਛੱਡ ਦਿੱਤੀ ਸੀ। ਹੁਣ ਕਈ ਸਾਲਾਂ ਦੀ ਪੇਕੀਂ ਰਹਿੰਦੀ ਆ। ਮੈਨੂੰ ਕੁੜੀਆਂ ਮੁੰਡਿਆਂ ਵਿਚ ਖੁੱਭੀ ਦੇਖ ਬੋਲੀ-

" ਸਾਰੇ ਤਾਂ ਪੈਸੇ ਇਨ੍ਹਾਂ ਚਹੁੰ ਨੇ ਲੁੱਟ ਕੇ ਲਿਜਾਣੇ ਆਂ। ਛਿਆਂ ਮੁੰਡਿਆਂ ਦੇ ਪੱਲੇ ਤਾਂ ਆਹੀ ਹੱਥ-ਹੁੱਥ ਲਾ ਲੈਣਾ ਈ ਪੈਣਾ ਆ। "

ਸਟੇਜ ਸਕੱਤਰ ਰਾਜੀ ਰਾਜਦੀਪ ਤੇ ਪ੍ਰੀਤੀ ਲਵਪ੍ਰੀਤ ਦੇ ਨਾਂ 'ਤੇ ਲੋਕਾਂ ਦੀਆਂ ਜੇਬਾਂ ਵਿਚੋਂ ਪੈਸੇ ਕਢਵਾਈ ਜਾਂਦਾ ਸੀ। ਕੁੜੀਆਂ ਨੇ ਕੋਈ ਕਸਰ ਵੀ ਨਹੀਂ ਛੱਡੀ ਸੀ। ਮੈਨੂੰ ਇੱਦਾਂ ਲੱਗੇ ਜਿੱਦਾਂ ਕਿਤੇ ਦੇਖੀਆਂ ਹਨ। ਮੈਂ ਬਾਥਰੂਮ ਕਰਨ ਗਈ ਪਰਦੇ ਪਿੱਛੇ ਝਾਤੀ ਮਾਰ ਬੈਠੀ। ਮੂੰਹ ਧੋ ਕੇ ਹਟੀਆਂ ਸਨ।

" ਫੋਅਟ ਗਦੂਤਾਂ ਦੇ। ਇਹ ਤਾਂ ਲੱਭੂ ਰੱਜੂ ਆ। ਲਗਦੀਆਂ ਰਾਜੀ ਰਾਜਦੀਪ ਤੇ ਪ੍ਰੀਤੀ ਲਵਪ੍ਰੀਤ ਦੀਆਂ। " ਮੇਰੇ ਮੂੰਹੋਂ ਗਾਲ੍ਹ ਨਿਕਲਦੀ- ਨਿਕਲਦੀ ਰਹਿ ਗਈ।

ਉੱਦਾਂ ਮੈਂ ਆਪਣੀਆਂ ਕੁੜੀਆਂ ਦੇਖ ਕੇ ਖੁਸ਼ ਵੀ ਹੋਈ ਸੀ। ਹੁੱਬ ਕੇ ਮਿਲੀ ਸੀ। ਇਨ੍ਹਾਂ 'ਤੇ ਹੁੰਦੀ ਰੁਪਇਆਂ ਦੀ ਵਰਖਾ ਦੇਖ ਕੇ ਸੜੀ ਵੀ ਬਹੁਤ ਸੀ। ਉਨ੍ਹਾਂ ਦੀ ਕੋਠੀ ਤੇ ਆਪਣੇ ਟੁੱਟੇ ਜਿਹੇ ਘਰ ਬਾਰੇ ਸੋਚ-ਸੋਚ ਕਮਲੀ ਹੋ ਗਈ ਸਾਂ। ਮੋਟੀ ਕੁਲਜੀਤ ਖਾਣ ਤੋਂ ਨਾ ਹਟੇ। ਕਦੇ ਚਿਕਨ ਤੇ ਕਦੇ ਮੱਛੀ ਵਾਲੇ ਪਕੌੜੇ, ਕਦੇ....। ਮੇਰੇ ਅੰਦਰ ਪਕੌੜੇ ਨਾ ਲੰਘਣ। ਅੰਦਰ ਜਾ ਕੇ ਫੁੱਲਣ ਲੱਗ ਪਏ।

ਮੈਂ ਇਹ ਗੱਲਾਂ ਰੰਮੀ ਨਾਲ ਕਰਨਾ ਚਾਹੁੰਦੀ ਆਂ। ਸ਼ਾਇਦ ਇਹ ਆਪਣਾ ਮਨ ਬਣਾ ਲਏ। ਕਿਤੇ ਸਾਡੇ ਵੀ ਪਾਰ ਉਤਾਰੇ ਹੋ ਜਾਣ। ਉਨ੍ਹਾਂ ਦੀ ਸਫਲਤਾ ਦੀਆਂ ਗੱਲਾਂ ਛੇੜ ਕੇ ਬਹਿ ਗਈ ਹਾਂ।

ਦੋਨਾਂ ਕੁੜੀਆਂ ਨੇ ਮਿਹਨਤ ਵੀ ਬੜੀ ਕੀਤੀ ਆ। ਪੰਜ-ਛੇ ਸਾਲ ਤਾਂ ਆਰਕੈਸ
ਵਾਲਿਆਂ ਨਾਲ ਈ ਰਹੀਆਂ ਨੇ। ਜਦੋਂ ਆਰਕੈਸਟੇ ਵਾਲਿਆਂ ਖਿਲਾਫ ਗੱਲਾਂ ਹੋਣ ਲੱਗੀਆਂ, ਕਿ
ਇਨ੍ਹਾਂ ਕਲਚਰਲ ਗਰੁੱਪ ਬਣਾ ਲਿਆ। ਉਹ ਵੀ ਆਪਣਾ। ਇਹਨੀਂ ਸਭ ਕੁਝ ਕੀਤਾ। ਦਿਨ ਰਾ
ਸਟੇਜਾਂ 'ਤੇ ਇਕ ਕੀਤਾ। ਆਪਣੇ ਸਰੀਰ ਨੂੰ ਤੋੜਿਆ। ਕਰਦੀਆਂ ਵੀ ਕੀ। ਹੁਣ ਕਿਹੜੇ ਕੰ
ਰਹਿ ਗਏ ? ਮੈਰਿਜ ਪੈਲੇਸ ਵਾਲਿਆਂ ਨੇ ਪਤਾ ਨਹੀਂ ਕਿੰਨਿਆਂ ਦੇ ਢਿੱਡ 'ਤੇ ਲੱਤ ਮਾਰੀ
ਕਿੰਨਿਆਂ ਨੂੰ ਰੋਟੀ ਦਿੱਤੀ। ਅਗਲੀਆਂ ਨੇ ਡਟ ਕੇ ਮਿਹਨਤ ਕੀਤੀ। ਕਿੰਦੇ ਨੂੰ ਇਟਲੀ ਭੇਜਿਆ
ਰੂਪੇ ਨੂੰ ਅਡਜਸਟ ਕੀਤਾ। ਹੁਣ ਗਰੁੱਪ ਦਾ ਇੰਚਾਰਜ ਬਣਾਇਆ ਹੋਇਆ ਆ। ਕੋਠੀ ਬਣਾਈ
ਮਾਂ-ਬਾਪ ਨੂੰ ਰਾਜ ਬਿਠਾਇਆ। ਹੁਣ ਬਿਮਲਾ ਦੇ ਖਾਨਾਬਦੋਸ਼ੀ ਦੇ ਦਿਨ ਲੱਦ ਗਏ। ਇੱਦਾਂ ਦੀਆ
ਧੀਆਂ ਤਾਂ ਰੱਬ ਸਭ ਨੂੰ ਦੇਵੇ।

" ਮੰਮੀ, ਆਪਣਾ ਪਿੰਡ ਭਗਤ ਸਿੰਘ ਤੇ ਚਾਚਾ ਅਜੀਤ ਸਿੰਘ ਹੁਰਾਂ ਵਾਲਾ ਏ। ਇਹਨ
ਬਾਰੇ ਕੁਝ ਪਤਾ ?"

ਲਓ,ਹੋਰ ਸੁਣ ਲਓ। ਮੈਂ ਇਹਦੇ ਨਾਲ ਕਿਹੜੀਆਂ ਗੱਲਾਂ ਕਰਨੀਆਂ ਚਾਹੁੰਦੀ ਆਂ ਤੇ
ਇਹ....।

" ਇਨਕਲਾਬੀ ਦਲ ਨੇ ਲੋਟੂ ਰਾਜ ਪ੍ਰਬੰਧ ਦਾ ਖਾਤਮਾ ਕਰਕੇ, ਕਿਰਤੀਆਂ ਦਾ ਰਾ
ਪ੍ਰਬੰਧ ਸਥਾਪਤ ਕਰਨ ਦਾ ਨਾਹਰਾ ਦਿੱਤਾ। ਧਰਮ ਨਿਰਪੱਖ ਰਾਜ ਜਿਹਦੇ ਵਿਚ ਜਾਤ ਪਾਤ ਨੂੰ
ਕੋਈ ਥਾਂ ਨਹੀਂ।"

ਇਹ ਕੁੜੀ ਆਪਣੇ ਮਾਮੇ ਵਾਂਗੂੰ ਕਮਲੀਆਂ ਮਾਰੀ ਜਾਂਦੀ ਆ। ਇਹਨੂੰ ਆਪਣੇ ਘਰ ਦ
ਨਰਕ ਨਹੀਂ ਦਿਸਦਾ। ਇਹਨੂੰ ਬੂਹਿਓਂ ਉਠਾਉਣ ਦੀ ਚਿੰਤਾ ਹੈ। ਮੁੰਡਿਆਂ ਵਾਲਿਆਂ ਪਤਾ ਕਿੱਡੇ-
ਕਿੱਡੇ ਮੂੰਹ ਅੱਡੇ ਹੋਏ ਨੇ। ਜੇ ਇਹ ਮੰਨ ਜਾਵੇ। ਬਿਮਲਾ ਨੇ ਜ਼ਿਮੇਵਾਰੀ ਲਈ ਆ । ਉਹ ਵੀ ਤਾਂ
ਮਾਂ ਆ। ਉਹਦਾ ਜਿਗਰਾ ਦੇਖੋ। ਇਕੱਲੀਆਂ ਕੁੜੀਆਂ ਨੂੰ ਰਾਤ-ਬ-ਰਾਤੇ ਪਤਾ ਨ੍ਹੀਂ ਕਿੱਥੇ-ਕਿੱਥੇ
ਤੋਰੀ ਰੱਖਦੀ ਆ।

ਤੇ ਕੁਲਜੀਤ....।

ਉਹ ਵੀ ਜਾਂਦੀ ਆ। ਜ਼ਮੀਨਾਂ ਜਾਇਦਾਦਾਂ ਵਾਲਿਆਂ ਦੀ ਧੀ ਆ। ਮੇਰੇ ਨਾਲ ਹਰ ਗੱਲ
ਕਰ ਲੈਂਦੀ ਆ। ਪਹਿਲਾਂ ਤਾਂ ਇੱਧਰ ਉੱਧਰ ਦੀਆਂ ਹੀ ਮਾਰਦੀ ਰਹਿੰਦੀ ਸੀ। ਜਲਦੀ ਬੁਝਾਰਤਾ
ਵਿਚੋਂ ਬਾਹਰ ਨਿਕਲ ਆਈ।

" ਆਜਿਆ ਕਰ। ਚਾਰ ਪੈਸੇ ਬਣਦੇ ਆ। ਚਾਰ ਦਿਨ ਸੁੱਖ ਦੇ ਕੱਟ ਲਓ। ਕਾਹਨੂੰ
ਛੋਟੀਆਂ-ਛੋਟੀਆਂ ਚੀਜ਼ਾਂ ਲਈ ਤਰਸੀ ਜਾਣਾਂ।"

ਮੈਂ ਉਸਦੀ ਪੂਰੀ ਗੱਲ ਸੁਣੀ ਨਹੀਂ ਸੀ। ਗਾਹੇ-ਬ-ਗਾਹੇ ਮਿਲਣ ਲੱਗੀ। ਇਹ ਕੁੜੀਆਂ
ਸਪਲਾਈ ਕਰਦੀ ਹੈ।

" ਤੇਰੇ ਮੇਰੇ ਵਰਗੀਆਂ ਦਾ ਤਾਂ ਦੋ-ਤਿੰਨ ਸੌ ਮਿਲਣਾਂ। ਲਵਪ੍ਰੀਤ ਤੇ ਰਾਜਦੀਪ ਵਰਗੀਆਂ
ਤਾਂ ਨਾਈਟ ਦਾ ਦੋ-ਦੋ ਹਜ਼ਾਰ ਲੈਂਦੀਆਂ। ਜੇ ਬਾਹਰਲੀ ਸਾਮੀ ਮਿਲ ਜਾਏ। ਫੇਰ ਤਾਂ ਪੌਂ ਬਾਰਾਂ।"

ਲੱਭੂ ਤੇ ਰੱਜੂ ਦਾ ਸੁਣ ਕੇ ਮੇਰਾ ਮੂੰਹ ਖੁੱਲ੍ਹਾ ਰਹਿ ਗਿਆ ਸੀ। ਮੇਰਾ ਮਨ ਮੰਨਿਆਂ ਨਹੀਂ
ਸੀ। ਐਨੀਆਂ ਸੋਹਣੀਆਂ ਕੁੜੀਆਂ। ਉੱਤੋਂ ਕਮਾਲ ਦੀਆਂ ਡਾਂਸਰਾਂ।

"ਢਕੀ ਰਹਿ। ਵਿਆਹ ਪਾਰਟੀਆਂ ਸਾਰਾ ਸਾਲ ਹੁੰਦੇ ਆ ਕਿਤੇ? ਤੁਹਾਨੂੰ ਬਾਂਦਰ ਜਾਤ ਨੂੰ
ਕੌਣ ਅਕਲ ਦੇਵੇ। ਇਹ ਗਿੱਧੇ, ਭੰਗੜੇ, ਆਰਕੈਸਟ੍ਰੇ, ਸਭਿਆਚਾਰਕ ਪ੍ਰੋਗਰਾਮ ਤਾਂ ਬਹਾਨੇ ਐ।
ਅਗਲੇ ਪਾਰਟੀ 'ਚੋਂ ਮੁੱਲ ਪਾ ਕੇ ਲੈ ਜਾਂਦੇ ਆ। ਹੁਣੇ ਕਰਾਂ ਫ਼ੋਨ?"

ਕੁਲਜੀਤ ਨੇ ਝੱਟ ਮੋਬਾਇਲ ਫ਼ੋਨ ਕੱਢ ਕੇ ਰੱਜੂ ਨੂੰ ਲਾ ਲਿਆ ਸੀ। ਉਹਨਾਂ ਦੀਆਂ
ਗੱਲਾਂ ਸੁਣ ਕੇ ਵੀ ਮੈਨੂੰ ਚੈਨ ਨਹੀਂ ਆਇਆ ਸੀ। ਦੂਜਾ ਘਰੋਂ ਅੱਕੀ ਹੋਈ ਸੀ। ਭਾਰਟੇ ਜਾ ਕੇ
ਸਾਹ ਲਿਆ ਸੀ। ਤੇ ਇਹੀ ਗੱਲ ਤਾਂ ਮੈਂ ਡਰਦੀ-ਡਰਦੀ ਨੇ ਉਦੋਂ ਬਿਮਲਾ ਨਾਲ ਕੀਤੀ,ਪਰ ਉਹ



ਖੜਖਿੜਾ ਕੇ ਹੱਸਣ ਲੱਗ ਪਈ ਸੀ।

"ਨੀ, ਤਾਰੋ। ਛੱਡ ਪਰ੍ਹਾਂ।" ਉਹਨੇ ਮੇਰਾ ਹੱਥ ਪਲੋਸਿਆ ਸੀ।

ਫੇਰ ਮੈਨੂੰ ਰਸੋਈ ਵਿਚ ਲੈ ਵੜੀ। ਦੋ ਗਲਾਸ ਚੁੱਕੇ। ਸਕਰੱਬਰ ਨਾਲ ਵਿਮ ਲਾਇਆ।
ਲਿਸ਼ਕਾ ਕੇ ਮੇਰੇ ਮੋਹਰੇ ਰੱਖ ਦਿੱਤੇ। ਮੈਂ ਸਮਝੀ ਨਾ, ਮੇਰੇ ਹੱਥ ਫੜਾ ਦਿੱਤੇ।

"ਜਦੋਂ ਮੇਰੀਆਂ ਧੀਆਂ ਕੰਮ ਤੋਂ ਆਉਂਦੀਆਂ, ਮੈਂ ਇਹ ਕੰਗਣੀ ਵਾਲੇ ਗਲਾਸ ਦੁੱਧ ਦੇ
ਭਰ ਕੇ ਪਿਲਾਂਦੀ ਆਂ। ਹੁਣ ਤਾਂ ਬੀਅਰ ਤੋਂ ਉਰੇ ਗੱਲ ਨਹੀਂ ਕਰਦੀਆਂ।"

ਰੱਜੂ ਤੇ ਲੱਭੂ ਵੀ ਆ ਗਈਆਂ ਸਨ। ਡੀਕ ਲਾ ਕੇ ਦੁੱਧ ਪੀ ਗਈਆਂ। ਮੈਂ ਰਾਤ ਮੁੜਨਾ
ਚਾਹੁੰਦੀ ਸੀ। ਬਿਮਲਾ ਨੇ ਮੁੜਨ ਨਹੀਂ ਦਿੱਤਾ ਸੀ। ਰਾਤ ਵੀ ਆਪਣੇ ਕੋਲ ਪਾ ਲਿਆ। ਸਾਰੀ
ਰਾਤ ਗੱਲਾਂ ਕਰਦੀਆਂ ਰਹੀਆਂ, ਕਿੱਦਾਂ ਕੁੜੀਆਂ ਨੇ ਬਿਜ਼ਨੈੱਸ ਸੈੱਟ ਕੀਤਾ। ਉਹ ਸਾਰੇ ਗੁਰਮੰਤਰ
ਮੈਨੂੰ ਵੀ ਦੱਸਦੀ ਰਹੀ। ਰੰਮੀ ਬਾਰੇ ਮਨ ਬਣਾ ਕੇ ਉੱਥੋਂ ਤੁਰੀ ਸੀ। ਬੀਜੀ ਤੇ ਬਾਊ ਜੀ ਕੋਲ
ਬਹੁਤਾ ਸਮਾਂ ਠਹਿਰੀ ਨਹੀਂ ਸੀ। ਸ਼ਹਿਰ ਤਕ ਮੇਰੇ ਅੰਦਰ ਉੱਥਲ-ਪੁੱਥਲ ਹੁੰਦੀ ਰਹੀ। ਗਲਾਸ
ਲੈਣ ਬਾਜ਼ਾਰ ਵੀ ਚਲੀ ਗਈ। ਮੇਰੇ ਤੋਂ ਗਲਾਸ ਖਰੀਦ ਨਹੀਂ ਸੀ ਹੋਇਆ। ਮੈਂ ਦੁਬਿਧਾ ਵਿਚ
ਫਸੀ ਘਰ ਨੂੰ ਮੁੜ ਆਈ ਸੀ।

ਉਸ ਦਿਨ ਤੋਂ ਮੈਂ ਮਾਹੌਲ ਬਣਾਉਣ ਵਿਚ ਲੱਗੀ ਹੋਈ ਆਂ। ਰੰਮੀ ਨੂੰ ਵਿਆਹ ਪਾਰਟੀਆਂ
'ਤੇ ਲਿਜਾਣ ਲਈ ਜ਼ੋਰ ਪਾਉਂਦੀ ਆਂ। ਇਹ ਨਹੀਂ ਜਾਂਦੀ। ਇਹਦੇ ਨਾਨੇ ਦੀ ਤਬੀਅਤ ਠੀਕ ਨਹੀਂ
ਰਹਿੰਦੀ। ਮੈਂ ਇਹਨੂੰ ਇਹਦੇ ਨਾਨਕੇ ਲੈ ਕੇ ਤੁਰੀ ਰਹਿੰਦੀ ਆਂ। ਬਹਾਨਾ ਤਾਂ ਬਾਊ ਜੀ ਤੇ ਬੀਜੀ ਦੀ
ਦਵਾਈ ਲੈਣ ਦਾ ਹੁੰਦਾ ਏ ਜਾਂ ਸੱਤੇ ਨਾਲ ਜੁੜੀਆਂ ਚੀਜ਼ਾਂ ਦਿਖਾਉਣ ਦਾ। ਪਰ ਮੇਰਾ ਨਿਸ਼ਾਨਾ
ਇਹਨੂੰ ਬਿਮਲਾ ਦੇ ਘਰ ਲਿਜਾਣਾ ਹੁੰਦਾ ਹੈ। ਉਹਦੀ ਕੋਠੀ....ਕਾਰਾਂ ਦਿਖਾਉਂਦੀ ਆਂ। ਰੇਨਿੰਗ
ਵਾਟਰ ਤੇ ਮਸਾਜ ਵਾਟਰ ਵਾਲੇ ਵਾਸ਼ਰੂਮਾਂ 'ਤੇ ਝਾਤੀ ਮਰਵਾਉਂਦੀ ਆਂ। ਬਿਮਲਾ ਇਹਨੂੰ ਜੱਫੀ 'ਚ
ਲੈ ਕੇ ਬਹੁਤ ਲਾਡ ਕਰਦੀ ਆ। ਮੈਂ ਵਾਰ-ਵਾਰ ਉਸ ਘਰ ਦੀ ਚਕਾਚੌਂਧ ਇਹਨੂੰ ਦਿਖਾਉਂਦੀ
ਆਂ। ਇਹ ਮੁਸਕਰਾ ਕੇ ਕਹਿੰਦੀ ਏ,"ਮਾਮੀ, ਬੜੀ ਤਰੱਕੀ ਕਰ ਲਈ।"

ਮੈਨੂੰ ਲੱਗਾ ਜਿਵੇਂ ਕਿਹਾ ਹੋਵੇ - ਇਹਨੂੰ ਤਰੱਕੀ ਕਹਿੰਦੇ ਆ? ਮੈਂ ਚਾਹੁੰਨੀ ਆਂ - ਇਹ
ਵੱਧ ਤੋਂ ਵੱਧ ਸੰਗਤ ਰੱਜੂ ਤੇ ਲੱਭੂ ਦੀ ਕਰੇ। ਪਰ ਇਹ ਉਨ੍ਹਾਂ ਵਿਚ ਭਿਜਦੀ ਨਹੀਂ। ਰੂਪਾ
ਇਹਦੇ ਨਾਲ ਬੜਾ ਤੇਅ ਕਰਦਾ। ਉਹ ਇਹਨੂੰ ਲਿਆਉਣ ਜਾਂ ਛੱਡਣ ਜਾਣ ਲਈ ਝੱਟ ਕਾਰ ਕੱਢ
ਲੈਂਦਾ ਏ। ਪਰ ਇਹ ਕੋਈ ਨਾ ਕੋਈ ਬਹਾਨਾ ਘੜ ਲੈਂਦੀ ਹੈ। ਉਹਦੇ ਨਾਲ ਕਾਰ ਵਿਚ ਵੀ ਨਹੀਂ
ਬਹਿੰਦੀ। ਮੈਂ ਚਾਹੁੰਨੀ ਆਂ - ਇਹ ਕਿਸੇ ਨਾ ਕਿਸੇ ਤਰ੍ਹਾਂ ਲਾਈਨ 'ਤੇ ਆ ਜਾਵੇ।

ਫੇਰ ਸੋਚਿਆ, ਧੀ ਨੂੰ ਕਾਹਨੂੰ ਇਹਨਾਂ ਚੱਕਰਾਂ ਵਿਚ ਪਾਉਣਾਂ। ਇਹ ਕਿਹੜਾ ਟੂਣੇਹਾਰਨ
ਆ, ਜਿਹੜੀ ਸਟੇਜ ਜਮਾ ਲਊਗੀ। ਬਿਗਾਨੇ ਛੱਡਦੇ ਆ ਕਿਤੇ। ਇਹ ਬਹੁਤੀ ਤਾਂ ਖੇਡ ਰਾਤਾਂ ਦੀ
ਆ। ਦਿਨ ਨੂੰ ਵੀ ਕਿਹੜਾ ਆਰਾਮ ਕਰਨ ਦਿੰਦੇ ਆ? ਇਕ ਗੀਤ ਖ਼ਤਮ ਹੁੰਦਾ, ਨਾਲੇ ਦੂਜਾ
ਸ਼ੁਰੂ। ਇਹਦੇ ਨਾਲੋਂ ਤਾਂ ਦਿਹਾੜੀ ਕਰਨੀ ਚੰਗੀ ਆ। ਉੱਥੇ ਬੰਦਾ ਸਾਹ ਲੈ ਸਕਦਾ। ਖਾਣ-ਪੀਣ
ਦਾ ਟਾਇਮ ਹੁੰਦਾ। ਜਦੋਂ ਸਟੇਜ ਚੱਲ ਪਏ, ਫੇਰ ਕਿਤੇ ਕੁਛ ਸੁੱਝਦਾ ਹੋਣਾ। ਅਗਲੇ ਤਾਂ ਬਾਂਹ ਤੋਂ
ਫੜ ਕੇ ਲੈ ਜਾਂਦੇ ਆ। ਨੋਟ ਵਾਰਨ ਦੇ ਬਹਾਨੇ 'ਚ ਪਤਾ ਨਹੀਂ ਕਿੱਥੇ-ਕਿੱਥੇ ਹੱਥ ਲਾਉਂਦੇ ਹੋਣੇ
ਆ। ਮੈਂ ਤਾਂ ਸੰਧੂਆਂ ਦੇ ਵਿਆਹ 'ਚ ਈ ਦੇਖੇ ਸੀ। ਬਾਊ ਜੀ ਦੀ ਉਮਰ ਦੇ ਬੁੱਢੇ ਵੀ ਟੁੱਲ ਹੋਇਓ
ਆ-ਆ ਕੁੜੀਆਂ ਨੂੰ ਚਿੰਬੜਦੇ ਪਏ ਸੀ।

ਰੰਮੀ ਬਾਰੇ ਇਹ ਸਾਰਾ ਸੋਚ ਕੇ ਹੀ ਮੈਂ ਪਿੱਛੇ ਹਟੀ ਹਾਂ। ਆਪ ਕੁਲਜੀਤ ਨਾਲ ਚਲੇ
ਜਾਇਆ ਕਰੂੰਗੀ। ਜਾਣਾ ਤਾਂ ਮੈਂ ਵੀ ਨਹੀਂ ਸੀ। ਰੋਟੀ ਮਿਲੀ ਜਾਂਦੀ ਸੀ। ਉਹ ਤੇ ਰੰਮੀ ਦੇ ਡੈਡੀ
ਨੇ ਜ਼ਿਆਦਾ ਪੀ ਲਈ। ਨ੍ਹੇਰਾ ਸੀ। ਟਰੱਕ ਵਾਲਾ ਸਾਈਕਲ ਨੂੰ ਫੇਟ ਮਾਰਕੇ ਸੁੱਟ ਗਿਆ। ਖੜ੍ਹੇ
ਪੈਰ ਵੀਹ ਹਜ਼ਾਰ ਰੁਪਈਆ ਲੱਗਾ। ਰਵੇਲ ਸੁੰਹ ਦੇ ਭਰਾ ਤੋਂ ਫੜਿਆ। ਇਕ ਪਾਸੇ ਇਹਦਾ ਡੈਡੀ
ਮੰਜੇ 'ਤੇ ਪਿਆ। ..ਤੇ ਰੇਵਲ ਸੁੰਹ ਦੇ ਭਰਾ ਦੇ ਪੈਸੇ?

ਮੈਂ ਸ਼ਹਿਰ ਕੁਲਜੀਤ ਨਾਲ ਚਲੇ ਗਈ ਸੀ। ਸੋਚਿਆ ਇਕ ਸਾਮੀ ਦਾ ਦੋ-ਤਿੰਨ ਰੁਪਈਆ ਦਿਹਾੜੀ ਨਾਲੋਂ ਚੰਗਾ। ਜਦੋਂ ਮੈਂ ਹੋਟਲ ਦੀਆਂ ਪੌੜੀਆਂ ਚੜ੍ਹਨ ਲੱਗੀ, ਆਪਣੇ ਪਿ ਪੈਛੜ ਜਿਹੀ ਸੁਣੀ। ਸੱਤੇ ਦੀ ਪੈੜ ਚਾਲ ਲੱਗੀ। ਮੇਰੇ ਤੋਂ ਅਗਾਂਹ ਨੂੰ ਪੈਰ ਨਾ ਪੁੱਟ ਹੋਣ। ਸਗੋ ਪਸੀਨੋ ਪਸੀਨਾ ਹੋ ਗਿਆ। ਮੈਂ ਪੀਲ ਪਾਵੇ ਨੂੰ ਫੜ ਲਿਆ। ਉਹਤੇ ਦੋ ਅੱਖਾਂ ਗੱਡੀ ਗਈਆਂ। ਲਾਲ...। ਮੈਂ ਪਿੱਛੇ ਨੂੰ ਭੱਜ ਪਈ ਸੀ। ਘਰ ਆ ਕੇ ਸਾਹ ਲਿਆ ਸੀ। ਰਾਤ ਕੁਲਜੀਤ ਨੇ ਆ ਕੇ ਹੌਂਸਲਾ ਦਿੱਤਾ ਸੀ।

"ਤੇਰੇ ਅੰਦਰ ਲੱਗਦੈ ਤੇਰੇ ਭਰਾ ਦਾ ਡਰ ਬੈਠਾ ਹੋਇਆ। ਇਹਨੂੰ ਕੱਢ ਦੇ। ਨਾਲੇ ਇ ਕੰਮ ਤੇਰੇ ਤੋਂ ਨਹੀਂ ਹੋਣਾ। ਉਸਦੀਆਂ ਅੱਖਾਂ ਤੇਰਾ ਪਿੱਛਾ ਨਹੀਂ ਛੱਡਣ ਲੱਗੀਆਂ। ਰੰ ਤੋਂ...।"

ਇਸ ਤਰ੍ਹਾਂ ਦੀ ਹੀ ਸਲਾਹ ਮੈਨੂੰ ਬਿਮਲਾ ਨੇ ਦਿੱਤੀ ਸੀ। ਮੈਂ ਕਦੇ ਵੀ ਰੰਮੀ ਬਾਰੇ ਇਕ ਟੁੱਕ ਫੈਸਲਾ ਨਾ ਕਰ ਸਕੀ ਸਾਂ। ਪਰ ਕੱਲ੍ਹ ਫਗਵਾੜੇ ਵਾਲੀ ਪਾਰਟੀ ਨੇ ਗੱਲ ਇਕ ਬੰਨੇ ਦਿੱਤੀ। ਉਹ ਟੂਣੇਹਾਰਨ ਮੇਰੇ ਮਨ 'ਤੇ ਛਾਈ ਪਈ ਆ। ਮੈਂ ਉੱਥੋਂ ਫੈਸਲਾ ਕਰ ਕੇ ਤੁਰੀ ਸੀ ਫ਼ੈਸਲਾ ਕੀ ਕਰਨਾ, ਕੰਗਣੀ ਵਾਲਾ ਗਲਾਸ ਫਗਵਾੜੇ ਤੋਂ ਖਰੀਦ ਕੇ ਹੀ ਘਰ ਮੁੜੀ ਸਾਂ।

ਕੱਲ੍ਹ ਦਾ ਗਲਾਸ ਰਸੋਈ ਵਿਚ ਰੱਖ ਕੇ ਬੈਠੀ ਹਾਂ। ਰਾਤ ਕੋਸ਼ਿਸ਼ ਕੀਤੀ ਸੀ, ਦੇ ਹੋਇਆ। ਪਿਉ ਵੀ ਰੱਜਿਆ ਸੀ ਤੇ ਪੁੱਤ ਵੀ। ਦੋਨਾਂ ਨੇ ਖੌਰੂ ਪਾਈ ਰੱਖਿਆ। ਸਵੇਰ ਦੀ ਕੰ ਨੇ ਮੱਤ ਮਾਰੀ ਹੋਈ ਆ। ਕੰਮ ਤੋਂ ਵਿਹਲੀ ਹੋਈ ਆਂ। ਦੁਪਹਿਰਾ ਚੜ੍ਹ ਆਇਆ ਹੈ। ਰੰ ਮਗਰ ਲੱਗੀ ਨੂੰ ਦੋ ਘੰਟੇ ਹੋ ਗਏ ਹਨ। ਜਦੋਂ ਮੈਂ ਅਸਲ ਗੱਲ 'ਤੇ ਪੁੱਜਦੀ ਆਂ, ਇਹ ਹੋਰ ਗਸ ਤੁਰ ਪੈਂਦੀ ਹੈ। ਬਿਮਲਾ ਨੇ ਸਾਰੇ ਢੰਗ ਤਰੀਕੇ ਦੱਸੇ ਵੀ ਸਨ।

ਮੈਂ ਰੰਮੀ ਨੂੰ ਇਕ ਪਾਰਟੀ 'ਤੇ ਲੈ ਗਈ। ਸੋਚਿਆ ਕਿ ਲੱਭੂ ਤੇ ਰੱਜੂ ਦੇ ਜੌਹ ਦਿਖਾਵਾਂ। ਹੌਲੀ-ਹੌਲੀ ਪ੍ਰਭਾਵ ਕਬੂਲੂਗੀ। ਸਟੇਜ ਸ਼ੁਰੂ ਹੋ ਗਈ। ਜਦੋਂ ਪ੍ਰੋਗਰਾਮ ਪੂਰੇ ਜੋਬਨ ਪੁੱਜਾ, ਇਹ ਵੀ ਸਟੇਜ 'ਤੇ ਚੜ੍ਹ ਗਈ।

"ਬੰਦ ਕਰੋ ਇਹ ਕੰਜਰਖਾਨਾ। ਜਿਹਨੇ ਨੱਚਣਾ, ਆਓ ਮੇਰੇ ਨਾਲ ਨੱਚੋ। ਆਪਣੀਆ ਧੀਆਂ ਨਾਲ ਨੱਚੋ। ਮੈਂ ਬੋਲੀ ਪਾਉਂਦੀ ਆਂ।"

ਇਹ ਰਾਤ ਮੈਨੂੰ ਸੁਪਨਾ ਆਇਆ ਸੀ। ਮੈਨੂੰ ਸਮਝ ਨਹੀਂ ਲੱਗੀ, ਇਹ ਸੁਪਨਾ ਮੈ ਕਿਉਂ ਆਇਆ। ਸੁਣਨ ਵਿਚ ਆਇਆ ਕਿ ਇਹਦੇ ਨਾਲ ਦੀ ਚੇਤਨਾ ਨੇ ਇਕ ਵਿਆਹ ਵਿ ਇੱਦਾਂ ਕੀਤੀ ਸੀ। ਉਹਦੇ ਕੋਲ ਤਾਂ ਰੋਟੀ ਖਾਣ ਜੋਗੇ ਸਿਆੜ ਵੀ ਹੈਗੇ ਆ। ਘਰ ਵਾਲਾ ਨੌਕਰੀ ਕਰਦਾ। ਤੇ ਇਹ.....।

ਮੈਂ ਰਸੋਈ ਵਿਚ ਆਈ ਹਾਂ। ਗਲਾਸ ਨੂੰ ਚੰਗੀ ਤਰਾਂ ਸਵਾਹ ਨਾਲ ਮਾਂਜਿਆ ਹੈ। ਉਬਾ ਕੇ ਦੁੱਧ ਪਾਇਆ ਹੈ। ਮੈਂ ਗਲਾਸ ਲੈ ਕੇ ਕਮਰੇ ਅੰਦਰ ਆਈ ਹਾਂ। ਰੰਮੀ ਦੀ ਮੇਰੇ ਵੱਲ ਪਿੱਠ ਐ ਉਹ ਕੰਧ 'ਤੇ ਲੱਗੀਆਂ ਫੋਟੋਆਂ ਸਾਫ ਕਰ ਰਹੀ ਹੈ। ਸੁਖਦੇਵ ਦੀ ਫੋਟੋ 'ਤੇ ਚਮੇਲੀ ਦਾ ਫੁੱਲ ਟੰ ਰਹੀ ਹੈ। ਨਾ ਚਾਹੁੰਦੇ ਹੋਏ ਵੀ ਮੇਰੀ ਨਜ਼ਰ ਮੱਲੋ-ਮੱਲੀ ਸੱਤੇ ਦੀ ਫੋਟੋ ਨਾਲ ਜਾ ਟਕਰਾਈ ਏ।

ਹੈਂਅ ਇਹ ਕੀ? ਸੱਤੇ ਦੀਆਂ ਅੱਖਾਂ ਤਾਂ ਅੰਗਿਆਰ ਵਾਂਗੂੰ ਦਗ ਰਹੀਆਂ ਨੇ।

ਮੈਂ ਡਰ ਕੇ ਨੀਵੀਂ ਪਾ ਲਈ ਏ। ਹੁਣ ਮੇਰੇ ਕੰਨਾਂ ਵਿਚ ਉਸਦੇ ਬੋਲ ਗੂੰਜ ਰਹੇ ਨੇ," ਜੇ ਭੁੱ ਮਰਦੇ ਆਂ। ਤਾਂ ਕੀ ਧੀਆਂ ਭੈਣਾਂ ਨੂੰ ਜਿਸਮ ਵੇਚਣ ਲਾ ਦੇਈਏ ? ਸਾਲਿਓ! ਸ਼ਰਮ ਕਰੋ।"

ਮੈਂ ਧੁਰ ਅੰਦਰ ਤਕ ਕੰਬ ਗਈ ਹਾਂ।

ਮੇਰਾ ਹੱਥ ਜ਼ੋਰ-ਜ਼ੋਰ ਦੀ ਕੰਬਣ ਲੱਗ ਪਿਆ ਏ।

ਹੁਣ ਮੇਰੇ ਹੱਥ ਵਿਚੋਂ ਗਲਾਸ ਡਿੱਗ ਪਿਆ ਏ।❑❑

(ਮਾਅਰਫਤ ਜੰਡੇ ਹੇਅਰ ਡਰੈੱਸਰਜ਼, ਚੰਡੀਗੜ੍ਹ ਰੋਡ, ਨਵਾਂ ਸ਼ਹਿਰ-144514



# ਮਲਕਾ ਦਾ ਕਹਿਰ

## ਜ਼ੋਰਾ ਸਿੰਘ ਸੰਧੂ

ਮੈਨੂੰ ਕ੍ਰਿਕਟ ਵਿਚ ਕੋਈ ਦਿਲਚਸਪੀ ਨਹੀਂ ਹੈ, ਫਿਰ ਵੀ ਮੈਚ ਵੇਖਣ ਲਈ ਘਰੋਂ ਤੁਰ ਪਿਆ ਹਾਂ। ਸ਼ਾਇਦ ਖ਼ੁਸ਼ਵੰਤ ਸਿੰਘ ਦੀ ਪੁਸਤਕ Death At My Footstep ਦਾ ਅਸਰ ਹੈ। ਉਸ ਦੇ ਦੋਸਤ ਮਨਜ਼ੂਰ ਕਾਦਰ ਬਾਰੇ ਹੁਣੇ ਹੁਣੇ ਪੜ੍ਹਕੇ ਹਟਿਆ ਹਾਂ। ਤੇ ਮਨ ਅੰਤਾਂ ਦਾ ਭਰਿਆ ਹੋਇਆ ਹੈ।

"ਮੇਰਾ ਬਹੁਤ ਪਿਆਰਾ ਦੋਸਤ ਮੌਤ ਨਾਲ ਘੁਲ ਰਿਹਾ ਸੀ। ਮੈਂ ਉਹਦੇ ਕੋਲ ਨਹੀਂ ਸੀ ਪਹੁੰਚ ਸਕਦਾ। ਉਹਦੀ ਪਤਨੀ ਤੇ ਬੱਚੇ ਮੇਰੇ ਤੋਂ ਕੇਵਲ ਡੇਢ ਘੰਟੇ ਦੀ ਉਡਾਣ ਦੀ ਦੂਰੀ 'ਤੇ ਸਨ। ਪਰ ਮੈਂ ਉਹਨਾਂ ਕੋਲ ਨਹੀਂ ਸਾਂ ਪਹੁੰਚ ਸਕਦਾ। ਉਹਨਾਂ ਨੂੰ ਫੂਨ ਨਹੀਂ ਸਾਂ ਕਰ ਸਕਦਾ। ਤੇ ਨਾ ਹੀ ਖ਼ਤ ਲਿਖ ਸਕਦਾ ਸਾਂ। ਤੇ ਜਦੋਂ ਮੇਰਾ ਮਿੱਤਰ ਤੁਰ ਗਿਆ; ਮੈਂ ਉਹਦੀ ਪਤਨੀ ਤੇ ਬੱਚਿਆਂ ਕੋਲ ਨਹੀਂ ਸਾਂ ਪਹੁੰਚ ਸਕਦਾ ਕਿਉਂਕਿ:

ਉਹ ਪਾਕਿਸਤਾਨੀ ਹਨ।

ਮੈਂ ਹਿੰਦੁਸਤਾਨੀ ਹਾਂ।"

ਖ਼ੁਸ਼ਵੰਤ ਸਿੰਘ ਦੀ ਗੱਲ ਅਜੇ ਮੁੱਕੀ ਨਹੀਂ।

"ਸਵੇਰ ਦੇ ਅਖ਼ਬਾਰ ਦੀ ਖ਼ਬਰ ਮੈਂ ਖੁੰਝਾ ਬੈਠਾ ਹਾਂ। ਮੇਰੇ ਇਕ ਮਿੱਤਰ ਨੇ ਫੂਨ 'ਤੇ ਦੱਸਿਆ, 'ਤੁਹਾਡਾ ਮਿੱਤਰ ਨਹੀਂ ਰਿਹਾ।' ਮੇਰੀਆਂ ਨਾੜਾਂ ਵਿਚ ਲਹੂ ਜੰਮ ਗਿਆ। ਮੈਂ ਕੂੜੇਦਾਨ ਵਿਚੋਂ ਅਖ਼ਬਾਰ ਕੱਢਿਆ ਤੇ ਖ਼ਬਰ ਪੜ੍ਹੀ।...ਜਦੋਂ ਉਹ ਲੰਡਨ ਵਿਚ ਮੁੱਕ ਰਿਹਾ ਸੀ, ਮੈਂ ਬੰਬਈ ਵਿਚ ਸ਼ਰਾਬ ਪੀ ਰਿਹਾ ਸਾਂ। ਤੇ 'ਵਿਵਿਧ ਭਾਰਤੀ' ਸੁਣ ਰਿਹਾ ਸਾਂ। ਤੇ ਜਦੋਂ ਉਹਨੂੰ ਲਾਹੌਰ ਉਹਦੇ ਪਰਿਵਾਰਕ ਕਬਰਸਤਾਨ ਵਿਚ ਦਫਨਾਇਆ ਜਾ ਰਿਹਾ ਸੀ, ਮੈਂ ਕੁਲਾਬਾ ਵਿਚ ਮਾਯੂਸੀ ਨਾਲ ਹੱਥ ਮਲ ਰਿਹਾ ਸਾਂ। ਕਿਉਂਕਿ:

ਉਹ ਪਾਕਿਸਤਾਨੀ ਸੀ।

ਮੈਂ ਹਿੰਦੁਸਤਾਨੀ ਹਾਂ।"

ਲਾਹੌਰ ਛੱਡਣ ਸਮੇਂ ਖ਼ੁਸ਼ਵੰਤ ਸਿੰਘ ਆਪਣਾ ਘਰ ਮਨਜ਼ੂਰ ਕਾਦਰ ਨੂੰ ਸੌਂਪ ਆਇਆ ਸੀ ਜੋ ਪਿੱਛੋਂ ਲਾਹੌਰ ਹਾਈ ਕੋਰਟ ਦਾ ਜੱਜ ਤੇ ਪਾਕਿਸਤਾਨ ਦਾ ਵਿਦੇਸ਼ ਮੰਤਰੀ ਰਿਹਾ। ਮਨਜ਼ੂਰ ਨੇ ਉਹਦੀ ਇਕ ਇਕ ਕਿਤਾਬ, ਇਕ ਇਕ ਵਸਤ, ਉਹਨੂੰ ਦਿੱਲੀ ਪਹੁੰਚਦੀ ਕਰ ਦਿੱਤੀ ਸੀ। ਆਪਣੀ ਜਾਨ ਖ਼ਤਰੇ ਵਿਚ ਪਾ ਕੇ ਉਹਦੇ ਸਿੱਖ ਨੌਕਰ ਨੂੰ, ਅੰਮ੍ਰਿਤਸਰ ਪਹੁੰਚਾ ਦਿੱਤਾ ਸੀ ਤੇ ਖ਼ੁਸ਼ਵੰਤ ਸਿੰਘ ਜਦੋਂ ਵੀ ਲਾਹੌਰ ਜਾਂਦਾ, ਲਾਹੌਰ ਵਿਚਲੇ ਆਪਣੇ ਘਰ ਵਿਚ ਮਨਜ਼ੂਰ ਕਾਦਰ ਦਾ ਮਹਿਮਾਨ ਹੁੰਦਾ।

ਪਰ ਐਧਰ, 'ਗਿੱਲਾਂ ਦੇ ਕੋਠਿਆਂ' ਦੇ ਮੁਖ਼ਤਾਰ ਹੁਸੈਨ ਗਿੱਲ ਦੇ ਘਰ ਦਾ ਨਾਂ-ਨਿਸ਼ਾਨ ਮਿਟ ਚੁੱਕਿਆ ਹੈ। ਮਾਲ ਦੇ ਰਿਕਾਰਡ ਵਿਚ ਅੱਜ 'ਕੋਠੇ ਗਿੱਲ' ਬੇਚਿਰਾਗ਼ ਬਸਤੀ ਹੈ।

ਮੋਠੂ, ਕਾਲੂ ਤੇ ਹਾਕੂ ਹੋਰਾਂ ਦੇ ਘਰ ਨੰਬਰਦਾਰਾਂ ਨੇ ਆਪਣੇ ਅਹਾਤੇ ਵਿਚ ਮਿਲਾ ਲਏ ਹਨ। ਉਹਨਾਂ ਦੀ ਤੇ ਹੋਰ ਨਿੱਕੇ ਨਿੱਕੇ ਘਰਾਂ ਦੀ ਕਦੇ ਸਾਡੇ ਵਾੜੇ ਨਾਲ ਕੰਧ ਸਾਂਝੀ ਹੁੰਦੀ ਸੀ।

ਮੈਨੂੰ ਖ਼ੁਸ਼ਵੰਤ ਸਿੰਘ ਤੇ ਮਨਜ਼ੂਰ ਕਾਦਰ ਨੇ, ਕਾਕਾ, ਮੋਠੂ, ਬਸ਼ੀਰ ਤੇ ਸ਼ਫੀ ਯਾਦ ਕਰਵਾ ਦਿੱਤੇ ਹਨ। ਵਿਛੋੜੇ ਦੇ ਦਰਦ ਵਿਚ ਸ਼ਫੀ ਮੈਨੂੰ ਬੇਤਹਾਸ਼ਾ ਯਾਦ ਆ ਰਿਹਾ ਹੈ। ਕਿੱਥੇ ਹੋਵੇਗਾ ਅੱਜ ਸ਼ਫੀ ? ਉਹ ਹੈਗਾ ਵੀ ਐ ਕਿ ਨਹੀਂ ! ਉਹ ਹੈਗੈ ! ਮੇਰਾ ਦਿਲ ਆਖਦਾ ਹੈ। ਐਥੇ ਮੇਰੇ ਦਿਲ ਵਿਚ ਉਹਦਾ ਪੱਕਾ ਟਿਕਾਣਾ ਹੈ।

ਮੈਂ ਤੇ ਸ਼ਫੀ ਖੁੱਦੋ-ਖੂੰਡੀ ਤੇ ਪਿੱਛੋਂ ਹਾਕੀ ਇਕੱਠੇ ਖੇਡਦੇ ਰਹੇ ਸਾਂ। ਬਲਬੀਰ ਹਾਈ ਸਕੂਲ ਦੀ ਗਰਾਉਂਡ ਵਿਚ ਮੈਨੂੰ ਅੱਜ ਵੀ ਉਹਦੇ ਪੈਰਾਂ ਦੇ ਨਿਸ਼ਾਨ ਦਿਸਦੇ ਹਨ।

ਕ੍ਰਿਕਟ ਦਾ ਮੈਚ ਵੇਖਣ ਜਾ ਰਹੇ ਦੇ, ਮੇਰੇ ਅੱਥਰੂ ਸ਼ਫੀ ਨੂੰ ਆਖ ਰਹੇ ਹਨ, 'ਸ਼ਫੀ ਯਾਰ, ਇਹ ਕ੍ਰਿਕਟ ਕੀ ਖੇਡ ਹੋਈ ਭਲਾ ! ਇਕ ਜਣਾ ਬਾਲ ਸੁੱਟੇ ਤੇ ਦੂਜਾ ਟੋਲਾ ਮਾਰੇ ! ਯਾਨੀ ਦੋ ਜਣੇ ਹੀ ਖੇਡਣ

ਤੇ ਬਾਕੀ ਲਾਣਾ ਖੜ੍ਹਾ ਵੇਖਦਾ ਰਹੇ।'

ਹਾਂ ਸ਼ਫੀ ਬਾਰੇ ਮੈਨੂੰ ਕੋਈ ਇਲਮ ਨਹੀਂ! ਪਰ ਇਉਂ ਕਿਉਂ ਲਗਦਾ ਹੈ ਕਿ ਉਹ ਐਥੇ ਹੀ, ਮੇਰੇ ਨੇੜੇ-ਤੇੜੇ ਕਿਤੇ ਹੈਗਾ ਐ। ਜਿਹੜਾ ਦਿਲ ਤੋਂ ਦੂਰ ਨਹੀਂ, ਉਹ ਦੂਰ ਕਦੋਂ ਹੁੰਦਾ ਹੈ।

ਅੱਸੀਆਂ ਨੂੰ ਪਹੁੰਚਣ ਵਾਲਾ ਹਾਂ ਤੇ ਲਗਦਾ ਇਉਂ ਹੈ ਜਿਵੇਂ ਅਜੇ ਕਲ੍ਹ ਅਸੀਂ ਇਕੱਠੇ ਪੜ੍ਹਿਆ ਕਰਦੇ ਸਾਂ। ਇਕੱਠੇ ਹਾਕੀ ਖੇਡਿਆ ਕਰਦੇ ਸਾਂ। ਅਜੇ ਕਲ੍ਹ ਤਾਂ ਅਸੀਂ ਦਸਵੀਂ ਦਾ ਇਮਤਿਹਾਨ ਦਿੱਤਾ ਸੀ।

ਦਸਵੀਂ ਪਿੱਛੋਂ ਮੈਂ ਮਹਿੰਦਰਾ ਕਾਲਿਜ ਪਟਿਆਲੇ ਚਲਿਆ ਗਿਆ ਸਾਂ ਤੇ ਸ਼ਫ਼ੀ ਲਾਹੌਰ। ਸ਼ਫੀ ਲਾਹੌਰ ਕਾਹਦਾ ਗਿਆ, ਉਸ ਮੁੜ ਆਪਣੀ ਸ਼ਕਲ ਨਹੀਂ ਵਿਖਾਈ।

ਮੈਂ ਪਟਿਆਲਿਉਂ ਆਇਆ ਤਾਂ ਵੇਖਿਆ, ਸਾਡੇ ਬਾਹਰਲੇ ਘਰ, ਚਾਰ ਪੰਜ-ਕਲਿਆਣੀਆਂ ਮੱਝਾਂ ਬੰਨ੍ਹੀਆਂ ਹੋਈਆਂ ਸਨ।

ਸ਼ਫ਼ੀ ਕਾ ਸਾਂਝੀ, ਅੱਲਾ ਦਿੱਤਾ, ਇਹ ਕਹਿ ਕੇ ਮੱਝਾਂ ਬੰਨ੍ਹ ਗਿਆ ਸੀ ਕਿ 'ਸਰਦਾਰ ਗਿੱਲ' ਸਿੰਧ ਤੋਂ ਮੁੜਨਗੇ ਤਾਂ ਆਪਣੀ ਅਮਾਨਤ ਸਾਂਭ ਲੈਣਗੇ। ਪਰ ਉਹ ਅੱਜ ਤਕ ਆਪਣੀ ਅਮਾਨਤ ਸਾਂਭਣ ਲਈ ਨਹੀਂ ਪਰਤੇ। ਜਦੋਂ ਤਕ ਬਾਪੂ ਰਿਹਾ, ਪੰਜ-ਕਲਿਆਣੀਆਂ ਦਾ ਰਵਾ ਸਾਡੇ ਘਰ ਰਿਹਾ। ਬਾਪੂ ਪਿੱਛੋਂ ਅਸੀਂ ਖੇਤੀ ਹੀ ਨਹੀਂ ਪਿੰਡ ਵੀ ਛੱਡ ਦਿੱਤਾ। ਹੁਣੇ, ਵਰ੍ਹੇ-ਛਮਾਹੀਂ, ਹਿੱਸਾ-ਠੇਕਾ ਲੈਣ ਹੀ ਪਿੰਡ ਜਾਈਦਾ ਹੈ। ਛੋਟੇ 'ਸਰਦਾਰ' ਨੇ ਤਾਂ ਕਦੇ ਵੱਤੀ ਨਹੀਂ ਵਾਹੀ। ਉਹਨੂੰ ਤੇ ਆਪਣੇ ਖੇਤਾਂ ਦੀ ਸ਼ਾਇਦ ਪਛਾਣ ਵੀ ਨਾ ਹੋਵੇ।

ਜੇਕਰ ਸ਼ਫੀ ਭੁੱਲਿਆ-ਭਟਕਿਆ ਐਧਰ ਆ ਜਾਵੇ ਤਾਂ ਉਹ ਵੀ ਆਪਣੇ ਐਧਰਲੇ ਖੇਤਾਂ ਨੂੰ ਨਾ ਪਛਾਣ ਸਕੇ। ਮੁਰੱਬੇ-ਬੰਦੀ ਪਿੱਛੋਂ ਸਭ ਪੁਰਾਣੀਆਂ ਨਿਸ਼ਾਨੀਆਂ ਮਿਟ ਗਈਆਂ ਹਨ। ਕੋਈ ਵੱਡਾ ਦਰਖ਼ਤ ਨਹੀਂ ਰਿਹਾ। ਨਾ ਕੋਈ ਟਿੱਬਾ ਤੇ ਨਾ ਹੀ ਕੋਈ ਛੱਪੜ-ਟੋਭਾ ਰਹਿ ਗਿਆ ਹੈ। ਸਭ ਪਧਰਾਅ ਦਿੱਤੇ ਗਏ ਹਨ। ਵਿੰਗੇ-ਟੇਢੇ ਰਾਹ, ਤੱਕਲੇ ਵਾਂਗ ਸਿੱਧੇ ਕਰ ਦਿੱਤੇ ਗਏ ਹਨ। ਕੋਈ ਰਾਹ ਕੱਚਾ ਨਹੀਂ ਰਹਿ ਗਿਆ। ਕੋਠਿਆਂ ਤਕ ਜਾਂਦੇ ਰਾਹ ਵੀ ਪੱਕੇ ਕਰ ਦਿੱਤੇ ਗਏ ਹਨ। ਪਰ ਸ਼ਫੀ ਦੇ ਕੋਠਿਆਂ ਦਾ ਨਾਂ-ਨਿਸ਼ਾਨ ਨਹੀਂ ਰਿਹਾ। ਨਹੀਂ! ਨਹੀਂ!! ਨਾਂ ਵੀ ਹੈ। ਨਿਸ਼ਾਨ ਵੀ ਹਨ। ਖੂਹੀ ਹੈ। ਰੇਲ ਦਾ ਫਾਟਕ ਹੈ। ਫਾਟਕ, ਜੋ ਸੱਠ ਸਾਲਾਂ ਦੀ ਤਰੱਕੀ ਪਿੱਛੋਂ, ਅੱਜ ਵੀ ਉਂਝ ਦਾ ਉਂਝ Unmanned ਹੈ। ਆਜ਼ਾਦੀ ਦੀ ਬਰਕਤ! ਆਏ ਦਿਨ ਇੱਥੇ ਦੁਰ ਘਟਨਾਵਾਂ ਹੁੰਦੀਆਂ ਰਹਿੰਦੀਆਂ ਹਨ। 'ਗਿੱਲ ਸਰਦਾਰ' ਐਧਰ ਹੁੰਦੇ ਤਾਂ ਉਹਨਾਂ ਕਦੋਂ ਦਾ ਇੱਥੇ ਪੱਕਾ ਸਟੇਸ਼ਨ ਬਣਵਾ ਲੈਣਾ ਸੀ। ਅਣ ਅਧਿਕਾਰਤ ਸਟੇਸ਼ਨ ਤਾਂ ਇੱਥੇ ਉਦੋਂ ਵੀ ਬਣਿਆ ਹੋਇਆ ਸੀ। ਸਿੰਧ ਤੋਂ ਆਉਂਦੇ-ਜਾਂਦੇ, 'ਗਿੱਲ ਸਰਦਾਰਾਂ' ਨੂੰ ਗੱਡੀ ਇੱਥੇ ਹੀ ਉਤਰਾਅ-ਚੜ੍ਹਾਅ ਕੇ ਲੰਘਿਆ ਕਰਦੀ ਸੀ। ਡਰਾਈਵਰ ਤੇ ਹੋਰ ਅਮਲਾ, ਸਾਗ, ਗੰਨੇ, ਰੁੱਤ ਦੀਆਂ ਹੋਰ ਨਿਆਮਤਾਂ ਤੇ ਕਦੇ ਕਦੇ ਦਾਰੂ ਦੇ ਲੋਟੇ ਵੀ ਲੈ ਜਾਇਆ ਕਰਦੇ ਸਨ।

ਮੈਂ ਸ਼ਫ਼ੀ ਨੂੰ ਪੁੱਛਦਾ ਹਾਂ, 'ਸ਼ਫੀ ਯਾਰ! ਦੱਸ ਭਲਾ ਇਹ ਕ੍ਰਿਕਟ ਕੀ ਖੇਡ ਹੋਈ? ਉਹਦੇ ਉੱਤਰ ਤੋਂ ਪਹਿਲਾਂ ਹੀ, ਉਹਨੂੰ ਦੱਸਦਾ ਹਾਂ ਕਿ ਸਾਡੇ ਇਧਰ, ਹਰ ਕਿਸੇ ਨੂੰ ਕ੍ਰਿਕਟ ਦਾ ਬੁਖ਼ਾਰ ਹੋਇਆ ਹੋਇਆ ਹੈ। ਹਰ ਗਲੀ ਵਿਚ ਚਾਰ ਇੱਟਾਂ ਰੱਖ ਕੇ, ਜੁਆਕ ਛਿੱਕੇ 'ਤੇ ਛਿੱਕਾ ਮਾਰ ਰਹੇ ਹਨ। ਤੁਹਾਡੇ ਵੀ ਇਹੋ ਹਾਲ ਹੋਵੇਗਾ। ਆਪਾਂ ਵੀ ਗਲੀਆਂ ਵਿਚ ਖੁੱਦੋ-ਖੂੰਡੀ ਖੇਡਦਿਆਂ, ਹਾਕੀ ਖੇਡਣੀ ਸਿੱਖੀ ਸੀ ਤੇ ਰਿਆਸਤ ਵਿਚ ਤੇਰੀ ਹਾਕੀ ਦੀ ਕਿੰਨੀ ਭੱਲ ਬਣੀ ਹੋਈ ਸੀ। ਆਪਣੇ ਹਾਣੀ ਅੱਜ ਤਕ ਯਾਦ ਕਰਦੇ ਹਨ। ਬਲਬੀਰ ਹਾਈ ਸਕੂਲ ਦੀਆਂ ਸੁੰਨੀਆਂ ਗਰਾਉਂਡਾਂ ਵਿਚ ਮੈਨੂੰ ਅੱਜ ਵੀ ਤੇਰੀਆਂ ਪੈੜਾਂ ਦੇ ਨਿਸ਼ਾਨ ਦਿਸਦੇ ਹਨ।

'ਕਿੱਥੇ ਐਂ, ਤੂੰ ਸ਼ਫੀ!'

ਮੈਂ ਸ਼ਫੀ ਤੇ ਉਹਦੇ ਸਮੇਂ ਨੂੰ ਹਾਕਾਂ ਮਾਰਦਾ, ਪਤਾ ਨਹੀਂ ਕਦੋਂ ਸਟੇਡੀਅਮ ਦੀਆਂ ਬਰੂਹਾਂ 'ਤੇ



ਪਹੁੰਚ ਜਾਂਦਾ ਹਾਂ। ਤਦੇ, ਕੋਈ ਹੌਲੀ ਹੌਲੀ ਮੇਰਾ ਮੋਢਾ ਥਪਥਪਾਉਂਦਾ ਹੈ।

"ਅੰਕਲ, ਰਿਆਸਤ ਫ਼ਰੀਦਕੋਟ ਤੋਂ ਕਿਸੇ ਨੂੰ ਮਿਲਾ ਸਕਨੇਓ।"

ਮੈਂ ਬਿਟ ਬਿਟ ਉਹਦੇ ਸੋਹਣੇ ਮੁੱਖੜੇ ਵੱਲ ਵੇਖਦਾ ਹਾਂ। ਤੇ ਵੇਖੀ ਜਾਂਦਾ ਹਾਂ। ਕਿੰਨਾ ਸੋਹਣਾ ਹੈ ਇਹ ਜੁਆਨ! ਤੇ ਇਹਦੀ ਮੁਸਕਰਾਹਟ ਇਸ ਤੋਂ ਵੀ ਸੋਹਣੀ ਹੈ। ਉਹਦੀ ਦਰਸ਼ਨੀ ਦਿੱਖ ਨੇ ਜਿਵੇਂ ਮੈਨੂੰ ਉਹਦਾ ਸੁਆਲ ਹੀ ਭੁਲਾ ਦਿੱਤਾ ਹੋਵੇ।

"ਅੰਕਲ।"

ਮੈਂ ਫਿਰ, ਉੱਚੀ ਆਵਾਜ਼ ਸੁਣਦਾ ਹਾਂ।

"ਆਓ! ਮਿਲੋ!!"

ਮੇਰੀਆਂ ਬਾਹਾਂ ਖੁੱਲ੍ਹ ਜਾਂਦੀਆਂ ਹਨ ਤੇ ਅਗਲੇ ਬਿੰਦ ਅਸੀਂ ਬਗਲਗੀਰ ਹੋਏ ਹੁੰਦੇ ਹਾਂ।

ਮੇਰੀਆਂ ਬੁੱਢੀਆਂ ਅੱਖਾਂ ਵਿਚੋਂ ਤਤੀਰੀਆਂ ਵਹਿਣ ਲੱਗ ਪੈਂਦੀਆਂ ਹਨ। ਜੱਫ਼ੀ ਛੱਡ, ਉਹ ਆਪਣੇ ਦੁੱਧ ਚਿੱਟੇ ਰੁਮਾਲ ਨਾਲ, ਮੇਰੇ ਹੰਝੂ ਪੂੰਝਦਾ, ਆਪ ਅੱਥਰੂ ਵਹਾਉਣ ਲੱਗ ਪੈਂਦਾ ਹੈ।

ਅਸੀਂ ਫਿਰ, ਗਲ-ਮਿਲੀਆਂ ਬਾਹਾਂ ਦੇ, ਇਲਾਹੀ ਬਹਿਸ਼ਤ ਵਿਚ ਗਿਰਫ਼ਤਾਰ ਹੋ ਜਾਂਦੇ ਹਾਂ। ਮੈਂ ਇਸ ਬਹਿਸ਼ਤ ਦੀ ਸਰਦਲ ਤੋਂ ਬਾਹਰ ਝਾਤੀ ਮਾਰਦਾ ਹਾਂ ਤਾਂ ਵੇਖਦਾ ਹਾਂ ਕਿ ਜਿਵੇਂ ਤਿੰਨ ਹੋਰ, ਮੇਰੀਆਂ ਬਾਹਾਂ ਵਿਚ ਸਮਾਉਣ ਲਈ ਤੜਫ ਰਹੇ ਹੋਣ।

ਤੇ ਫਿਰ ਉਹ ਚੌਥਾ, ਸਾਡੀਆਂ ਕੰਡਾਂ ਪਲੋਸਦਾ ਹੈ-ਥਪਥਪਾਉਂਦਾ ਹੈ। ਮੂਕ ਭਾਸ਼ਾ ਵਿਚ ਉਹ ਸਾਨੂੰ ਸਬਰ ਕਰਨ ਦਾ ਸਬਕ ਪੜ੍ਹਾਉਂਦਾ ਹੈ। ਸਬਕ ਜਿਹੜਾ ਉਹ ਆਪ ਭੁੱਲ ਬੈਠਾ ਹੈ।

ਤਦੇ, ਪਤਾ ਕੀ ਹੁੰਦਾ ਹੈ? ਮੈਂ ਸ਼ੈਤਾਨ ਬਾਰੇ ਕਦੇ ਨਹੀਂ ਸੋਚਿਆ। ਵੇਖੋ! ਆਸਮਾਨ ਵਿਚੋਂ ਮੋਰੀ ਕਰਕੇ ਜਿੰਨ ਪਰਗਟ ਹੋ ਗਿਆ ਹੈ। ਐਨ ਓਵੇਂ ਜਿਵੇਂ ਸਾਡੇ ਵੇਲਿਆਂ ਦੀਆਂ ਫਿਲਮਾਂ ਵਿਚ, ਔਖੀ ਘੜੀ, ਖਿਲਾਅ ਵਿਚੋਂ ਜਿੰਨ ਪਰਗਟ ਹੋ ਕੇ ਆਖਿਆ ਕਰਦਾ ਸੀ: 'ਹੁਕਮ ਮੇਰੇ ਆਕਾ।' ਤੇ ਸਾਰੀਆਂ ਬਲਾਵਾਂ ਟਲ ਜਾਇਆ ਕਰਦੀਆਂ ਸਨ।

ਭਾਵੁਕਤਾ ਦੀ ਬਲਾ ਟਾਲ ਕੇ ਸੁਭਾਸ਼ ਕਟਾਰੀਆ, ਸਾਨੂੰ ਆਪਣੇ ਪੁੱਤ ਦੇ ਹੋਟਲ ਵੱਲ ਲੈ ਤੁਰਦਾ ਹੈ।

ਸੁਭਾਸ਼ ਕਟਾਰੀਆ, ਜੈਤੋ ਦਾ 'ਜੱਟ-ਬਾਣੀਆ' ਹੈ। ਅਸੀਂ ਕਦੇ ਫ਼ਰੀਦਕੋਟ ਕਾਲਿਜ ਵਿਚ ਬੀ. ਟੀ. ਦੇ ਜਮਾਤੀ ਰਹੇ ਹਾਂ। ਹੁਣ ਅਸੀਂ ਆਥਣ-ਸਵੇਰ ਸੁਖਨਾ ਝੀਲ ਤੇ ਲੈਯਰ ਵੈਲੀ ਦੀ ਗਿਰਦਾਉਰੀ ਕਰਦੇ ਹਾਂ। ਉਹਦੇ ਫੂਨ ਤੋਂ ਸਵੇਰੇ ਚਾਰ ਵਜੇ, ਘੰਟੀ ਖੜਕਦੀ ਹੈ। ਪਰ ਮੈਨੂੰ ਉਹਦਾ ਹੁਕਮ ਹੈ ਕਿ ਮੈਂ ਚੋਗਾ ਨਹੀਂ ਚੁੱਕਣਾ। ਚਾਰ ਵਾਰ, ਟਰ ਟਰ ਕਰਕੇ ਘੰਟੀ ਬੰਦ ਹੋ ਜਾਵੇਗੀ। ਇਹ ਟਰ ਟਰ ਫੂਨ ਸੁਣਨ ਲਈ ਨਹੀਂ ਹੈ, ਇਹ ਤਾਂ ਆਖਦੀ ਹੈ, 'ਉਠ ਤੇ ਸੋਟੀ ਚੁੱਕ!' ਪਰ ਕਦੇ ਕਦੇ, ਮੈਥੋਂ ਭੁੱਲ ਹੋ ਜਾਂਦੀ ਹੈ। ਮੈਥੋਂ ਹੜਬੜਾਏ ਹੋਏ ਤੋਂ ਫੂਨ ਚੁੱਕ ਹੋ ਜਾਂਦਾ ਹੈ ਤਾਂ ਅੱਗੋਂ ਆਵਾਜ਼ ਸੁਣਦਾ ਹਾਂ, "ਵੱਢਤਾ ਨਾ, ਘੋਗੜ ਜੱਟ ਨੇ ਰੁੱਪਏ 'ਚ।"

"ਘੋਗੜ, ਉੱਲੂ, ਨਿਰਾ ਜੱਟ..." ਜਿੰਨਾ ਚਿਰ ਮੈਂ ਫੂਨ ਰੱਖ ਨਹੀਂ ਦਿੰਦਾ, ਉਹ ਬਕੀ ਜਾਵੇਗਾ ਤੇ ਉਹਦੀ ਜਾਦੂਈ ਬਕੜਵਾਹ ਨਾਲ, ਨੀਂਦ ਤੇ ਆਲਸ ਨੂੰ ਖੰਭ ਲੱਗ ਜਾਂਦੇ ਹਨ।

ਮੇਰਾ ਤੇ ਸੁਭਾਸ਼ ਦਾ ਕਦੇ ਕੋਈ ਹਿਸਾਬ-ਕਿਤਾਬ ਨਹੀਂ ਰਿਹਾ। ਪਿੱਛੋਂ, ਕਦੇ ਕਦੇ ਕੋਹਲੀ ਵੀ ਸਾਡੇ ਨਾਲ ਸੰਗਤ ਕਰਨ ਲੱਗ ਪਿਆ ਸ਼ਾਮ ਨੂੰ।

ਪਹਿਲਾਂ ਪਹਿਲਾਂ ਉਹਦੇ ਸਾਥ ਕਾਰਨ ਉੱਠਣ ਲੱਗਿਆਂ ਬੜੀ ਬੇਸੁਆਦੀ ਹੋਇਆ ਕਰਨੀ। ਉੱਠਦਿਆਂ ਸਾਰ ਉਸ ਹਿਸਾਬ ਕਰਨ ਬੈਠ ਜਾਣਾ। ਇਸੇ ਕਾਰਨ ਅਸੀਂ ਉਸ ਨੂੰ ਟਾਲ ਜਾਂਦੇ। ਤੇ ਪਛਤਾਉਂਦੇ। ਉਹ ਗੱਲਾਂ ਬੜੀਆਂ ਸੁਆਦਲੀਆਂ ਸੁਣਾਉਂਦਾ ਹੈ। ਫਿਰ ਸੁਭਾਸ਼ ਨੇ ਇਕ ਢੰਗ ਕੱਢ ਲਿਆ। ਪਹਿਲੀ ਤਾਰੀਖ਼ ਨੂੰ ਅਸੀਂ ਕੋਹਲੀ ਕੋਲ ਬੱਝਵੀਂ ਰਕਮ ਜਮ੍ਹਾਂ ਕਰਵਾ ਦਿੰਦੇ ਹਾਂ। ਤੇ ਮਹੀਨਾ

ਨਿਸ਼ਚਿੰਤ ਹੋ ਕੇ ਸ਼ਾਮਾਂ ਗੁਜ਼ਾਰੀਦੀਆਂ ਹਨ।

ਹਾਂ, ਕੋਹਲੀ ਸਾਡੀ ਰੱਜ ਕੇ ਖਾਤਰ ਕਰਦਾ ਹੈ। ਗੱਲਾਂ ਤਾਂ ਉਹ ਸੁਆਦਲੀਆਂ ਕਰਦਾ ਹੀ; ਪਰ ਅੱਜ ਉਸ ਦੇ ਅੰਦਰਲੀ ਸਾਂਭੀ ਹੋਈ ਭਾਵੁਕਤਾ ਦੇ ਦਰਸ਼ਨ ਵੀ ਹੁੰਦੇ ਹਨ। ਮੈਂ ਪਹਿਲੀ ਵ ਉਹਦੀਆਂ ਸਿਲ੍ਹੀਆਂ ਹੋਈਆਂ ਅੱਖਾਂ ਵੇਖੀਆਂ ਹਨ। ਉਧਰ ਤੇ ਇਧਰ ਵੀ, ਉਸ ਤੇ ਉਸ ਦੇ ਪਰਿਵ ਨਾਲ, ਹੌਲਨਾਕ ਹਾਦਸੇ ਵਾਪਰ ਚੁੱਕੇ ਹਨ। ਪਰ ਜਦੋਂ ਕਦੇ ਉਹਨੇ ਕੋਈ ਵਿਥਿਆ ਸੁਣਾਈ ਵੀ ਹੈ ਪੱਥਰ ਬਣ ਕੇ ਸੁਣਾਈ ਹੈ। ਸੁਣਨ ਵਾਲੇ ਨੂੰ ਪਿਘਲਾ ਦੇਵੇਗਾ ਪਰ ਆਪ ਵੱਟੇ ਦਾ ਵੱਟਾ ਬਣਿ ਰਹੇਗਾ। ਜੇ ਕਦੇ ਪੱਥਰ ਦੇ ਪਿਘਲਣ ਦਾ ਅੰਦੇਸ਼ਾ ਹੋ ਜਾਵੇ ਤਾਂ ਉਹ ਪਲ ਦੋ ਪਲ ਚੁੱਪ ਹੋ ਜਾਵੇਗਾ; ਅਗਲੇ ਬਿੰਦ ਹੀ ਸਹਿਜ ਹੋ ਗਿਆ ਹੋਵੇਗਾ।

ਅਸੀਂ ਸਹਿਜ ਹੋਏ ਕੋਹਲੀ ਤੋਂ ਵਿਦਾਅ ਹੁੰਦੇ ਹਾਂ।

ਮੈਂ ਉਹਨਾਂ ਨੂੰ ਮੋਟਰ ਵਿਚ ਬਿਠਾਉਂਦਾ ਹਾਂ ਤੇ ਅਸੀਂ ਘਰ ਪਹੁੰਚ ਜਾਂਦੇ ਹਾਂ। ਸੁਭਾਸ਼ ਨੂੰ ਘ ਕੋਈ ਕੰਮ ਹੈ, ਉਹ ਘਰ ਹੋ ਕੇ ਆਵੇਗਾ।

ਮੇਰੇ ਨੂੰਹ-ਪੁੱਤ ਦਾ ਘਰ, ਉਹਨਾਂ ਦੇ ਦਿਲਾਂ ਵਾਂਗੂੰ ਖੁੱਲ੍ਹਾ-ਡੁੱਲ੍ਹਾ ਹੈ। ਧੀ ਮੇਰੀ, ਯੂਨੀਵਰਸਿਟ ਵਿਚ ਇਤਿਹਾਸ ਪੜ੍ਹਾਉਂਦੀ ਹੈ। ਪੁੱਤ ਅਫਸਰ ਹੈ। ਮਿਲਦਿਆਂ ਸਾਰ, ਸਾਰੇ ਘੁਲ-ਮਿਲ ਜਾਂਦੇ ਹਨ।

ਕੁੜੀ ਨੂੰ 'ਭੈਣਾਂ-ਭੈਣਾਂ' ਆਖਦੇ ਇਹ ਬਹੁਤ ਪਿਆਰੇ ਲਗਦੇ ਹਨ। ਮੁੰਡੇ ਨੂੰ 'ਭਾਅ ਜੀ ਭਾਅ ਜੀ' ਆਖਦਿਆਂ ਇਹਨਾਂ ਦਾ ਜਿਵੇਂ ਮੂੰਹ ਸੁਕਦਾ ਹੋਵੇ।

ਪਿੰਡ ਵਿਚ ਅਸੀਂ, ਆਪ ਤੋਂ ਵੱਡੇ ਤੋਂ ਵੱਡੇ ਭਰਾ ਨੂੰ 'ਬਾਈ' ਆਖਦੇ ਹਾਂ। ਆਪਣੇ ਪਿੰਡ ਤੋਂ ਟੁੱਟੇ ਹੋਏ ਵੀ ਮੇਰੇ ਨੂੰਹ-ਪੁੱਤ, ਆਪ ਤੋਂ ਵੱਡੇ ਨੂੰ 'ਬਾਈ' ਹੀ ਆਖਦੇ ਹਨ ਤੇ ਅਖਵਾ ਕੇ ਖੁਸ਼ ਹੁੰਦੇ ਹਨ। ਇਥੇ ਕੁੜੀਆਂ ਆਪ ਤੋਂ ਵੱਡੀਆਂ ਜਾਂ ਵੱਡੀਆਂ ਭੈਣਾਂ ਨੂੰ ਦੀਦੀ ਆਖਦੀਆਂ ਹਨ। ਮੈਂ ਸੁਣਦਾ ਹਾਂ, ਤਾਂ ਮੈਨੂੰ ਓਪਰੀਆਂ ਲਗਦੀਆਂ ਹਨ। ਹੋ ਸਕਦਾ ਹੈ, ਇਹ ਮੇਰਾ ਪੇਂਡੂਪਨ ਹੋਵੇ। ਮੈਂ ਸਭਿਅਕ ਨਾ ਹੋਵਾਂ, ਸੁਸਿੱਖਿਅਤ ਨਾ ਹੋਵਾਂ। ਦੀਦੀ ਬੜਾ ਸਭਿਅਕ, ਬੜਾ ਮਲੂਕ ਸੰਬੋਧਨ ਹੈ। ਪਤਾ ਨਹੀਂ ਕਿਉਂ ਮੈਨੂੰ ਇਸ ਵਿਚੋਂ ਅਪਣੱਤ ਦਾ ਅਹਿਸਾਸ ਨਹੀਂ ਹੁੰਦਾ, ਜਿਵੇਂ ਇਸ ਰਿਸ਼ਤੇ ਵਿਚੋਂ ਮੋਹ-ਪਿਆਰ ਕੱਢ ਲਿਆ ਗਿਆ ਹੋਵੇ, ਜਿਵੇਂ ਗੰਨੇ ਵਿਚੋਂ ਰੌਹ ਕੱਢ ਕੇ ਛਿੱਲੜ ਨੂੰ ਗੰਨਾ ਸਮਝ ਰਹੇ ਹੋਈਏ।

"ਭੈਣਾਂ ਭੈਣਾਂ" ਕੀ ਲਾ ਛੱਡੀ ਐ, ਯਾਰ!" ਮੁੰਡੇ ਦੀ ਆਵਾਜ਼ ਮੇਰਾ ਧਿਆਨ ਖਿੱਚਦੀ ਹੈ।

"ਭਾਬੀ ਆਖੋ ਖਾਂ! ਭਾਬੀ!"

ਉਹ ਚਾਰੇ ਪਲ ਦੇ ਪਲ ਲਈ ਚੁੱਪ ਹੋ ਜਾਂਦੇ ਹਨ। ਹੌਲੀ ਹੌਲੀ ਉਹਨਾਂ ਦੀਆਂ ਅੱਖਾਂ ਵਿਚ ਤ੍ਰੇਲੀ ਸਿਲ੍ਹੀ ਚਮਕ ਆਉਂਦੀ ਹੈ ਤੇ ਨਾਲ ਦੀ ਨਾਲ, ਉਹਨਾਂ ਦੇ ਬੁੱਲ੍ਹਾਂ 'ਤੇ ਮਿੱਠੀ ਮੁਸਕਾਨ ਬਿਖਰ ਜਾਂਦੀ ਹੈ।

"ਭਾਬੀ ਆਖਿਆਂ, ਬੋਲਾਂ ਵਿਚ ਮਿਸਰੀ ਘੁਲ ਜਾਂਦੀ ਐ! ਭੋਰਾ ਅਜ਼ਮਾ ਕੇ ਵੇਖੋ! ਸੁਣਨ ਵਾਲੀ ਦਾ ਰੰਗ ਸੰਧੂਰੀ ਹੋ ਜਾਣੈ" ਮੁੰਡਾ ਕੁੜੀ ਨੂੰ ਗੁੱਝੀ ਅੱਖ ਦਬਾਅ ਕੇ ਆਖਦਾ ਹੈ।

"ਵੀਰੋ! ਕਿਧਰੇ ਭਰਜਾਈ ਨਾ ਕਹਿ ਬਹਿਨਾ! ਬਾਪੂ ਮੇਰਾ, ਤਾਮ-ਤੜਿੱਕ ਹੋਜੂ।" ਵਾਰਨਿੰਗ ਦਿੰਦੀ ਕੁੜੀ ਦੇ ਬੋਲਾਂ ਵਿਚੋਂ ਘੁੰਗਰੂਆਂ ਦੀ ਛਣਕ ਸੁਣਾਈ ਦਿੰਦੀ ਹੈ।

ਖਾਲੀ ਖਾਲੀ ਵੱਡਾ ਕਮਰਾ, ਨਿੱਕੇ ਨਿੱਕੇ ਹਾਸਿਆਂ ਨਾਲ ਭਰਨ ਲਗਦਾ ਹੈ ਤੇ ਅਗਲੇ ਕੁਝ ਹੀ ਛਿਣਾਂ ਵਿਚ ਉੱਚੇ ਕਹਿਕਿਆਂ ਨੇ ਕਮਰੇ ਨੂੰ ਭੀੜਾ ਭੀੜਾ ਕਰ ਦਿੱਤਾ ਹੈ।

ਕਹਿਕਿਆਂ ਵਿਚਕਾਰ ਘਰ ਦੀ ਮਾਲਕਣ, ਸੁਨਹਿਰੀ ਗੁਟਕੇ ਨੂੰ ਰੇਸ਼ਮੀ ਰੁਮਾਲ ਵਿਚ ਵਲ੍ਹੇਟਦੀ ਹੋਈ ਕਮਰੇ ਵਿਚ ਦਾਖਲ ਹੁੰਦੀ ਹੈ, ਹਾਸਿਆਂ ਤੇ ਖੁਸ਼ੀਆਂ ਵਿਚ ਗਲਤਾਨ, ਅਸੀਂ ਪਛਾਣ ਕਰਵਾਉਣੀ ਉੱਕ ਜਾਂਦੇ ਹਾਂ। ਪਰ ਉਹ ਨਹੀਂ ਭੁੱਲਦੇ। ਉਹ ਕੇਵਲ ਪੈਰੀਂ ਪੈਣਾਂ ਆਖਦੇ ਹੀ ਨਹੀਂ ਸਗੋਂ ਪੈਰੀਂ ਪੈ ਹੀ ਜਾਂਦੇ ਹਨ। ਤੇ ਉਹ ਜਿਸ ਨੇ ਰਿਆਸਤ ਫਰੀਦਕੋਟ ਦੇ ਕਿਸੇ ਨੂੰ ਮਿਲਣਾ ਸੀ, ਮਾਲਕਣ ਤੋਂ ਉਹਦਾ



ਸੁਨਹਿਰੀ ਗੁਟਕਾ, ਆਪਣੇ ਹੱਥਾਂ ਵਿਚ ਲੈ ਲੈਂਦਾ ਹੈ ਤੇ ਆਪਣੇ ਗੋਰੇ ਮੱਥੇ ਨਾਲ ਛੁਹਾ ਕੇ; ਪੋਲੇ ਪੋਲੇ ਹੱਥਾਂ ਨਾਲ ਰੁਮਾਲ ਪਲੋਸਣ ਲੱਗ ਪੈਂਦਾ ਹੈ; ਜਿਵੇਂ ਹੱਥਾਂ ਵਿਚ ਫੜੀ ਘੁੱਗੀ ਦੇ ਰੇਸ਼ਮੀ ਖੰਭਾਂ ਨੂੰ ਪਲੋਸ ਰਿਹਾ ਹੋਵੇ।

ਅਜੇ ਅੰਮੀ ਅੰਮੀ ਆਖਦਿਆਂ ਦੇ ਮਾਲਕਣ ਮੱਥੇ ਚੁੰਮ ਰਹੀ ਹੁੰਦੀ ਹੈ ਤੇ ਜੈਤੋ ਦਾ 'ਜੱਟ-ਬਾਣੀਆਂ' ਤੇ ਉਹਦੀ 'ਜੱਟੀ' ਪਹੁੰਚ ਜਾਂਦੇ ਹਨ।

"ਮੁੰਡਿਓ, ਅਸੀਂ ਚਾਰੇ, ਥੋਡੇ ਚਾਚੇ-ਚਾਚੀਆਂ ਲਗਦੇ ਆਂ। ਪਰ ਅਸੀਂ ਅਜੇ, ਚਾਰੇ ਜੰਮੇ ਨੀ ਹੈਗੇ ਬਈ! ਸੁਣਿਐ ਨੀ, ਜੀਹਨੇ ਲੌਅਰ ਨਹੀਂ ਵੇਖਿਆ, ਉਹ ਅਜੇ ਜੰਮਿਆ ਈ ਨੀ। ਆਓ, ਅੱਜ ਥੋਨੂੰ ਨਵਾਂ ਲੌਅਰ ਵਿਖਾਈਏ। ਨਾਲ ਥੋਡੀਆਂ ਮਾਵਾਂ ਨੂੰ ਜੰਮ-ਪੀੜਾਂ ਤੋਂ ਬਚਾਈਏ।"

"ਲੈ ਜਾਈਂ ਭਾਈ ਮੁੰਡਿਆਂ ਨੂੰ, ਜਿੱਥੇ ਤੇਰੀ ਰੂਹ ਕਰੇ! ਪਹਿਲਾਂ ਜੁਆਕਾਂ ਨੂੰ ਕੁਝ ਖਾ-ਪੀ ਲੈਣ ਦੇ।"

"ਭਾਬੀ! ਅੱਜ ਤਾਂ ਪਿੰਡੀਆ ਈ ਫ਼ਰੀਦਕੋਟੀਆ ਬਣ ਗਿਐ। ਅਜੇ ਹੁਣੇ ਲਤੜ ਲਤੜਕੇ ਖੁਆਇਐ, ਉਹਨੇ ਸਾਨੂੰ। ਅੱਜ ਤੁਸੀਂ ਹਟਕਿਉ ਨਾ, ਆਥਣੇ ਸਾਨੂੰ ਦੁਆਈ ਲੈਣੀ ਪੈਣੀ ਐ। ਪੀ. ਜੀ. ਆਈ. ਨਾਲੋਂ ਘਰੇ ਦੁਆਈ ਵਰਤਣੀ ਸਸਤੀ ਪਊਗੀ।"

"ਠੀਕ ਐ ਬਾਈ! ਪਰ ਪਿੰਡੀ ਆਲੇ ਵਿਚਾਰੇ ਦਾ ਕੀ ਬਣੂੰ"

"ਬਣਨੈ ਕੀ ਐ, ਚਾਰ ਡੰਗ ਸਾਰਾ ਕੁਣਬਾ ਵਰਤ ਰੱਖੂ।"

"ਤਾਇਆ ਜੀ, ਅਨਾਰਕਲੀ ਤੁਹਾਡੇ ਪੈਰਾਂ ਵਿਚ ਆ ਜਾਣੀ ਐ। ਚਾਰ ਚਾਰ ਘੁੱਟਾਂ ਬੀਅਰ ਦੀਆਂ ਹੋ ਜਾਣ ਪਹਿਲਾਂ।"

"ਇਹ ਤਾਂ ਹੈ ਈ। ਪਰ ਇਹ ਦੱਸ, ਚਾਚਾ ਆਖਿਆਂ ਤੇਰਾ ਮੂੰਹ ਦੁਖਦੈ! ਕਮਲਿਆ ਐਧਰ ਮੇਰੀ 'ਜੱਟੀ' ਵੱਲ ਤਾਂ ਝਾਕ ਕਿਵੇਂ ਕੌੜ ਢਾਂਡੀ ਵਾਂਗੂ ਤੇਰੇ ਵੱਲ ਵੇਖਦੀ ਐ।"

ਸਰਦਾਰਨੀ, ਸ੍ਰੀਮਤੀ ਕਟਾਰੀਆ ਨੂੰ, ਗਲ ਲਾਉਂਦੀ, 'ਜੀ ਆਇਆਂ ਨੂੰ' ਆਖਦੀ ਹੈ।

"ਕਾਕਾ ਤੇਰੀ ਬੀਅਰ! ਰਾਮ ਰਾਮ!! ਰੱਮ ਰੱਮ!!!" ਕਟਾਰੀਏ ਦੀ ਗੱਲ ਨਾਲ ਕਹਿਕਹੇ ਉੱਚੇ ਉੱਚੇ ਉਠਦੇ ਹਨ ਤੇ ਕਹਿਕਿਆਂ ਵਿਚ ਆਵਾਜ਼ਾਂ ਉਭਰਦੀਆਂ ਹਨ, "ਰਾਮ ਰਾਮ', 'ਰੱਮ ਰੱਮ', 'ਸਿਗੀ ਸਿਗੀ'।

"ਅੱਜ ਦਾ ਭੋਜਨ ਬਾਹਰ ਹੋਏਗਾ।" ਪਾਣੀ-ਧਾਣੀ ਰੱਖਣ ਆਏ ਸੇਵਾਦਾਰ ਨੂੰ ਕਾਕਾ ਹਦਾਇਤ ਦਿੰਦਾ ਹੈ।

"ਕੱਲੀਧਰ ਵਾਲੇ ਬੜੀ ਸ਼ਰਧਾ ਨਾਲ ਲੰਗਰ ਛਕਾਉਂਦੇ ਐ, ਕਾਕਾ! ਅੱਗੇ ਜਿਵੇਂ ਥੋਡੀ ਇੱਛੇ ਭਾਈ।" ਕਾਕੇ ਦੀ ਮਾਂ, ਯਾਦ ਕਰਵਾਉਂਦੀ ਹੈ।

"ਭਾਬੀ, ਅੱਜ ਦਾ ਭੋਜਨ ਤਾਂ ਮੰਦਰ ਵਿਚ ਹੋਜੇ! ਸ਼ਰਧਾ ਉਹਨਾਂ ਵਿਚ ਵੀ ਘੱਟ ਨਹੀਂ ਸੁਣੀਦੀ। 'ਜੱਟੀਏ' ਕੀ ਖਿਆਲ ਐ?" ਕਟਾਰੀਆ ਆਪਣੀ ਸ੍ਰੀਮਤੀ ਦੀ ਸਹਿਮਤੀ ਲੋੜਦਾ ਹੈ।

ਉਹਦੀ ਸ੍ਰੀਮਤੀ ਦੇ ਬੋਲਣ ਤੋਂ ਪਹਿਲਾਂ ਮੈਂ ਉਹਨਾਂ ਦਾ ਧਿਆਨ ਖਿੱਚਣ ਦਾ ਯਤਨ ਕਰਦਾ ਹਾਂ, "ਨਵਾਂ ਲਾਹੌਰ ਘੁੰਮ ਆਈਏ ਤੇ ਦਰਸ਼ਨ ਪੁਰਾਣੇ ਦੇ ਕਰ ਮੁੜੀਏ। ਰਿਹਾ ਰੋਟੀਆਂ ਦਾ? ਉਹ ਐਥੇ ਈ ਭੰਨ ਲਵਾਂਗੇ।"

ਔਖਿਆਂ-ਸੌਖਿਆਂ, ਸਾਰੇ ਮੇਰੇ ਨਾਲ ਸਹਿਮਤ ਹੋ ਹੀ ਜਾਂਦੇ ਹਨ।

ਰਾਤ ਨੂੰ ਦੇਰ ਨਾਲ ਸੌਂਦੇ ਹਾਂ। ਤੜਕੇ ਉੱਠਕੇ, ਫਰੀਦਕੋਟ, 'ਕੋਠੇ ਗਿੱਲਾਂ' ਵੱਲ ਜਾਣ ਦਾ ਫੈਸਲਾ ਹੋ ਜਾਂਦਾ ਹੈ।

ਨੀਂਦ ਨਹੀਂ ਆ ਰਹੀ। ਸੋਚਾਂ ਦੀ ਘੁੰਮਣ-ਘੇਰੀ ਵਿਚ ਡੁੱਬ-ਤਰ ਰਿਹਾ ਹਾਂ ਕਿ ਉਹਨਾਂ ਨੂੰ 'ਕੋਠੇ ਗਿੱਲਾਂ' ਕਿੱਥੋਂ ਵਿਖਾਵਾਂਗਾ। ਕੋਠਿਆਂ ਨੂੰ ਪਧਰਾਅ ਕੇ, ਸੇਠ ਦੀਵਾਨ ਚੰਦ ਨੇ ਘੋੜਿਆਂ ਦਾ

ਫਾਰਮ ਬਣਾ ਲਿਆ ਹੈ। ਸੋਚਦਾ ਹਾਂ, ਕਿਉਂ ਨਾ 'ਕੋਠੇ ਦਾਨੇਵਾਲੀਏ', ਵਿਖਾ ਦਿੱਤੇ ਜਾਣ! ਪਰ ਉਹਨਾਂ ਕੋਠਿਆਂ ਦੇ ਨੇੜੇ ਤੇੜੇ ਵੀ ਰੇਲਵੇ ਲਾਈਨ ਨਹੀਂ ਹੈ। ਹਾਂ, 'ਕੋਠੇ ਵਾਗੀਆਂ' ਨਾਲ ਰੇਲ-ਲਾਈਨ ਖਹਿਕੇ ਲੰਘਦੀ ਹੈ। ਪਰ ਉੱਥੇ ਖੂਹੀ ਕੋਈ ਨਹੀਂ; ਜਿਸਦਾ ਜਲ ਉਹ ਲੋੜਦੇ ਹਨ। ਸਮਝਾਇਆ ਜਾ ਸਕਦਾ ਹੈ ਕਿ ਥਾਂ ਥਾਂ ਟਿਊਬਵੈੱਲ ਲੱਗ ਗਏ ਹਨ। ਖੂਹੀ ਦੀ ਲੋੜ ਨਹੀਂ ਰਹੀ। ਇਸ ਲਈ ਖੂਹੀ ਨੂੰ ਪੂਰ ਦਿੱਤਾ ਗਿਆ ਹੈ। ਤੇ ਐਨ ਉਸੇ ਥਾਂ 'ਚੇਤੇਵਾਲੀਆਂ' ਨੇ ਟਿਊਬਵੈੱਲ ਲਾ ਦਿੱਤਾ ਹੈ। ਪਰ ਮੇਰੇ ਸ਼ਫ਼ੀ ਦੇ ਅੱਬਾ ਤਾਂ ਆਪਣੀ ਖੂਹੀ ਦੇ ਪਾਣੀ ਲਈ ਤਰਸ ਰਹੇ ਸੁਣੀਂਦੇ ਹਨ।

ਸ਼ਫ਼ੀ ਨੇ ਬੱਚਿਆਂ ਨੂੰ ਸਮਝਾ ਕੇ ਤੋਰਿਆ ਹੈ। ਉਹਨਾਂ ਦੇ ਜ਼ਿਹਨ ਵਿਚ 'ਕੋਠੇ ਗਿੱਲਾਂ' ਦਾ ਨਕਸ਼ਾ, ਨਕਸ਼ ਹੋਇਆ ਹੋਇਆ ਹੈ। ਸ਼ਫ਼ੀ ਦੇ ਫਰਜ਼ੰਦ ਨੇ ਸਾਡੇ ਵੇਲੇ ਦਾ ਹੂ-ਬ-ਹੂ ਚਿੱਤਰ ਮੈਨੂੰ ਖਿੱਚ ਕੇ ਵਿਖਾ ਦਿੱਤਾ ਹੈ।

'ਕੋਠੇ ਗਿੱਲਾਂ' ਨੂੰ ਜਾਂਦੇ ਰਾਹਾਂ 'ਤੇ ਰੇਲ ਦੀ ਪਟੜੀ ਦੇ ਦੋਹੀਂ ਪਾਸੀਂ, ਵਣ, ਕਰੀਰ ਤੇ ਝਾੜੀ ਬੇਰੀਆਂ ਦੇ ਝਾੜ ਹੁੰਦੇ ਸਨ। ਅਸੀਂ, ਪਸ਼ੂ ਚਾਰਦੇ, ਰੁੱਤ ਅਨੁਸਾਰ, ਪੀਲਾਂ, ਪੇਂਝੂ ਤੇ ਬੇਰ ਖਾਇਆ ਕਰਦੇ ਸਾਂ।

ਮੈਂ ਸੁਫ਼ਨਾ ਵੇਖ ਰਿਹਾ ਹਾਂ। ਨਹਿਰੀ ਖਾਲ਼ਿਆਂ ਦੀਆਂ ਵੱਟਾਂ 'ਤੇ ਵੱਡੀਆਂ ਵੱਡੀਆਂ ਟਾਹਲੀਆਂ ਤੇ ਬੇਰੀਆਂ ਦੇ ਦਰਖਤ ਹਵਾ ਵਿਚ ਝੂਮ ਰਹੇ ਹਨ। ਬੇਰਾਂ ਦੇ ਭਾਰ ਨਾਲ, ਬੇਰੀਆਂ ਲਿਫੀਆਂ ਪਈਆਂ ਹਨ। ਤੇ ਸ਼ਫ਼ੀ, ਕਾਟੋ ਵਾਂਗ ਬੇਰੀ 'ਤੇ ਚੜ੍ਹ ਗਿਆ ਹੈ। ਉਹ ਹਲੂਣਾ ਮਾਰਦਾ ਹੈ ਤਾਂ ਧਰਤੀ 'ਤੇ ਜਿਵੇਂ ਲਾਲ-ਪੀਲੀ ਚਾਦਰ ਵਿਛ ਗਈ ਹੈ।

ਪੰਜ-ਕਲਿਆਣੀਆਂ ਮੱਝਾਂ, ਸਾਹੀਵਾਲ ਦੀਆਂ ਗਾਈਆਂ-ਬੇਰਾਂ, ਪੇਂਝੂਆਂ ਤੇ ਪੀਲ੍ਹਾਂ ਦੇ ਸੁਫਨੇ ਲੈਂਦਾ ਮੈਂ ਦੇਰ ਨਾਲ ਜਾਗਿਆ ਹਾਂ। ਮੈਂ ਵੇਖਦਾ ਹਾਂ, ਸਾਰੇ ਤਿਆਰ ਹੋਏ ਬੈਠੇ ਹਨ ਤੇ ਮੇਰੇ ਜਾਗਣ ਦੀ ਉਡੀਕ ਕਰ ਰਹੇ ਹਨ।

ਮੈਂ ਰਾਤੀਂ ਬਣਾਈ ਉਧੇੜ-ਬੁਣ ਵਿਚੋਂ ਨਿਕਲ ਪੈਂਦਾ ਹਾਂ। ਕੋਈ ਮਨ-ਘੜਤ ਕਹਾਣੀ ਨਹੀਂ ਚੱਲੇਗੀ। ਉਹਨਾਂ ਦੇ ਮਤਲਬ ਦੀ ਇਕੋ ਚੀਜ਼ ਹੈ। ਤੇ ਉਹ ਹੈ ਖੂਹੀ। ਤੇ ਖੂਹੀ ਸਲਾਮਤ ਹੈ। ਉਹਦਾ ਪਾਣੀ ਪਹਿਲਾਂ ਵਰਗਾ ਹੀ ਮਿੱਠਾ ਹੈ। ਖੂਹੀ ਦੇ ਆਸੇ-ਪਾਸੇ ਨੂੰ ਬਹੁਤ ਹੀ ਸੁੰਦਰ ਬਣਾਇਆ ਜਾ ਚੁੱਕਾ ਹੈ। ਸੁਣਿਆ ਹੈ, ਪਿੱਛੇ ਜਿਹੇ ਖੂਹੀ ਨੂੰ ਮੋਟਰ ਦਾ ਕੁਨੈਕਸ਼ਨ ਵੀ ਦੇ ਦਿੱਤਾ ਗਿਆ ਹੈ। ਹੁਣ ਲੱਜ-ਡੋਲ ਸਾਂਭ ਦਿੱਤੀ ਗਈ ਹੋਵੇਗੀ। ਆਸੇ-ਪਾਸੇ, ਦੂਰ ਤਕ ਲੱਗੇ ਕਿੰਨੂਆਂ ਦੇ ਬਾਗ਼, ਵਾਤਾਵਰਨ ਨੂੰ ਹੋਰ ਵੀ ਸੁਹਾਵਣਾ ਬਣਾ ਰਹੇ ਹਨ।

ਖੂਹੀ ਹੁਣ ਚੌਰਾਹੇ 'ਤੇ ਆ ਗਈ ਹੈ। ਕੋਟਕਪੂਰਾ ਤੋਂ ਵਾਂਦਰ ਜਟਾਣਾ ਤੇ ਦੁਆਰੇਆਣਾ ਤੋਂ ਵਾੜਦਰਾਕਾ ਨੂੰ ਜੋੜਨ ਵਾਲੀਆਂ ਪਹੁੰਚ ਸੜਕਾਂ, ਇਕ ਦੂਜੀ ਨੂੰ ਐਨ ਖੂਹੀ ਕੋਲ ਆ ਕੇ ਕੱਟਦੀਆਂ ਹਨ। ਪਰ ਰੇਲ ਦਾ ਫਾਟਕ ਅਜੇ ਵੀ ਉਵੇਂ ਦਾ ਉਵੇਂ ਹੈ। ਝੁਰਦਾ ਹਾਂ, 'ਗਿੱਲ ਸਰਦਾਰ' ਇਥੇ ਹੁੰਦੇ ਤਾਂ ਇਸ ਥਾਂ ਕਦੋਂ ਦਾ ਰੇਲਵੇ ਸਟੇਸ਼ਨ ਬਣਿਆ ਹੋਣਾ ਸੀ। 'ਗਿੱਲ', 'ਤਾਰਾ' ਜਾਂ 'ਤਾਰਾ ਗਿੱਲ' ਇਸ ਦਾ ਨਾਂ ਹੋਣਾ ਸੀ। ਜਿਵੇਂ ਅੱਜ ਫਰੀਦਕੋਟ ਤੇ ਕੋਟਕਪੂਰਾ ਦੇ ਸੰਨ੍ਹ ਵਿਚ ਜ਼ੈਲ ਸਿੰਘ ਸੰਧਵਾਂ ਬਣ ਗਿਆ ਹੈ। 'ਗਿੱਲ ਸਰਦਾਰ' ਨੇ ਅਣ-ਅਧਿਕਾਰਤ ਸਟੇਸ਼ਨ ਬਣਾ ਹੀ ਰੱਖਿਆ ਸੀ। ਮੈਂ ਬੱਚਿਆਂ ਨੂੰ ਦੱਸਦਾ ਹਾਂ ਕਿ ਸਿੱਧ ਵੱਲੋਂ ਆਉਂਦੇ-ਜਾਂਦੇ ਗਿੱਲਾਂ ਨੂੰ ਡਰਾਈਵਰ ਇੱਥੋਂ ਹੀ ਚੁੱਕਿਆ-ਲਾਹਿਆ ਕਰਦੇ ਸਨ।

ਹਾਂ, ਅਸੀਂ ਉਹਨਾਂ ਨੂੰ ਉਹਨਾਂ ਦੇ ਖੇਤ ਤੇ ਖੂਹੀ ਦੀ ਜ਼ਿਆਰਤ ਕਰਵਾਉਣ ਲਈ 'ਰਿਆਸਤ ਫਰੀਦਕੋਟ' ਵੱਲ ਤੁਰ ਪੈਂਦੇ ਹਾਂ।

ਸਾਰੇ ਰਾਹ ਉਹ ਆਪਣੇ ਦਾਦੂ ਦੀਆਂ ਬਾਤਾਂ ਹੀ ਸੁਣਾਉਂਦਾ ਰਿਹਾ ਕਿ ਉਸ ਦੇ ਦਾਦੂ ਸੈਂਚਰੀ ਪੂਰੀ ਕਰ ਚੁੱਕੇ ਹਨ। ਪਰ ਜਦੋਂ ਦੇ, ਦੋਹਾਂ ਦੇਸ਼ਾਂ ਵਿਚ ਸੰਬੰਧ ਸੁਧਰੇ ਹਨ ਤੇ ਆਵਾਜਾਈ ਕੁਝ ਸੁਖਾਲੀ ਹੋਈ ਹੈ; ਦਾਦੂ ਦਾ ਉਦਰੇਵਾਂ ਤੇ ਤਰਸੇਵਾਂ ਬਹੁਤ ਹੀ ਵਧ ਗਿਆ ਹੈ। ਤੇ ਜਦੋਂ ਦਾ ਉਹਨਾਂ ਦਾ



ਗੁਆਂਢੀ ਮੁਸਤਫਾ ਹੁਸੈਨ ਅਰਾਈਂ; ਫਿਰੋਜ਼ਪੁਰ ਜਾ ਆਇਆ ਹੈ; ਉਦੋਂ ਤੋਂ ਤਾਂ ਦਾਦੂ ਬਹੁਤ ਹੀ ਉਦਾਸ ਰਹਿਣ ਲੱਗ ਪਏ ਹਨ। ਉਹ ਇਕ ਤਰ੍ਹਾਂ ਮੰਜੀ ਹੀ ਮੱਲ ਬੈਠੇ ਹਨ। ਹੇਰਵਾ ਇਨਾ ਵਧ ਗਿਆ ਹੈ ਕਿ ਕੋਠਿਆਂ, ਖੇਤਾਂ ਤੇ ਖੂਹੀ ਤੋਂ ਬਿਨਾਂ ਜਿਵੇਂ ਉਹਨਾਂ ਨੂੰ ਕੁਝ ਯਾਦ ਹੀ ਨਾ ਰਹਿ ਗਿਆ ਹੋਵੇ। ਅਜੇ ਪਰਸੋਂ ਹੀ ਉਹਨੂੰ ਆਖ ਰਹੇ ਸਨ, 'ਤੂੰ ਯਾਰ ਸੁਣਿਐ! ਮੈਚ ਵੇਖਣ ਜਾਣੈ! ਮੈਨੂੰ ਵੀ ਨਾਲ ਹੀ ਲੈ ਚੱਲ।' ਭਾਵੇਂ ਉਹਨਾਂ ਤੋਂ ਮੰਜੀ ਤੋਂ ਨਹੀਂ ਉੱਠ ਹੁੰਦਾ। ਆਪਣੇ ਮੋਢਿਆਂ ਨੂੰ ਕੋਸਦੇ ਹਨ: 'ਇਹ ਭੈੜੇ, ਹੁਣ ਪਾਸਾ ਲਿਆਂ ਹੀ ਬਹੁੜੀ ਬਹੁੜੀ ਕਰਨ ਲਗਦੇ ਐ। ਕਦੇ ਇਹਨਾਂ ਨੂੰ ਫਿਰੋਜ਼ਪੁਰ ਚੌਹ ਕਦਮਾਂ ਦੀ ਵਾਟ ਲੱਗਿਆ ਕਰਦਾ ਸੀ।' ਭਲੇ ਵੇਲਿਆਂ ਵਿਚ, ਉਹਨਾਂ ਨੇ, ਆਪਣੇ ਦਰਵਾਜ਼ਿਆਂ ਬੈਠਕਾਂ ਤੇ ਸਵਾਤਾਂ ਲਈ ਇੱਟਾਂ ਤੇ ਯਾਰਕਸ਼ਾਇਰ ਦੇ ਢਲੇ ਗਾਰਡਰ ਫਿਰੋਜ਼ਪੁਰ ਤੋਂ ਆਪ ਢੋਏ ਸਨ।

"ਮੈਨੂੰ ਅੱਜ ਤਾਈਂ ਨੀਂ ਪਤਾ ਲੱਗਿਐ! ਮੇਰੀ ਕਿਹੜੀ ਭੁੱਲ ਤੋਂ ਮੇਰਾ ਯਾਰ ਰੁੱਠਿਆ ਕਿ ਰਾਜੇ ਤੋਂ ਕੇਰਾਂ ਰੰਕ ਬਣਾ ਧਰਿਆ ਮੈਨੂੰ! ਅੱਜ ਉਹਦੀ ਰਹਿਮਤ! ਉਹੀ ਬਹਾਰਾਂ ਲੱਗੀਆਂ ਵੀਐਂ। ਮੇਰੇ ਪਰਵਰਦਗਾਰ! ਆਖਰੀ ਖ਼ਾਹਿਸ਼ ਪੂਰੀ ਕਰਦੇ! ਇਕ ਵਾਰ ਮੇਰੇ ਖੇਤ, ਮੇਰੇ ਕੋਠੇ, ਮੇਰੀ ਖੂਹੀ ਵਿਖਾ ਦੇ!!"

"ਓਏ, ਸ਼ਫ਼ੀ!" ਦਾਦੂ ਅੱਬਾ ਹਜ਼ੂਰ ਨੂੰ ਆਵਾਜ਼ ਦਿੰਦੇ ਹਨ।

"ਮੇਰੇ ਲਾਡਲੇ ਨੂੰ ਆਖ, ਯਾਰ! ਉਹ ਚੱਲਿਐ। ਮੇਰੀ ਖਾਤਰ ਖੂਹੀ ਦਾ ਪਾਣੀ ਲੈਂਦਾ ਆਵੇ।"

ਸ਼ਫ਼ੀ ਦੇ ਕਾਕੇ ਦੀਆਂ ਗੱਲਾਂ ਸੁਣ, ਸਾਥੋਂ ਆਪਣੇ ਜਜ਼ਬਾਤ ਨਹੀਂ ਸਾਂਭ ਹੁੰਦੇ।

ਹਾਂ, 'ਕੋਠੇ ਗਿੱਲਾਂ' ਦਾ ਹੱਜ ਕਰਕੇ ਮੁੜੇ ਉਹ ਬਹੁਤ ਖ਼ੁਸ਼ ਜਾਪ ਰਹੇ ਹਨ।

ਤੇ ਅਗਲੇ ਦਿਨ, ਉਹ ਆਪਣੀ ਖੂਹੀ ਦਾ 'ਜਲ' ਲੈ ਕੇ ਲਾਹੌਰ ਪਰਤ ਜਾਂਦੇ ਹਨ; ਜਿਵੇਂ ਕੋਈ ਸ਼ਰਧਾਵਾਨ ਹਰਿਦੁਆਰ ਤੋਂ ਗੰਗਾ-ਜਲ ਲੈ ਮੁੜਦਾ ਹੈ।

ਲਾਹੌਰ ਤੋਂ ਸ਼ਫ਼ੀ ਦੇ ਕਾਕੇ ਦਾ ਫੋਨ ਆਉਂਦਾ ਹੈ। ਉਹਦੇ ਦਾਦੂ, ਆਪਣੀ ਖੂਹੀ ਦੇ ਪਾਣੀ ਦੀਆਂ ਦੋ ਘੁੱਟਾਂ ਭਰ ਕੇ, ਮੰਜੀ ਤੋਂ ਉੱਠ ਖੜੋਂਦੇ ਹਨ ਤੇ ਆਖ ਰਹੇ ਹਨ, "ਔਹ ਖੜ੍ਹੇ ਫਰੀਦਕੋਟ! ਚੌਹ ਕਦਮਾਂ ਦੀ ਵਿੱਥ 'ਤੇ!"

ਤੇ ਹੁਣ ਜਦੋਂ ਉਹ ਫੂਨ ਮਿਲਾਉਣ ਵਿਚ ਰੁੱਝਿਆ ਹੋਇਆ ਸੀ, ਦੋਵੇਂ ਪਿਉ-ਪੁੱਤ, ਮਲਕਾ ਦੀ ਮੂਰਤ ਵਾਲਾ ਸਿੱਕਾ, ਨਿਆਣੇ ਨੂੰ ਉਛਾਲਣ ਲਈ ਕਹਿ ਰਹੇ ਸਨ ਕਿ ਨਿਰਣਾ ਹੋ ਸਕੇ ਕਿ ਫੋਨ ਫੜਨ ਦੀ ਪਹਿਲ ਕਿਸ ਦੇ ਹਿੱਸੇ ਆਉਂਦੀ ਹੈ।

ਮੈਂ ਕਾਕੇ ਦੀ ਆਵਾਜ਼ ਸੁਣਦਾ ਹਾਂ।

"ਅੰਕਲ, ਅੱਬਾ ਹਜ਼ੂਰ ਨਾਲ ਗੱਲ ਕਰੋ।"

ਚੋਗਾ ਕੰਨ ਨਾਲ ਲਾਉਂਦਾ ਹਾਂ ਪਰ ਆਵਾਜ਼ ਮੂੰਹੋਂ ਨਹੀਂ ਨਿਕਲ ਰਹੀ। ਮੇਰਾ ਗੱਚ ਭਰਿਆ ਹੋਇਆ ਹੈ। ਕੋਈ ਦੁਆ-ਸਲਾਮ ਨਹੀਂ। ਮੇਰੇ ਮੂੰਹੋਂ ਪਤਾ ਨਹੀਂ ਕਦੋਂ ਤੇ ਕਿਵੇਂ ਕੇਵਲ, ਲੰਮੇਂ ਹਉਕੇ ਵਾਂਗ 'ਹੂੰ' ਨਿਕਲ ਜਾਂਦੀ ਹੈ। ਮੈਂ ਸੁਣਦਾ ਹਾਂ, ਕੂਕ ਵਾਂਗੂੰ ਮੇਰੇ ਕੰਨ ਵਿਚ 'ਹਾਂ' ਪੈਂਦੀ ਹੈ। ਤੇ ਦੋਹੀਂ ਪਾਸੀਂ ਕਬਰਸਤਾਨ ਵਰਗੀ ਚੁੱਪ ਪਸਰ ਜਾਂਦੀ ਹੈ। ਸੱਠ ਸਾਲਾਂ ਪਿੱਛੋਂ ਕੇਹਾ ਮਿਲਣ ਹੈ ਇਹ ਕਿ ਅਸੀਂ ਇਕ ਦੂਜੇ ਨੂੰ ਹਉਕੇ ਸੁਣਾ ਰਹੇ ਹਾਂ!!

ਮਲਕਾ ਦੀ ਮੂਰਤ ਦਾ ਇਹ ਕਹਿਰ ਨਹੀਂ ਤਾਂ ਹੋਰ ਕੀ ਹੈ! ❑❑

[59, ਹੀਰਾ ਸਿੰਘ ਨਗਰ, ਕੋਟਕਪੂਰਾ]

# ਇਕ ਪਲ ਦੀ ਵਿੱਥ 'ਤੇ ਖਲੋਤੀ ਮੌਤ

**ਵਰਿਆਮ ਸਿੰਘ ਸੰਧੂ**

ਸ਼ਾਮੀਂ ਗਰਾਊਂਡ ਵਿਚ ਪਹੁੰਚਿਆ ਤਾਂ ਸਾਰੇ ਵਿਦਿਆਰਥੀ 'ਸਤਿ ਸ੍ਰੀ ਅਕਾਲ' ਬੁਲਾਉਣ ਤੋਂ ਬਾਅਦ ਕੁਝ ਉਚੇਚ ਨਾਲ ਮੇਰੇ ਦੁਆਲੇ ਆਣ ਇਕੱਠੇ ਹੋਏ। ਉਹਨਾਂ ਨੇ ਪਾਣੀ ਤਰੌਂਕ ਕੇ, ਵਾਲੀਬਾਲ ਦੀ ਗਰਾਊਂਡ ਤਰ ਕਰ ਦਿੱਤੀ ਹੋਈ ਸੀ ਪਰ ਉਹਨਾਂ ਦੇ ਚਿਹਰਿਆਂ ਉਤੇ ਖੇਡ ਸ਼ੁਰੂ ਕਰਨ ਤੋਂ ਪਹਿਲਾਂ ਵਾਲਾ ਚਾਅ ਅਤੇ ਉਤਸ਼ਾਹ ਗਾਇਬ ਸੀ। ਅਸੀਂ, ਪਿੰਡ ਦੇ ਕੁਝ ਅਧਿਆਪਕ ਅਤੇ ਸਕੂਲ ਦੇ ਸਾਡੇ ਨਵੇਂ ਪੁਰਾਣੇ ਵਿਦਿਆਰਥੀ ਹਰ ਰੋਜ਼ ਸ਼ਾਮ ਨੂੰ ਦੋ ਢਾਈ ਘੰਟੇ ਸਕੂਲ ਦੀ ਗਰਾਊਂਡ ਵਿਚ ਵਾਲੀਬਾਲ ਖੇਡਣ ਦਾ ਅਭਿਆਸ ਕਰਦੇ ਸਾਂ।

ਮੁੰਡਿਆਂ ਦੇ ਚਿਹਰਿਆਂ ਉਤੇ ਲਿਖਿਆ ਰਹੱਸ ਪੜ੍ਹ ਕੇ ਮੈਂ ਪੁੱਛਿਆ, "ਕੋਈ ਖ਼ਾਸ ਗੱਲ ਹੈ?"

"ਅੱਜ ਛੁੱਟੀ ਹੋਣ ਤੋਂ ਥੋੜ੍ਹਾ ਚਿਰ ਪਿੱਛੋਂ 'ਸਿੰਘ' ਸਕੂਲੇ ਆਏ ਸਨ। ਸਾਰੇ ਕਮਰਿਆਂ ਵਿਚੋਂ ਫਿਰ ਕੇ, ਸਾਰਾ ਆਲਾ ਦਵਾਲਾ ਵੇਖ ਕੇ ਗਏ ਨੇ। ਉਹਨਾਂ ਕੋਲ ਹਥਿਆਰ ਵੀ ਸਨ ਲੋਈਆਂ ਦੀਆਂ ਬੁੱਕਲਾਂ ਵਿਚ। ਮਾਲੀ ਨੂੰ ਉਚੇਚੇ ਤੌਰ 'ਤੇ ਮਿਲ ਕੇ ਵੀ ਗਏ ਨੇ, ਪਰ ਉਹ ਸਾਰੀ ਗੱਲ ਦੱਸਦਾ ਨਹੀਂ।"

"ਲੈ ਇਹ ਕਿਹੜੀ ਡਰਨ ਵਾਲੀ ਗੱਲ ਏ? ਆਪਣੇ ਮੁੰਡੇ ਹੀ ਹੋਣੇ ਨੇ। ਅੱਗੇ ਕਦੀ ਆਏ ਨਹੀਂ ਜਾਂ ਤੁਸੀਂ ਅੱਗੇ ਵੇਖੇ ਨਹੀਂ ਕਦੀ? ਕਿੱਥੇ ਐ ਮਾਲੀ ? ਸੱਦੋ ਉਹਨੂੰ।"

"ਉਹਨੂੰ ਪੀ ਟੀ ਸਾਹਬ ਲੈ ਕੇ ਐਧਰ ਗਏ ਨੇ ਪਿਛਲੇ ਪਾਸੇ ਸਾਰੀ ਗੱਲ ਪੁੱਛਣ ਲਈ।"

000

ਇਹ ਬਲੂ ਸਟਾਰ ਆਪ੍ਰੇਸ਼ਨ ਤੋਂ ਦੋ ਕੁ ਸਾਲ ਪਿੱਛੋਂ ਦਾ ਬਿਰਤਾਂਤ ਹੈ। ਸਾਡਾ ਇਲਾਕਾ 'ਖਾੜਕੂ' ਸਰਗਰਮੀਆਂ ਦਾ ਕੇਂਦਰ ਸੀ। ਖ਼ਾਸ ਤੌਰ 'ਤੇ ਸਾਡੇ ਪਿੰਡ ਸੁਰ ਸਿੰਘ ਦੇ ਹੀ ਕਈ ਮੁੰਡੇ ਇਸ ਪਾਸੇ ਤੁਰੇ ਹੋਏ ਸਨ। ਸਮਾਜ ਸ਼ਾਸਤਰੀਆਂ ਦੀ ਪਿੱਛੋਂ ਕੀਤੀ ਖੋਜ ਅਨੁਸਾਰ ਇਸ ਲਹਿਰ ਵਿਚ, ਗਿਣਤੀ ਵਿਚ, ਸਭ ਤੋਂ ਵੱਧ ਖਾੜਕੂ ਸੁਰ ਸਿੰਘ ਪਿੰਡ ਦੇ ਹੀ ਸਨ। ਇਹ ਵੀ ਦਿਲਚਸਪ ਗੱਲ ਹੈ ਕਿ ਵੀਹਵੀਂ ਸਦੀ ਦੇ ਪਹਿਲੇ ਦਹਾਕਿਆਂ ਵਿਚ ਦੇਸ਼ ਨੂੰ ਅੰਗਰੇਜ਼ੀ ਹਕੂਮਤ ਤੋਂ ਆਜ਼ਾਦ ਕਰਾਉਣ ਲਈ ਬਣੀ 'ਗ਼ਦਰ ਪਾਰਟੀ' ਵਿਚ ਵੀ ਗਿਣਤੀ ਵਿਚ ਸਭ ਤੋਂ ਵੱਧ ਸ਼ਮੂਲੀਅਤ ਸੁਰ ਸਿੰਘ ਦੇ ਪਿੰਡ ਦੇ ਲੋਕਾਂ ਦੀ ਹੀ ਸੀ। ਇਹ ਤੱਥ ਅੰਗਰੇਜ਼ਾਂ ਦੇ ਗੁਪਤ ਵਿਭਾਗ ਦੀਆਂ ਤਿਆਰ ਕੀਤੀਆਂ ਅਤੇ ਹੁਣ ਖੋਜ-ਭਾਲ ਤੋਂ ਬਾਅਦ ਪ੍ਰਕਾਸ਼ਤ ਹੋਈਆਂ ਡਾਇਰੈਕਟਰੀਆਂ ਤੋਂ ਭਲੀ ਭਾਂਤ ਜੱਗ-ਜ਼ਾਹਿਰ ਹੋ ਚੁੱਕਾ ਹੈ। ਇਸਦਾ ਭਾਵ ਇਹ ਤਾਂ ਨਹੀਂ ਕਿ ਇਸ ਪਿੰਡ ਦੇ ਲੋਕਾਂ ਦਾ ਖ਼ਮੀਰ ਹੀ ਸਥਾਪਤੀ ਵਿਰੋਧੀ ਰਿਹਾ ਹੈ। ਜਿਸਨੇ ਵੀ ਇਹਨਾਂ ਦੇ ਇਸ ਜਜ਼ਬੇ ਨੂੰ ਟੁੰਬ ਕੇ ਆਪਣੇ ਨਾਲ ਜੋੜਨ ਦਾ ਯਤਨ ਕੀਤਾ, ਇਹ ਉਸਦੇ 'ਭਲੇ-ਬੁਰੇ' ਦਾ ਬੌਧਿਕ ਨਿਰਣਾ ਲੈ ਸਕਣ ਤੋਂ ਬਿਨਾਂ ਹੀ, ਉਸ ਨਾਲ ਹੋ ਤੁਰੇ। ਕੀ ਇਤਿਹਾਸ ਦੇ ਉਸ ਕਾਲ-ਖੰਡ ਦੀ ਇਤਿਹਾਸ ਦੇ ਇਸ ਕਾਲ-ਖੰਡ ਨਾਲ ਤੁਲਨਾ ਕਰਨੀ ਵਾਜਬ ਵੀ ਹੈ ਜਾਂ ਇਹਨਾਂ ਦੀ ਸਮਾਨਤਾ ਅਤੇ ਸਮਰੂਪਤਾ ਵਿਚੋਂ ਕੋਈ ਸਾਂਝੇ ਅਰਥ ਕੱਢੇ ਜਾ ਸਕਦੇ ਹਨ?

ਖ਼ੈਰ-ਇਸ ਸਥਾਪਤੀ ਵਿਰੋਧੀ ਖ਼ਮੀਰ ਦਾ ਖ਼ਮਿਆਜ਼ਾ ਸਾਡੇ ਪਿੰਡ ਦੇ ਲੋਕਾਂ ਨੂੰ ਉਦੋਂ ਵੀ ਭੁਗਤਣਾ ਪਿਆ ਸੀ ਤੇ ਹੁਣ ਵੀ। ਉਦੋਂ ਕੁਝ ਜਣੇ ਫਾਂਸੀ ਵੀ ਲੱਗੇ। ਅਨੇਕਾਂ ਨੂੰ ਉਮਰ ਕੈਦ, ਕਾਲੇ ਪਾਣੀ ਅਤੇ ਜਾਇਦਾਦ ਜ਼ਬਤੀ ਦੀ ਸਜ਼ਾ ਮਿਲੀ। ਹੁਣ ਤਾਂ ਗੱਲ ਉਦੋਂ ਨਾਲੋਂ ਵੀ ਉਤੇ ਲੰਘ ਗਈ ਸੀ।

ਕਈ ਵਾਰ ਪਿੰਡ ਨੂੰ ਪੁਲਿਸ ਨੇ ਘੇਰੇ ਪਾਏ। ਕਈ ਵਾਰ ਸਾਰਾ ਪਿੰਡ ਘਰੋਂ ਬਾਹਰ ਕੱਢ ਕੇ, ਡੰਗਰਾਂ ਦੇ ਵੱਗ ਵਾਂਗ, ਇਕੱਠਾ ਕਰ ਕੇ ਬਿਠਾ ਲਿਆ ਜਾਂਦਾ। ਪਿੱਛੋਂ ਘਰ ਘਰ ਦੀ ਤਲਾਸ਼ੀ ਲਈ ਜਾਂਦੀ। ਇਕ ਦੋ ਵਾਰ ਤਾਂ ਪਿੰਡ ਦੇ ਦਸ ਸਾਲ ਦੀ ਉਮਰ ਤਕ ਦੇ ਸਾਰੇ 'ਮਰਦਾਂ' ਨੂੰ ਸਿਆਲ ਦੀਆਂ ਠਰੀਆਂ ਕਕਰੀਲੀਆਂ, ਬੱਦਲਵਾਈ ਵਾਲੀਆਂ ਕਿਣਮਿਣ ਕਰਦੀਆਂ ਕਾਲੀਆਂ ਰਾਤਾਂ ਵਿਚ ਘਰੋਂ ਬਾਹਰ ਪੁਲਿਸ ਅਤੇ ਸੀ ਆਰ ਪੀ ਦੇ ਘੇਰੇ ਵਿਚ ਰਹਿਣਾ ਪਿਆ। ਘਰਾਂ ਵਿਚ ਸਿਰਫ਼ ਔਰਤਾਂ ਹੁੰਦੀਆਂ। ਖ਼ਾਕੀ ਵਰਦੀਆਂ



ਵਾਲੇ ਘਰ ਘਰ, ਗਲੀ ਗਲੀ ਦਨਦਨਾਉਂਦੇ ਫਿਰਦੇ। ਹਰ ਦੂਜੀ ਚੌਥੀ ਰਾਤ ਤਥਾ-ਕਥਿਤ ਸਿੰਘ ਪਿੰਡ ਦੇ ਬਾਹਰਵਾਰ, ਕਦੀ ਇਕ ਬਾਹੀ ਤੇ ਕਦੀ ਦੂਜੀ ਬਾਹੀ, ਚਲਾਈਆਂ ਸ਼ੌਕੀਆ ਗੋਲੀਆਂ ਦੀ ਗੜਗੜਾਹਟ ਨਾਲ ਸੁੱਤੇ ਪਿੰਡ ਦਾ ਤਰਾਹ ਕੱਢ ਦਿੰਦੇ। ਗੋਲੀਆਂ ਦੀ ਗੜ੍ਹਕ ਨੂੰ ਉਹ ਇਸ ਜੰਗਲ-ਰਾਜ ਵਿਚ ਆਪਣੀ 'ਸ਼ੇਰ ਦੀ ਭਬਕ' ਹੋਣ ਦਾ ਭਰਮ ਸਮਝਦੇ। ਕੋਈ ਦਿਨ ਅਜਿਹਾ ਨਹੀਂ ਸੀ ਹੁੰਦਾ, ਜਦੋਂ ਪਿੰਡ ਦੇ ਲੋਕ ਸੁਖ ਚੈਨ ਦੀ ਨੀਂਦ ਸੁੱਤੇ ਹੋਣ। ਪੂਰੇ ਅੰਕੜੇ ਤਾਂ ਯਾਦ ਨਹੀਂ, ਪਰ ਇਹ ਗੱਲ ਤਾਂ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਮੇਰੇ ਪਿੰਡ ਦੇ ਲਗਪਗ ਤਿੰਨ ਕੁ ਦਰਜਨ ਤੋਂ ਵੱਧ ਲੋਕ ਇਸ ਦੌਰ ਦੀ ਭੇਟ ਜ਼ਰੂਰ ਹੀ ਚੜ੍ਹ ਗਏ ਸਨ। ਇਹਨਾਂ ਵਿਚੋਂ ਕੁਝ, ਝੂਠੇ ਸੱਚੇ ਮੁਕਾਬਲਿਆਂ ਵਿਚ, ਪੁਲਿਸ ਅਤੇ ਸੀ ਆਰ ਪੀ ਦੀ ਗੋਲੀ ਦਾ ਸ਼ਿਕਾਰ ਹੋਏ ਅਤੇ ਕੁਝ ਤਥਾ-ਕਥਿਤ 'ਸਿੰਘਾਂ' ਦੀਆਂ ਅੱਗ ਉਗਲਦੀਆਂ ਸਟੇਨਾਂ ਨੇ ਲੂਹ ਸੁੱਟੇ। ਮੇਰੇ ਆਪਣੇ ਕੋਲੋਂ ਪੜ੍ਹ ਕੇ ਗਏ ਲਗਪਗ ਇਕ ਦਰਜਨ ਵਿਦਿਆਰਥੀਆਂ ਨੂੰ ਇਸ ਦੈਂਤ-ਦੌਰ ਨੇ ਹੜੱਪ ਲਿਆ ਸੀ।

ਪਿੰਡ ਦੇ ਬਹੁਤ ਸਾਰੇ ਮੁੰਡੇ ਇਧਰ ਤੁਰੇ ਹੋਣ ਕਰਕੇ 'ਸਿੰਘਾਂ' ਦਾ ਸਕੂਲ ਆ ਜਾਣਾ ਜਾਂ ਕਿਸੇ ਬੰਦੇ ਨੂੰ ਮਿਲ ਜਾਣਾ ਅਸਲੋਂ ਹੀ ਕੋਈ ਅਲੋਕਾਰ ਗੱਲ ਨਹੀਂ ਸੀ। ਉਹਨਾਂ ਵਿਚੋਂ ਕਈ ਸਾਡੇ ਇਹਨਾਂ ਪੜ੍ਹ ਰਹੇ ਵਿਦਿਆਰਥੀਆਂ ਦੇ ਬੜੇ ਚੰਗੇ ਜਾਣਕਾਰ ਵੀ ਸਨ। ਇਹਨਾਂ ਵਿਚੋਂ ਕਈਆਂ ਦੇ ਘਰੀਂ ਜਾਂ ਬਹਿਕਾਂ ਉੱਤੇ ਉਹ ਰਾਤ ਬਰਾਤੇ ਆਉਂਦੇ ਹੀ ਰਹਿੰਦੇ ਸਨ। ਸੱਚੀ ਗੱਲ ਤਾਂ ਇਹ ਵੀ ਸੀ ਕਿ ਨਾਵੀਂ ਦਸਵੀਂ ਵਿਚ ਪੜ੍ਹਦੇ ਕਈ ਵਿਦਿਆਰਥੀ 'ਸਿੰਘਾਂ' ਵੱਲੋਂ ਲਾਏ ਜਾਂਦੇ ਬਦਾਮਾਂ ਦੀਆਂ ਗਿਰੀਆਂ ਅਤੇ ਮਲਾਈ ਵਾਲੇ ਕੜ੍ਹੇ ਦੁੱਧ ਦੇ ਗੱਫਿਆਂ ਦੇ ਖਿੱਚੇ ਹੋਏ ਇਕ ਇਕ ਦੋ ਦੋ ਰਾਤਾਂ ਉਹਨਾਂ ਨਾਲ 'ਬਾਹਰ' ਵੀ ਲਾ ਆਉਂਦੇ ਸਨ।

ਅੱਜ ਕੁਝ 'ਸਿੰਘਾਂ' ਦਾ ਆ ਜਾਣਾ ਕਿਹੜੀ ਵੱਡੀ ਜਾਂ ਨਵੀਂ ਗੱਲ ਸੀ!

ਪੀ ਟੀ ਅਤੇ ਮਾਲੀ ਜਗਨ ਨਾਥ ਪਰਿਓਂ ਤੁਰੇ ਆ ਰਹੇ ਸਨ। ਮੈਂ ਮੁੰਡਿਆਂ ਤੋਂ ਅਲੱਗ ਹੋਕੇ ਉਹਨਾਂ ਨੂੰ ਪੁੱਛਿਆ ਤਾਂ ਮਾਲੀ ਮਿੰਨ੍ਹਾ ਮਿੰਨ੍ਹਾ ਹੱਸੀ ਜਾਵੇ। ਕਹਿੰਦਾ, "ਓਪਰੇ ਮੁੰਡੇ ਸਨ। ਕਮਰਿਓ ਕਮਰੀ ਫਿਰਦੇ ਰਹੇ। ਮੈਨੂੰ ਪੁੱਛਦੇ ਸੀ, "ਹੈਡਮਾਸਟਰ ਰੋਜ਼ ਆਉਂਦੈ?"

"ਮੈਂ ਇਹਨੂੰ ਆਖਿਆ, ਤੂੰ ਸੱਚੋ ਸੱਚ ਦੱਸ ਦੇਣਾ ਸੀ, ਜਿੰਨਾ ਕੁ ਸਕੂਲ ਆਉਂਦਾ ਹੈ! ਝੂਠ ਬੋਲਿਆ ਤਾਂ ਕੱਲ੍ਹ ਨੂੰ ਤੈਨੂੰ ਨਾ ਠੋਕ ਕੱਢਣ।" ਪੀਟੀ ਪਹਿਲਾਂ ਹੀ ਬੋਲ ਪਿਆ।

"ਹੋਰ ਕੀ ਗੱਲ ਹੋਈ?"

ਮਾਲੀ ਦੀ ਖ਼ੁਸ਼ੀ ਉਹਦੀਆਂ ਵਰਾਛਾਂ 'ਚੋਂ ਡੁੱਲ੍ਹ ਰਹੀ ਸੀ।

"ਪੁੱਛਦੇ ਸੀ, ਕਮਰਿਆਂ ਦੇ ਜਿਹੜੇ ਪੁਰਾਣੇ ਦਰਵਾਜ਼ੇ ਲੱਥੇ ਸਨ , ਉਹ ਤੂੰ ਰਿਕਸ਼ੇ 'ਤੇ ਲਦਾ ਕੇ ਅੰਬਰਸਰ ਹੈਡਮਾਸਟਰ ਦੇ ਘਰ ਖੜੇ ਸਨ ? ਮੈਂ ਮੰਨ ਗਿਆ। ਮਰਨਾ ਸੀ ਨਾ ਦੱਸ ਕੇ!"

ਸਾਡੇ ਪਿੰਡ ਦਾ ਇਹ 1889 ਵਿਚ ਬਣਿਆਂ ਬਹੁਤ ਪੁਰਾਣਾ ਸਕੂਲ ਸੀ। ਵਿਚ ਇਕ ਬਹੁਤ ਵੱਡਾ, ਖੁੱਲ੍ਹਾ ਅਤੇ ਪੁਰਾਣੀ ਕਿਸਮ ਦੇ ਦੋ ਕਮਰਿਆਂ ਦੀ ਉਚਾਈ ਤੋਂ ਵੀ ਉੱਚਾ ਹਾਲ ਸੀ ਅਤੇ ਉਸਦੇ ਆਲ ਦਵਾਲੇ ਸਮੁੱਚੀ ਬਿਲਡਿੰਗ ਨੂੰ ਅੰਗਰੇਜ਼ੀ ਦੇ 'ਓ' ਦੀ ਗੁਲਾਈ ਦਿੰਦੇ ਹੋਏ, ਬਣੇ ਅੱਠ ਵੱਡੇ ਵੱਡੇ ਕਲਾਸ ਰੂਮ। ਇਕ ਪਾਸੇ ਪੁਰਾਣੇ ਹੋਸਟਲ ਦੇ ਵੱਡੇ ਵੱਡੇ ਕਮਰੇ। ਇਸ ਇਤਿਹਾਸਕ ਇਮਾਰਤ ਦਾ ਇਹਨਾਂ ਸਾਲਾਂ ਵਿਚ ਮੁੰਡਿਆਂ ਨੇ ਸੱਤਿਆਨਾਸ ਮਾਰ ਦਿੱਤਾ ਸੀ। ਇਮਤਿਹਾਨਾਂ ਦੇ ਦਿਨੀਂ ਸਕੂਲ ਦੀਆਂ ਬਾਰੀਆਂ ਦਰਵਾਜ਼ਿਆਂ ਦੀ ਮੁਰੰਮਤ ਕਰਵਾਈ ਜਾਂਦੀ ਪਰ ਮੁੰਡੇ ਨਕਲ ਮਾਰਨ ਲਈ 'ਲੋੜੀਂਦਾ ਸਮਾਨ' ਪਹੁੰਚਾਉਣ ਵਾਲੇ ਆਪਣੇ ਸਹਾਇਕਾਂ ਦਾ ਰਾਹ ਖੁੱਲ੍ਹਾ ਰੱਖਣ ਲਈ ਦਰਵਾਜ਼ੇ ਬਾਰੀਆਂ ਤੋੜ ਦਿੰਦੇ, ਉਹਨਾਂ ਵਿਚ ਮੋਰੀਆਂ ਕਰ ਦਿੰਦੇ, ਜਾਲੀਆਂ ਪਾੜ ਦਿੰਦੇ। ਸਕੂਲ ਦੇ ਫੰਡਾਂ ਵਿਚੋਂ ਕੁਝ ਨਵੇਂ ਬਾਰੀਆਂ ਬੂਹੇ ਲਵਾ ਦਿੱਤੇ ਅਤੇ ਪੁਰਾਣੇ ਉਤਾਰ ਦਿੱਤੇ ਗਏ ਸਨ। ਪੁਰਾਣੇ ਦਰਵਾਜ਼ੇ, ਜਿਸਤਰ੍ਹਾਂ ਦੇ ਉਸ ਸਮੇਂ ਦੀਆਂ ਇਮਾਰਤਾਂ ਦੇ ਹੁੰਦੇ ਸਨ, ਬਹੁਤ ਮੋਟੇ ਅਤੇ ਮਜ਼ਬੂਤ ਸਨ। ਕੁਝ ਕਮਰਿਆਂ ਦੇ ਦਰਵਾਜ਼ੇ ਆਪਣੇ ਉੱਤੇ ਹੁੰਦੇ ਰਹੇ ਏਡੇ ਵੱਡੇ ਹਮਲਿਆਂ ਵਿਚ ਥੋੜ੍ਹਾ ਬਹੁਤਾ ਜ਼ਖ਼ਮੀ ਹੋਣ ਦੇ ਬਾਵਜੂਦ ਜਿਉਂਦੇ ਜਾਗਦੇ ਰਹਿ ਗਏ ਸਨ। ਉਹ ਵੀ ਉਤਾਰ ਕੇ ਸਟੋਰ ਵਿਚ ਰੱਖ ਦਿੱਤੇ ਗਏ ਸਨ। ਉਹਨਾਂ ਦੀ ਮੋਟੀ ਅਤੇ ਨਰੋਈ ਲੱਕੜ ਅਜੇ ਵੀ ਬੜੇ ਕੰਮ ਦੀ ਸੀ। ਹੈਡਮਾਸਟਰ ਦਾ

ਇਹਨੀਂ ਦਿਨੀਂ ਮਕਾਨ ਬਣ ਰਿਹਾ ਸੀ। ਉਸਨੇ ਸੋਚਿਆ ਹੋਵੇਗਾ, ਇਹਨਾਂ ਦਰਵਾਜ਼ਿਆਂ ਦੀ ਲੱਕੜ ਦਾ ਵੀ ਸ਼ਾਇਦ ਕੋਈ ਲਾਭ ਹੋ ਜਾਵੇ। ਇਥੇ ਸਟੋਰ ਵਿਚ ਪਏ ਇਹ ਕੀ ਕਰਦੇ ਹਨ! ਉਹਨੇ ਮਾਲੀ ਨੂੰ ਭਰੋਸੇ ਵਿਚ ਲੈ ਕੇ ਹਦਾਇਤ ਕੀਤੀ ਸੀ ਕਿ ਕਿਸੇ ਦਿਨ ਸਵੇਰੇ ਮੂੰਹ ਹਨੇਰੇ ਹੀ, ਲੋਕਾਂ ਦੀਆਂ ਨਜ਼ਰਾਂ ਤੋਂ ਬਚ ਬਚਾ ਕੇ, ਉਹ ਰਿਕਸ਼ੇ ਉੱਤੇ ਦਰਵਾਜ਼ੇ ਰਖਾ ਕੇ, ਬਿਨਾਂ ਕਿਸੇ ਨੂੰ ਦੱਸੇ ਅੰਮ੍ਰਿਤਸਰ ਉਹਦੇ ਘਰ ਲੈ ਆਵੇ। ਮਾਲੀ ਨੇ ਹਦਾਇਤ ਦੀ ਪਾਲਣਾ ਕੀਤੀ ਸੀ ਪਰ ਹੈਡਮਾਸਟਰ ਨੂੰ ਦਿੱਤੇ ਭਰੋਸੇ ਨੂੰ ਤੋੜਦਿਆਂ ਉਸਨੇ ਇਹ ਗੱਲ ਮੈਨੂੰ ਦੱਸ ਦਿੱਤੀ ਹੋਈ ਸੀ। ਮੈਂ ਤਾਂ ਇਸ ਨੂੰ ਗੁਪਤ ਹੀ ਰੱਖਿਆ। ਕੀ ਪਿਆ ਸੀ ਗੱਲ ਖਿਲਾਰਨ ਵਿਚ। ਸੋਚਿਆ; ਚੋਰੀ ਤਾਂ ਭਾਵੇਂ ਇਹ ਸੀ ਹੀ ਪਰ ਏਡੇ ਵੱਡੇ ਵਾਪਰ ਰਹੇ ਮਹਾਂ ਹਨੇਰ ਵਿਚ ਇਹ ਕੋਈ ਬਹੁਤਾ ਵੱਡਾ ਗੁਨਾਹ ਮੈਨੂੰ ਨਾ ਜਾਪਿਆ। ਪਰ ਦੂਜੇ ਚੌਥੇ ਦਿਨ ਵਾਲੀਬਾਲ ਖੇਡ ਕੇ ਸ਼ਾਮ ਨੂੰ ਘਰ ਪਰਤਦਿਆਂ ਪੀ ਟੀ ਨੇ ਹੌਲੀ ਜਿਹੀ ਮੇਰੇ ਕੋਲ ਭੇਦ ਖੋਲ੍ਹਿਆ, "ਸਟੋਰ ਵਿਚ ਪਏ ਦਰਵਾਜ਼ੇ ਚਲੇ ਗਏ ਜੇ ਅੰਬਰਸਰ!"

000

"ਹੋਰ ਕੀ ਗੱਲ ਕਰਦੇ ਸਨ?"

ਮਾਲੀ ਕੋਲੋਂ ਹੋਰ ਵਿਸਥਾਰ ਜਾਨਣ ਦੀ ਮੇਰੀ ਜਗਿਆਸਾ ਏਨੇ ਨਾਲ ਤ੍ਰਿਪਤ ਨਹੀਂ ਸੀ ਹੋਈ।

"ਆਖਦੇ ਸਨ, ਹੈਡਮਾਸਟਰ ਦਰਮਿਆਨੇ ਕੱਦ ਦਾ ਭਾਰਾ ਜਿਹਾ ਤੇ ਨਜ਼ਰ ਦੀਆਂ ਐਨਕਾਂ ਲਾ ਕੇ ਰੱਖਦੈ ਨਾ?"

ਉਹ ਮੁਸਕੜੀਆਂ 'ਚ ਹੱਸੀ ਜਾ ਰਿਹਾ ਸੀ।

"ਇਹਦੇ 'ਚ ਹੱਸਣ ਵਾਲੀ ਕਿਹੜੀ ਗੱਲ ਏ?" ਮੈਂ ਮੁਹੱਬਤ ਭਰੀ ਕਰੜਾਈ ਨਾਲ ਝਿੜਕਿਆ ਤਾਂ ਪੀਟੀ ਕਹਿੰਦਾ, "ਇਹ ਆਪਣੀ ਗੱਲੋਂ ਖੁਸ਼ ਐ।"

ਮਾਲੀ ਜਗਨ ਨਾਥ ਯੂ ਪੀ ਦਾ ਰਹਿਣ ਵਾਲਾ ਸੀ ਪਰ ਪਿਛਲੇ ਪੰਦਰਾਂ ਕੁ ਸਾਲ ਤੋਂ ਇਥੇ ਹੀ ਮਾਲੀ ਕਮ ਚੌਕੀਦਾਰ ਦੀ ਸੇਵਾ ਨਿਭਾਉਂਦਿਆਂ 'ਪੰਜਾਬੀ' ਬਣ ਚੁੱਕਾ ਸੀ। ਉਹਦੀ ਰਿਹਾਇਸ਼ ਸਕੂਲ ਦੇ ਪੁਰਾਣੇ ਹੋਸਟਲ ਦੇ ਇਕ ਵੱਡੇ ਕਮਰੇ ਵਿਚ ਸੀ। ਇਸ ਦੌਰ ਵਿਚ, ਜਦੋਂ ਕਿ ਪਿੰਡ ਦਾ ਹਰੇਕ ਹਿੰਦੂ ਸੱਜਣ ਖੌਫ਼ ਦੇ ਸਾਏ ਹੇਠਾਂ ਜੀਅ ਰਿਹਾ ਸੀ, ਮਾਲੀ ਢੋਲੇ ਦੀਆਂ ਗਾਉਂਦਾ ਸੀ। ਪਿੰਡ ਦੇ ਸਟੇਨਾਂ ਲੈ ਕੇ ਤੁਰੇ ਸਾਰੇ ਮੁੰਡੇ ਉਹਦੇ ਹੱਥਾਂ ਵਿਚ ਜਵਾਨ ਹੋਏ ਸਨ ਅਤੇ ਉਹਦੇ ਹੱਥੋਂ ਪਹੁੰਚਾਈਆਂ ਜਾਂਦੀਆਂ ਪਰਚੀਆਂ ਨਾਲ ਪਾਸ ਹੋਏ ਸਨ। ਉਹ ਤਾਂ ਹੁਣ ਵੀ ਵੇਲੇ ਕੁਵੇਲੇ ਉਸ ਨੂੰ ਮਿਲ ਜਾਂਦੇ ਸਨ। ਇਹ ਵੀ ਆਖਦੇ ਸਨ ਕਿ ਉਹ ਬੇਫ਼ਿਕਰ ਰਿਹਾ ਕਰੇ, ਕੋਈ ਉਹਦੀ ਵਾਅ ਵੱਲ ਨਹੀਂ ਵੇਖ ਸਕਦਾ। ਉਹ ਉਹਨਾਂ ਨਾਲ ਆਪਣੀਆ ਮਿਲਣੀਆਂ ਦਾ ਵੇਰਵਾ ਬੜੇ ਚਾਅ ਨਾਲ ਸਾਰੇ ਮਾਸਟਰਾਂ ਨੂੰ ਦੱਸਦਾ। ਪਿੱਠ ਪਿੱਛੇ ਉਹਨਾਂ ਦੇ ਥਾਪੜੇ ਕਰਕੇ ਉਹ ਇਸ ਵਾਰੀ ਸਾਲਾਨਾ ਇਮਤਿਹਾਨਾਂ ਵਿਚ ਸੁਪਰਵਾਈਜ਼ਰੀ ਸਟਾਫ਼ ਲਈ ਲਿਆਂਦੀ ਦਾਰੂ ਦਾ ਗੱਫਾ ਲਾ ਕੇ ਕਿਰਪਾਨ ਕੱਢ ਲਿਆਇਆ ਸੀ ਤੇ ਸੈਂਟਰ ਸੁਪਰਡੈਂਟ ਨੂੰ ਲਲਕਾਰਨ ਲੱਗਾ, "ਜਿਹੜੇ ਮੈਂ ਉੱਤੋਂ ਪੈਸੇ ਕਮਾਏ ਨੇ, ਤੂੰ ਉਹਨਾਂ ਦਾ ਮਾਮਾ ਲੱਗਦੈਂ। ਉਹਨਾਂ ਦੇ ਵਹੁ ਵਿਚ ਬੋਰਡ ਵੱਲੋਂ ਆਏ ਮੇਰੇ ਪੈਸੇ ਕਿਵੇਂ ਦੱਬ ਸਕਦਾ ਏਂ? ਜੇ ਤੈਨੂੰ ਕਿਸੇ ਹੋਰ ਦੀ ਸ਼ਹਿ ਹੈ ਤਾਂ ਭੁਲੇਖੇ 'ਚ ਨਾ ਰਵ੍ਹੀਂ। ਮੈਂ ਉਹਨੂੰ ਵੀ ਸਿੱਧਾਂ ਕਰ ਦੂੰ।"

'ਹੋਰ ਦੀ ਸ਼ਹਿ' ਵਿਚਲਾ 'ਹੋਰ' ਹੈਡਮਾਸਟਰ ਹੀ ਸੀ ਅਤੇ ਮਾਲੀ ਦੇ ਅੱਜ ਖੁਸ਼ ਹੋਣ ਵਾਲੀ ਪੀ ਟੀ ਦੀ ਆਖੀ 'ਆਪਣੀ ਗੱਲ' ਵੀ ਇਹੋ ਸੀ।।

ਸੁਪਰਡੈਂਟ ਕੰਬੀ ਜਾਵੇ। ਅਸੀਂ ਵਿਚ ਪੈ ਕੇ ਛੱਡ- ਛੁਡਾਅ ਕਰਾਇਆ। ਮਾਲੀ ਆਖੀ ਜਾਵੇ, "ਸਾਲਾ ਆਖਦਾ ਏ ਕਿ ਮੈਂ ਉੱਤੋਂ ਜੂ ਏਨੇ ਪੈਸੇ ਬਣਾ ਲਏ ਨੇ। ਬਣਾ ਲਏ ਈ। ਤੂੰ ਨਹੀਂ ਬਣਾਏ? ਜੇ ਮੇਰਾ ਹਿਸਾਬ ਕਰਕੇ ਨਾ ਦਿੱਤਾ ਤਾਂ ਮੈਂ ਟੋਟੇ ਕਰ ਦੂੰ ਤੇਰੇ।"

ਇਹਨਾਂ ਦਿਨਾਂ ਵਿਚ ਕਈ 'ਟਿੱਡੀਆਂ', 'ਸ਼ੇਰ' ਬਣ ਗਈਆਂ ਸਨ ਅਤੇ ਆਪਣੇ ਆਪ ਨੂੰ 'ਸ਼ੇਰ' ਸਮਝਣ ਵਾਲੇ ਚੂਹਿਆਂ ਤੋਂ ਭੈੜੀ ਹਾਲਤ ਵਿਚ ਸਨ।



000

ਅਗਲੇ ਦਿਨ ਇਹ ਗੱਲ ਸਕੂਲ ਦੇ ਮੁੱਖ ਅਧਿਆਪਕ ਨੂੰ ਵੀ ਪਤਾ ਲੱਗ ਗਈ। ਉਸਨੇ ਮੈਨੂੰ ਇਕ ਪਾਸੇ ਲਿਜਾ ਕੇ ਇਸਦੀ ਪੁਸ਼ਟੀ ਕਰਨੀ ਚਾਹੀ। ਗੱਲ ਤਾਂ ਠੀਕ ਹੀ ਸੀ। ਮੈਂ ਵੇਖਿਆ, ਉਸਦੇ ਮੱਥੇ ਉੱਤੇ ਪਸੀਨੇ ਦੀਆਂ ਬੂੰਦਾਂ ਉੱਭਰ ਆਈਆਂ ਤੇ ਚਿਹਰੇ ਦਾ ਰੰਗ ਬਦਲ ਗਿਆ।

"ਫੇਰ ਹੁਣ ਕੀ ਕਰੀਏ?" ਉਹ ਸਹਿਮਿਆਂ ਸਵਾਲ ਬਣ ਕੇ ਮੇਰੇ ਮੂੰਹ ਵੱਲ ਝਾਕ ਰਿਹਾ ਸੀ।

ਮੇਰੀ ਚੁੱਪ ਤੋਂ ਉਸਨੇ ਅਨੁਮਾਨ ਲਾ ਲਿਆ ਸੀ ਕਿ ਮੇਰੇ ਕੋਲ ਇਸ ਸਮੱਸਿਆ ਦਾ ਤੁਰਤ ਕੋਈ ਠੋਸ ਹੱਲ ਨਹੀਂ ਹੈ।

"ਤੁਸੀਂ ਸਾਰੀ ਗੱਲ ਦੱਸੋ ਮੈਨੂੰ" ਉਸਦੀ ਆਵਾਜ਼ ਭੈਅ-ਭਰੀ ਉਤਸੁਕਤਾ ਨਾਲ ਭਿੱਜੀ ਹੋਈ ਸੀ।

ਮੈਂ ਕੱਲ੍ਹ ਸ਼ਾਮ ਵਾਲਾ ਸ਼ਾਰਾ ਵਿਸਥਾਰ ਹੂ-ਬ-ਹੂ ਉਸਦੇ ਸਾਹਮਣੇ ਪੇਸ਼ ਕਰ ਦਿੱਤਾ।

"ਸੰਧੂ ਸਾਹਬ! ਮੈਨੂੰ ਲੱਗਦੈ, ਉਹ ਖ਼ੈਰ-ਹੱਥੇ ਨਹੀਂ ਸਨ! ਤੁਹਾਨੂੰ ਕੀ ਲੱਗਦੈ, ਖ਼ਤਰੇ ਵਾਲੀ ਕੋਈ ਗੱਲ ਹੈ ਕਿ ਨਹੀਂ?"

ਹੈਡ ਮਾਸਟਰ ਦੀ ਚਿੰਤਾ ਠੀਕ ਲੱਗਦੀ ਸੀ। ਅਜੇ ਪਿਛਲੇ ਦਿਨੀਂ 'ਉਹ' ਇਕ ਸਕੂਲ ਵਿਚ ਗਏ ਸਨ ਅਤੇ ਦੋ ਅਧਿਆਪਕਾਂ ਦੇ ਘਰਾਂ ਵਿਚ ਚਿੱਟੇ-ਚਾਨਣੇ ਹਨੇਰ ਪਾ ਗਏ ਸਨ। ਪਤਾ ਨਹੀਂ ਕਿਹੋ ਕਿਹੋ ਜਿਹੀਆਂ ਸੱਚੀਆਂ ਝੂਠੀਆਂ ਰੀਪੋਰਟਾਂ 'ਉਹਨਾਂ' ਤਕ ਪਹੁੰਚਦੀਆਂ ਰਹਿੰਦੀਆਂ ਸਨ ਅਤੇ ਉਹ ਆਪਣੇ ਆਪ ਨੂੰ ਸਭ ਤੋਂ ਸੱਚੇ ਸੁੱਚੇ ਹੋਣ ਦਾ ਭਰਮ ਪਾਲਦੇ ਹੋਏ, ਬਾਕੀ ਸਭ ਦਿਸਦੇ 'ਝੂਠ' ਨੂੰ ਜੜ੍ਹਾਂ ਤੋਂ ਪੁੱਟ ਦੇਣ ਦਾ ਠੇਕਾ ਚੁੱਕੀ ਫਿਰਦੇ ਸਨ! ਰੀਪੋਰਟਾਂ ਪਹੁੰਚਾਉਣ ਵਾਲੇ ਵੀ ਬਹੁਤੀ ਵਾਰ ਤਾਂ ਆਪਣੀਆਂ ਹੀ ਕਿੜਾਂ ਕੱਢਣੀਆਂ ਚਾਹੁੰਦੇ ਹੁੰਦੇ!

ਏਥੇ ਵੀ ਮੈਨੂੰ ਕੁਝ ਲੜੀਆਂ ਜੁੜਦੀਆਂ ਜਾਪਦੀਆਂ ਸਨ।

ਦੋ ਚਾਰ ਦਿਨ ਪਹਿਲਾਂ ਦੀ ਹੀ ਗੱਲ ਸੀ। ਅੱਧੀ ਛੁੱਟੀ ਵੇਲੇ ਸਾਰੇ ਅਧਿਆਪਕ ਖੁਸ਼ਗੱਪੀਆਂ ਵਿਚ ਮਗਨ ਸਕੂਲ ਦੇ ਲਾਅਨ ਵਿਚ ਬੈਠੇ ਸਿਆਲ ਦੀ ਧੁੱਪ ਦਾ ਆਨੰਦ ਮਾਣ ਰਹੇ ਸਨ। ਕੁਝ ਵਿਦਿਆਰਥੀ ਬਜ਼ਾਰ ਨੂੰ ਚਾਹ ਪਾਣੀ ਪੀਣ ਜਾਂ ਘਰਾਂ ਨੂੰ ਰੋਟੀ ਖਾਣ ਗਏ ਹੋਏ ਸਨ। ਕੁਝ ਸਕੂਲ ਕੰਪਲੈਕਸ ਵਿਚ ਹੀ ਏਧਰ ਓਧਰ ਖੇਡ ਰਹੇ ਸਨ। ਦਸਵੀਂ ਜਮਾਤ ਦਾ ਇਕ ਬਹੁਤ ਹੀ ਮਸਕੀਨ ਅਤੇ ਦੱਬੂ ਕਿਸਮ ਦਾ ਵਿਦਿਆਰਥੀ ਲਾਅਨ ਦੇ ਨਾਲ ਨਾਲ ਆਲੇ-ਦਵਾਲੇ ਸਾਨੂੰ ਵਿਖਾ ਕੇ, 'ਮੈਂ ਨਹੀਂ ਕਿਸੇ ਦੀ ਪ੍ਰਵਾਹ ਕਰਦਾ' ਦੇ ਅੰਦਾਜ਼ ਵਿਚ ਸਾਈਕਲ ਚਲਾਉਣ ਲੱਗਾ । ਸਾਡੇ ਕੋਲ ਹੀ ਬੈਠੇ ਮੁੱਖ ਅਧਿਆਪਕ ਨੇ ਉਸਨੂੰ ਆਵਾਜ਼ ਦੇ ਕੇ ਅਜਿਹਾ ਕਰਨੋਂ ਰੋਕਿਆ; ਕਿਉਂਕਿ ਨਿਯਮ ਅਨੁਸਾਰ ਸਕੂਲ ਦੇ ਅਹਾਤੇ ਵਿਚ ਸਾਈਕਲ ਚਲਾਉਣ ਦੀ ਮਨਾਹੀ ਸੀ। ਪਰ ਉਸਨੇ ਮੁੱਖ-ਅਧਿਆਪਕ ਦੇ ਆਦੇਸ਼ ਨੂੰ ਕੰਨਾਂ ਨਾਲ ਪੂੰਝ ਕੇ ਸੁੱਟ ਦਿੱਤਾ ਅਤੇ ਆਪਣੇ ਬਾਗ਼ੀ ਤੇਵਰ ਦਿਖਾਉਣੇ ਜਾਰੀ ਰੱਖੇ। ਉਸਦੇ ਇਸ ਵਿਹਾਰ ਅਤੇ 'ਵੰਗਾਰ' ਨੂੰ ਮੁੰਡੇ ਅਤੇ ਅਧਿਆਪਕ ਦਿਲਚਸਪੀ ਨਾਲ ਵੇਖਣ ਲੱਗੇ। ਮੁੱਖ ਅਧਿਆਪਕ ਛਿੱਥਾ ਜਿਹਾ ਪੈ ਕੇ ਆਪਣੀ ਕੁਰਸੀ ਤੋਂ ਉੱਠਿਆ ਅਤੇ ਆਪਣਾ ਵਜੂਕਾ ਬਣਾਈ ਰੱਖਣ ਦਾ ਨਿਰਮੂਲ ਯਤਨ ਕਰਦਿਆਂ ਇਕ ਵਾਰ ਫੇਰ ਉਸਨੂੰ ਅਜਿਹਾ ਕਰਨੋਂ ਵਰਜਿਆ। ਪਰ ਉਹ, ਸਗੋਂ ਘੋਗਲ ਕੰਨਾਂ ਬਣ ਕੇ ਸਾਈਕਲ ਚਲਾਉਂਦਾ ਲਾਅਨ ਵਿਚ ਵੜ ਆਇਆ ਅਤੇ ਸਾਡੀਆਂ ਕੁਰਸੀਆਂ ਦੇ ਆਲੇ- ਦਵਾਲੇ ਕੌਡੀ ਦਾ ਰੇਡ ਕਰਨ ਵਾਂਗ ਚੱਕਰ ਲਾ ਕੇ ਖਲੋ ਗਿਆ; ਜਿਵੇਂ ਕਹਿ ਰਿਹਾ ਹੋਵੇ , "ਲੌ ਰੋਕ ਲਵੋ, ਤੁਹਾਡੇ ਵਿਚੋਂ ਜੇ ਕਿਸੇ ਵਿਚ ਹਿੰਮਤ ਹੈ ਤਾਂ!"

ਲੁਕਵੇਂ ਭੈਅ ਅਤੇ ਨਮੋਸ਼ੀ ਵਿਚ ਮੁੱਖ-ਅਧਿਆਪਕ ਦਾ ਮੱਥਾ ਤਰੇਲੀ ਨਾਲ ਭਿੱਜ ਗਿਆ। ਦੂਜੇ ਅਧਿਆਪਕਾਂ ਵਿਚੋਂ ਵੀ ਕਿਸੇ ਨੇ ਉਸ ਮੁੰਡੇ ਨਾਲ ਪੰਗਾ ਲੈਣਾ ਠੀਕ ਨਾ ਸਮਝਿਆ। ਇਹ ਦਿਨ ਹੀ ਇਹੋ ਜਿਹੇ ਸਨ । ਪੀ ਟੀ, ਜਿਸਦੀ ਸਕੂਲ ਦਾ ਸਮੁੱਚਾ ਅਨੁਸ਼ਾਸਨ ਬਣਾਈ ਰੱਖਣ ਦੀ ਜ਼ਿੰਮੇਵਾਰੀ ਸੀ, ਕਨੱਖੀਆਂ 'ਚੋਂ ਵੇਖ ਰਿਹਾ ਸੀ ਅਤੇ ਉਸਦਾ ਚਿਹਰਾ ਸਵਾਦ ਲੈਣ ਵਾਲੀ ਮੁਸਕਣੀ ਨਾਲ ਲਿੱਬੜਿਆ ਹੋਇਆ ਸੀ।

ਮੁੱਖ ਅਧਿਆਪਕ ਨੇ ਬੇਵਸੀ ਵਿਚ ਮੇਰੇ ਵੱਲ ਤਰਲ ਨਜ਼ਰ ਸੁੱਟੀ।

ਪਹਿਲਾ ਪੀ ਟੀ ਸਰਬਜੀਤ ਖ਼ੁਦਕੁਸ਼ੀ ਕਰ ਗਿਆ ਸੀ ਅਤੇ ਹੁਣ ਵਾਲਾ ਸਾਡੇ ਹੀ ਪਿੰਡ ਦਾ ਪੀ ਟੀ ਉਸਦੀ ਥਾਂ 'ਤੇ ਆਰਡਰ ਲੈ ਆਇਆ ਸੀ। ਪੀ ਟੀ ਸਮੇਤ ਅਸੀਂ ਚਾਰ ਜਣੇ ਇਸੇ ਪਿੰਡ ਦੇ ਵਸਨੀਕ ਸਾਂ। ਇਕ ਰਮੇਸ਼ ਸੀ, ਪਰ ਹਾਲਾਤ ਦੇ ਦਬਾਓ ਅਧੀਨ ਉਹਦੀ ਦਿੱਖ ਵਾਲੇ ਬੰਦੇ ਇਕ ਚੁੱਪ ਵਿਚ ਹੀ ਅੱਜਕੱਲ੍ਹ 'ਹਜ਼ਾਰ ਸੁਖ' ਸਮਝਣ ਲੱਗ ਪਏ ਸਨ। ਕੇ ਪੀ ਸਿੰਘ ਪਹਿਲਾਂ ਤੋਂ ਹੀ ਸਾਰੇ ਮਸਲਿਆਂ ਤੋਂ ਇਕ ਲੋੜੀਂਦੀ ਦੂਰੀ 'ਤੇ ਵਿਚਰਦਾ ਸੀ ਅਤੇ 'ਕਿਸੇ ਦੀ ਚੰਗੀ ਮਾੜੀ' ਵਿਚ ਨਹੀਂ ਸੀ ਆਉਂਦਾ। ਪੀ ਟੀ ਤੋਂ ਉਸਨੂੰ ਕੋਈ ਆਸ ਨਹੀਂ ਸੀ। ਉਹ ਤਾਂ ਅੱਗੇ ਹੀ ਕਹਿੰਦਾ ਰਹਿੰਦਾ ਸੀ, 'ਇਹਨਾਂ ਸ਼ਹਿਰੀਆਂ ਨੂੰ ਹੈਡਮਾਸਟਰ ਨੇ ਖੁੱਲ੍ਹਾਂ ਦੇ ਰੱਖੀਆਂ ਹਨ। ਇਕ ਤਾਂ ਆਪ ਕਦੀ ਕਦਾਈਂ ਸਕੂਲ ਵੜਦੈ; ਦੂਜਾ ਮਾਸਟਰ ਮਾਸਟਰਾਣੀਆਂ, ਵੀ, ਜਦੋਂ ਜੀਅ ਕੀਤਾ ਫਰਲੋ ਮਾਰ ਲੈਂਦੇ ਨੇ। ਉਂਝ ਵੀ ਪਹਿਲਾਂ ਸਵੇਰੇ ਲੇਟ ਆਉਣਾ ਫੇਰ ਛੁੱਟੀ ਦੇ ਟਾਈਮ ਤੋਂ ਅੱਧਾ ਪੌਣਾ ਘੰਟਾ ਪਹਿਲਾਂ ਬੱਸ ਲੈਣ ਭੱਜ ਪੈਣਾ। ਅਖੇ ਲੇਟ ਹੋਣ ਨਾਲ ਖ਼ਤਰਾ ਵਧ ਜਾਂਦੈ! ਬੰਦਾ ਪੁੱਛੇ ਇਹਨਾਂ ਨੂੰ ਈ ਜ਼ਿਆਦਾ ਖ਼ਤਰਾ ਹੈ! ਅਸੀਂ ਜਿਹੜੇ ਰੋਜ਼ ਏਥੇ ਵਰ੍ਹਦੀਆਂ ਗੋਲੀਆਂ 'ਚ ਰਹਿੰਦੇ ਆਂ ਸਾਨੂੰ ਕੋਈ ਖ਼ਤਰਾ ਨਹੀਂ?'

ਅਜਿਹੀ ਸਥਿਤੀ ਵਿਚ ਮੁੱਖ-ਅਧਿਆਪਕ ਦੀਆਂ ਨਜ਼ਰਾਂ ਦੀ ਮੇਰੇ ਕੋਲੋਂ ਸਹਾਇਤਾ ਦੀ ਮੰਗ ਕਰਨੀ ਬੜੀ ਵਾਜਬ ਸੀ।

"ਓ ਗੱਟੂ! ਬੰਦਾ ਬਣ ਕੇ ਖਲੋ ਜਾਹ ਐਥੇ ਈ। ਤੈਨੂੰ ਸੁਣਿਆਂ ਨ੍ਹੀਂ? ਸ਼ਰਮ ਕਰ ਕੁਝ।" ਮੈਂ ਉੱਠ ਕੇ ਉਸ ਮੁੰਡੇ ਦੇ ਸਾਈਕਲ ਦਾ ਹੈਂਡਲ ਫੜ ਲਿਆ ਅਤੇ ਉਸਨੂੰ ਉਤਾਰ ਕੇ ਲਾਅਨ ਵਿਚੋਂ ਬਾਹਰ ਲੈ ਗਿਆ।

ਉਸ ਸ਼ਾਮ ਨੂੰ ਵਾਲੀਬਾਲ ਖੇਡਦਿਆਂ ਮੈਂ ਮੁੰਡਿਆਂ ਨੂੰ ਪੁੱਛਿਆ, "ਉਏ! ਅੱਜ ਗੱਟੂ ਨੂੰ ਕੀ ਹੋ ਗਿਆ ਸੀ? ਉਹ ਈ ਅੱਜ ਜੱਗਾ ਡਾਕੂ ਬਣਿਆਂ ਫਿਰਦਾ ਸੀ। ਬੜਾ ਬੁੜ੍ਹਕ ਰਿਹਾ ਸੀ। "

ਸੇਵੇ ਨੇ ਬਾਲ ਹੱਥ ਵਿਚ ਲੈ ਕੇ ਗੇਮ ਰੋਕਦਿਆਂ ਦੱਸਿਆ, " ਭਾਅ ਜੀ, ਉਹਨਾਂ ਦੀ ਬਹਿਕ 'ਤੇ ਰਾਤੀਂ ਲੈਫਟੀਨੈਂਟ ਜਨਰਲ ਚੱਠੂ ਹੁਰੀਂ ਆਏ ਸਨ। ਜਿਵੇਂ ਮੁੰਡਾ ਮਾਮੇ ਦੇ ਆਉਣ 'ਤੇ ਮੱਛਰਦਾ ਹੈ, ਉਹ ਤਾਂ ਅੱਜ ਸਵੇਰ ਦਾ ਸਾਨੂੰ ਸੁਣਾ ਸੁਣਾ ਕੇ ਬੁੜ੍ਹਕਦਾ ਤੇ ਉੱਡਿਆ ਫਿਰਦਾ ਸੀ। ਤੁਸੀਂ ਤਾਂ ਵਿਚਾਰੇ ਦੀ ਫੂਕ ਹੀ ਕੱਢ ਦਿੱਤੀ ਸਾਰੀ।"

ਚੱਠੂ ਸਾਡਾ ਪੁਰਾਣਾ ਵਿਦਿਆਰਥੀ ਰਹਿ ਚੁੱਕਾ ਸੀ, ਜਿਹੜਾ ਪੁਲਿਸ ਵਿਚ ਸਿਪਾਹੀ ਭਰਤੀ ਹੋਣਾ ਚਾਹੁੰਦਾ ਸੀ ਪਰ ਇਸ ਮਕਸਦ ਲਈ ਬਣਵਾਇਆ ਉਸਦਾ ਸ਼ਡਿਊਲਡ ਕਾਸਟ ਹੋਣ ਦਾ ਝੂਠਾ ਸਰਟੀਫ਼ਿਕੇਟ ਫੜਿਆ ਜਾਣ ਕਰਕੇ,ਹੁੰਦੀ ਇਨਕੁਐਰੀ ਦੇ ਡਰੋਂ, ਉਹ 'ਦੂਜੇ ਪਾਸੇ' ਭਰਤੀ ਹੋ ਗਿਆ ਸੀ ਅਤੇ 'ਸਿਪਾਹੀ' ਤੋਂ ਕਿਤੇ ਵੱਡੇ 'ਲੈਫ਼ਟੀਨੈਂਟ ਜਨਰਲ' ਦੇ ਅਹੁਦੇ ਦਾ ਮਾਲਕ ਬਣਿਆਂ ਬੈਠਾ ਸੀ।

"ਭਾਅ ਜੀ, ਤੁਸੀਂ ਕਾਹਨੂੰ ਰੋਕਣਾ ਸੀ? ਤਮਾਸ਼ਾ ਵੇਖਣਾ ਸੀ ਸਗੋਂ।" ਬਾਲ ਫੜ ਕੇ ਸਰਵਿਸ ਕਰਨ ਜਾਂਦਿਆਂ ਪੀ ਟੀ ਨੇ ਆਖਿਆ।

ਤਮਾਸ਼ਾ ਤਾਂ ਉਸ ਦਿਨ ਵੀ ਬਣ ਗਿਆ ਸੀ ਜਿਸ ਦਿਨ ਨਾਵੀਂ ਵਿਚ ਪੜ੍ਹਦੇ ਸੁਖਦੇਵ ਨਿਹੰਗ ਨੇ ਕਿਸੇ ਭੈਣ ਜੀ ਦੀ ਜਮਾਤ ਵਿਚ ਜਾ ਕੇ, ਬਿਨਾਂ ਉਸਦੀ ਹਾਜ਼ਰੀ ਦੀ ਪ੍ਰਵਾਹ ਕੀਤਿਆਂ, ਕੁਝ ਮੁੰਡਿਆਂ ਨੂੰ ਕਿਹਾ ਸੀ, "ਚੱਲੋ ਸਿੰਘੋ! ਉੱਠੋ, ਇਕ ਗੇੜਾ ਲਾ ਕੇ ਆਈਏ ਬਜ਼ਾਰ ਦਾ।"

ਬਿਨਾਂ ਆਗਿਆ ਅੰਦਰ ਆਉਣ ਅਤੇ ਮੁੰਡਿਆਂ ਨੂੰ ਸੱਦਣ ਦੇ ਗੁਸਤਾਖ਼ ਰਵੱਈਏ ਤੋਂ ਸਤੀ ਅਧਿਆਪਕਾ ਨੇ ਕੋਲੋਂ ਲੰਘਦੇ ਮੁੱਖ ਅਧਿਆਪਕ ਨੂੰ ਸ਼ਿਕਾਇਤ ਲਾਈ ਤਾਂ ਉਸਨੇ ਨਿਹੰਗ ਨੂੰ ਪਿਆਰ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ।

"ਦੇਖੋ ਬੇਟਾ ਜੀ, ਕਲਾਸ ਵਿਚ ਤਾਂ ਪੁੱਛ ਕੇ ਹੀ ਜਾਣਾ ਚਾਹੀਦਾ ਹੈ ਨਾ! ਉਂਝ ਵੀ ਸਕੂਲ ਲੱਗੇ ਤੋਂ ਬਜ਼ਾਰ ਤਾਂ ਨਹੀਂ ਨਾ ਜਾਣਾ ਚਾਹੀਦਾ। ਜੇ ਜਾਣਾ ਹੋਵੇ ਤਾਂ ਅਧਿਆਪਕ ਨੂੰ ਤਾਂ ਪੁੱਛਣਾ ਚਾਹੀਦਾ ਹੈ ਨਾ। ਬਹੁਤੀ ਗੱਲ ਹੈ ਤਾਂ ਮੈਨੂੰ ਪੁੱਛ ਲਵੋ। ਮੈਂ ਕਦੇ ਤੁਹਾਨੂੰ ਕਿਸੇ ਨੂੰ ਛੁੱਟੀ ਤੋਂ ਮੋੜਿਆ ਹੈ?"



"ਲੈ, ਤੈਨੂੰ ਕਾਹਦੇ ਲਈ ਪੁੱਛਣਾ ਸੀ? ਤੂੰ ਚਾਚਾ ਲੱਗਦੈਂ?" ਸੁਖਦੇਵ ਨੇ ਭਰੀ ਜਮਾਤ ਵਿਚ ਉਹਦੀ ਲਾਹ ਧਰੀ। ਮੁੱਖ-ਅਧਿਆਪਕ ਠਿਗਣੇ ਜਿਹੇ ਸੁਖਦੇਵ ਨੂੰ , "ਪੁੱਤਰ ਜੀ, ਐਧਰ ਆਓ, ਜ਼ਰਾ ਵੱਖਰੇ ਹੋ ਕੇ ਮੇਰੀ ਗੱਲ ਸੁਣੋ!" ਕਹਿੰਦਾ, ਪਿਆਰ ਨਾਲ ਉਹਦੇ ਮੋਢੇ 'ਤੇ ਹੱਥ ਰੱਖਣ ਲਈ ਅੱਗੇ ਵਧਿਆ ਤਾਂ ਮਸ਼ਕਰੀ ਵਿਚ ਹੱਸਦਾ ਹੋਇਆ, "ਜਾਹ, ਜਾਹ' ਕਰਦਾ ਸੁਖਦੇਵ ਕਮਰਿਓਂ ਬਾਹਰ ਨਿਕਲ ਕੇ ਓਥੇ ਆਣ ਖਲੋਤਾ ਜਿੱਥੇ ਦੂਜੇ ਅਧਿਆਪਕ ਵੀ ਬੈਠੇ ਹੋਏ ਸਨ। ਉਹ ਸਾਰਿਆਂ ਦੇ ਸਾਹਮਣੇ ਆਪਣੀ ਬਹਾਦਰੀ ਦਾ ਪ੍ਰਦਰਸ਼ਨ ਕਰਨਾ ਚਾਹੁੰਦਾ ਸੀ! ਜਿਉਂ ਹੀ ਬਾਹਰ ਨਿਕਲ ਕੇ ਹੈਡਮਾਸਟਰ ਉਸ ਵੱਲ , " ਬੇਟੇ! ਇਸਤਰ੍ਹਾਂ ਨਹੀਂ ਕਰੀਦਾ ਹੁੰਦਾ। ਤੂੰ ਤਾਂ ਸਿਆਣਾ ਬਿਆਣਾ ਏਂ। ਜੇ ਤੂੰ ਨਾ ਹਟਿਓਂ ਤਾਂ ਮੈਨੂੰ ਵੱਡੇ ਬਾਬਾ ਜੀ ਨੂੰ ਕਹਿਣਾ ਪਊ।" ਕਹਿੰਦਾ ਪੁਚਕਾਰਨ ਲਈ ਅੱਗੇ ਵਧਿਆ ਤਾਂ ਸੁਖਦੇਵ ਨੇ ਗਾਤਰੇ ਪਈ ਛੋਟੀ ਕਿਰਪਾਨ ਖਿੱਚ ਲਈ ਅਤੇ ਉਸਦੀ ਨੋਕ ਮੁੱਖ ਅਧਿਆਪਕ ਦੀ ਛਾਤੀ ਵੱਲ ਸਿੱਧੀ ਕਰਕੇ ਅੱਗੇ ਵਧਦਿਆਂ ਲਲਕਾਰਿਆ, "ਆ ਜਾ ਡੱਕ ਲਾ। ਸਾਰੇ ਸਕੂਲ ਦੇ ਫੰਡ ਖਾ ਗਿਐਂ ਚੋਰਾ? ਵੋਕੇਸ਼ਨ ਵਾਲੇ ਸ਼ੈੱਡ ਨੂੰ ਪਿਲੀਆਂ ਇੱਟਾਂ ਲਵਾਕੇ ਤੇ ਸੀਮਿੰਟ ਦੀ ਥਾਂ ਨਿਰੀ ਰੇਤ ਲਵਾ ਕੇ ਵਿਚੋਂ ਗੱਫੇ ਨਹੀਂ ਲਾਏ ਤੂੰ? ਬਾਬਿਆਂ ਨੂੰ ਪਤਾ ਨਹੀਂ ਭਲਾ ਤੇਰੀਆਂ ਚੋਰੀਆਂ ਦਾ!"

ਮੁੱਖ ਅਧਿਆਪਕ ਠਠੰਬਰ ਕੇ ਥਾਏਂ ਖਲੋਤਾ ਰਹਿ ਗਿਆ। ਸੁਖਦੇਵ ਆਪ ਬਾਬੇ ਬਿਧੀ ਚੰਦੀਆਂ ਦੀ ਔਲਾਦ ਵਿਚੋਂ ਸੀ ਅਤੇ ਵਰਤਮਾਨ ਗੱਦੀ-ਨਸ਼ੀਨ ਬਾਬਾ ਦਇਆ ਸਿੰਘ ਦਾ ਸਕਾ ਭਤੀਜਾ ਸੀ।। ਸਕੂਲ ਦੇ ਵਿਦਿਆਰਥੀ ਉਸਨੂੰ ਵੀ 'ਬਾਬਾ ਜੀ' ਕਹਿ ਕੇ ਸੰਬੋਧਨ ਕਰਦੇ ਸਨ। ਉਸਨੂੰ ਵਿਚਾਰਾ ਮੁੱਖ ਅਧਿਆਪਕ ਕੀ ਆਖ ਸਕਦਾ ਸੀ! ਪਿੱਛੇ ਖਲੋਤੀ ਮੁੰਡਿਆਂ ਦੀ ਭੀੜ ਹੱਸ ਰਹੀ ਸੀ। ਬੱਗੜਾਂ 'ਚੋਂ 'ਲੈਫ਼ਟੀਨੈਂਟ ਜਨਰਲ' ਬਣੇ ਬੂਟੇ ਦਾ ਛੋਟਾ ਭਰਾ ਬੀਰੂ ਸੁਖਦੇਵ ਦੇ ਮੋਢਿਆਂ ਪਿੱਛੇ ਹੋਰ ਵਾਧੂ ਦੀ ਤਾਕਤ ਬਣ ਕੇ ਖਲੋਤਾ ਹਿੜ ਹਿੜ ਕਰ ਰਿਹਾ ਸੀ। ਪਸੀਨੋ ਪਸੀਨੀ ਹੋਇਆ ਮੁੱਖ ਅਧਿਆਪਕ ਦੂਜੇ ਅਧਿਆਪਕਾਂ ਕੋਲ ਆ ਕੇ ਕੁਰਸੀ ਵਿਚ ਧੜੰਮ ਕਰਕੇ ਢਹਿ ਪਿਆ।

ਉੱਤੋੜਿੱਤੀ ਦੀਆਂ ਇਹ ਘਟਨਾਵਾਂ ਅਤੇ 'ਖਾੜਕੂਆਂ' ਦੀ ਅੱਜ ਦੀ ਆਮਦ ਕੋਈ ਸ਼ੁਭ ਸੰਕੇਤ ਨਹੀਂ ਸੀ।

ਮੇਰੇ ਨਾਲ ਗੱਲਬਾਤ ਕਰਨ ਤੋਂ ਪਿੱਛੋਂ ਮੁੱਖ ਅਧਿਆਪਕ ਬਾਕੀ ਅਧਿਆਪਕਾਂ ਵਿਚੋਂ ਕਦੀ ਇਕ ਜਣੇ ਨੂੰ ਲੈ ਕੇ ਇਕ ਪਾਸੇ ਚਲੇ ਜਾਂਦਾ ਕਦੇ ਦੂਜੇ ਨੂੰ ਲੈ ਕੇ। ਬਹੁਤੇ ਮਾਸਟਰ ਮਾਸਟਰਾਣੀਆਂ ਅੰਮ੍ਰਿਤਸਰੋਂ ਜਾਂ ਓਸੇ ਪਾਸਿਓਂ ਹੋਰਨਾਂ ਪਿੰਡਾਂ ਤੋਂ ਆਉਂਦੇ ਸਨ। ਉਹਨਾਂ ਸਾਰਿਆਂ ਦੀ ਮੁੱਖ-ਅਧਿਆਪਕ ਨਾਲ ਕੁਵੇਲੇ ਆਉਣ ਤੇ ਪਹਿਲਾਂ ਤੁਰ ਜਾਣ ਦੀ 'ਪੀੜ ਸਾਂਝੀ' ਸੀ ਪਰ ਉਹ ਇਸ ਹਾਲਤ ਵਿਚ ਉਸ ਲਈ ਕੁਝ ਨਹੀਂ ਸਨ ਕਰ ਸਕਦੇ।

ਅੱਧਾ ਘੰਟਾ ਪਹਿਲਾਂ ਛੁੱਟੀ ਕਰਕੇ ਮੁਖ ਅਧਿਆਪਕ ਨੇ ਸਾਰੇ ਸਟਾਫ਼ ਦੀ ਮੀਟਿੰਗ ਸੱਦ ਲਈ।

ਸਾਰੇ ਅਧਿਆਪਕ ਦਫ਼ਤਰ ਵਿਚ ਆਪੋ ਆਪਣੀਆਂ ਕੁਰਸੀਆਂ 'ਤੇ ਬੈਠ ਗਏ ਤਾਂ ਮੁੱਖ ਅਧਿਆਪਕ ਨੇ ਮੇਰੇ ਵੱਲ ਮੂੰਹ ਕਰਕੇ ਕਿਹਾ, "ਸੰਧੂ ਸਾਹਿਬ! ਮੈਂ ਕੱਲ੍ਹ ਤੋਂ ਲੌਂਗ ਲੀਵ 'ਤੇ ਜਾ ਰਿਹਾਂ। ਪਿੱਛੋਂ ਤੁਸੀਂ ਔਫ਼ੀਸ਼ੀਏਟ ਕਰੋਗੇ।"

ਉਸਨੇ ਦਸਤਖ਼ਤ ਕਰਨ ਲਈ ਆਰਡਰ ਬੁੱਕ ਮੇਰੇ ਵੱਲ ਵਧਾਈ। ਇਹ ਸਵੇਰ ਦੀਆਂ ਹੋ ਰਹੀਆਂ 'ਨੁੱਕਰ ਮੀਟਿੰਗਾਂ' ਦਾ ਨਿਰਣਾ ਜਾਪਦਾ ਸੀ।

"ਮੈਂ? ਮੈਂ ਕਿਵੇਂ ਇਨਚਾਰਜ ਬਣ ਸਕਦਾ ਹਾਂ! ਮਦਨ ਮੋਹਨ ਮੇਰੇ ਨਾਲੋਂ ਸੀਨੀਅਰ ਹੈ ਅਤੇ ਇਹ ਉਸਦਾ ਹੱਕ ਬਣਦਾ ਹੈ। ਮੈਂ ਨਹੀਂ ਲੈਂਦਾ ਇਹ ਜ਼ਿੰਮੇਵਾਰੀ!" ਮੈਂ ਆਰਡਰ ਬੁੱਕ ਸਖ਼ਤੀ ਨਾਲ ਪਿੱਛੇ ਧੱਕ ਦਿੱਤੀ। ਇਹ ਇਨਚਾਰਜੀ 'ਆ ਬੈਲ ਮੁਝੇ ਮਾਰ' ਵਾਲੀ ਗੱਲ ਤੋਂ ਵੀ ਵਧ ਕੇ ਸੀ।

ਮੁੱਖ ਅਧਿਆਪਕ ਨਿਰਾਸ਼ ਹੋ ਕੇ ਹੋਰਨਾਂ ਦੇ ਮੂੰਹ ਵੱਲ ਵੇਖਣ ਲੱਗਾ। ਮਦਨ ਮੋਹਨ ਨੇ ਆਪਣੇ ਸਦਾ ਬਹਾਰ ਅੰਦਾਜ਼ ਵਿਚ ਕਿਹਾ, "ਭਾਊ, ਕਿਉਂ ਮੈਨੂੰ ਇਨਚਾਰਜ ਬਣਾ ਕੇ ਮੇਰਾ ਗਾਟਾ ਲਵ੍ਹਾਉਣਾ ਏਂ!"

ਸਕੂਲ, ਪਿੰਡ ਅਤੇ ਇਲਾਕੇ ਵਿਚ 'ਮੁੰਡੇ' ਮਸਤੇ ਹੋਏ 'ਸ਼ੇਰ-ਬਘੇਲਿਆਂ' ਵਾਂਗ ਫਿਰ ਰਹੇ ਸਨ। ਉਹਨਾਂ ਦਾ ਹੁੜਦੰਗ ਅਤੇ ਆਪਹੁਦਰਾਪਨ ਸਿਖ਼ਰਾਂ 'ਤੇ ਸੀ। ਸਕੂਲੀ ਵਿਦਿਆਰਥੀਆਂ ਵਿਚੋਂ ਕੁਝ ਸਕੂਲ

ਟਾਈਮ ਵਿਚ ਹੀ ਪਿੰਡ ਦੇ ਬਜ਼ਾਰ ਵਿਚ ਢਾਣੀਆਂ ਬੰਨ੍ਹ ਕੇ ਫਿਰਦੇ ਰਹਿੰਦੇ। ਕੁਝ ਸਕੂਲ ਤੋਂ ਬਾਹਰ ਲੱਗੀਆਂ ਰੇੜ੍ਹੀਆਂ 'ਤੇ ਖਲੋਤੇ ਹੁੰਦੇ ਅਤੇ ਕੁਝ ਹੋਰ ਚਾਹ ਦੀਆਂ ਦੁਕਾਨਾਂ ਵਿਚ ਵੜੇ ਰਹਿੰਦੇ। ਕੁਝ ਸਕੂਲ ਦੇ ਬਾਹਰਵਾਰ ਖੁੱਲ੍ਹੀ ਥਾਂ ਵਿਚ ਤਾਸ਼ ਖੇਡਦੇ ਬੰਦਿਆਂ ਪਿੱਛੇ ਖਲੋਤੇ ਪੱਤਿਆਂ ਦੀ ਦੁਨੀਆਂ ਵਿਚ ਗਵਾਚੇ ਹੁੰਦੇ। ਬਹੁਤ ਸਾਰੇ ਬੱਸ ਅੱਡੇ ਤੋਂ ਪਿੰਡ ਨੂੰ ਆਉਂਦੀ ਸੜਕ ਦੇ ਸਾਹਮਣੇ ਨੰਗਲ ਕੀ ਪੱਤੀ ਦੇ ਗੁਰਦਵਾਰੇ ਦੇ ਥੜ੍ਹੇ ਉੱਤੇ ਬੈਠੇ ਆਉਂਦੀ ਜਾਂਦੀ ਦੁਨੀਆਂ ਦਾ ਰੰਗ ਤਮਾਸ਼ਾ ਵੇਖ ਰਹੇ ਹੁੰਦੇ। ਜਿਹੜੇ ਸਕੂਲ ਦੇ ਗੇਟ ਤੋਂ ਬਾਹਰ ਨਾ ਜਾਂਦੇ ਉਹ ਲੱਗੇ ਸਕੂਲ ਵਿਚ ਵੀ ਜਮਾਤਾਂ ਤੋਂ ਬਾਹਰ ਭੱਜੇ ਫਿਰਦੇ। ਅੱਧੀ ਛੁੱਟੀ ਵੇਲੇ ਲੱਗਦੀ ਮੁੰਡਿਆਂ ਅਤੇ ਅਧਿਆਪਕਾਂ ਦੀ ਵਾਲੀਬਾਲ ਦੀ ਗੇਮ ਅੱਧੀ ਛੁੱਟੀ ਖ਼ਤਮ ਹੋਣ ਤੋਂ ਪਿੱਛੋਂ ਵੀ ਅੱਧਾ ਪੌਣਾ ਘੰਟਾ ਜਾਰੀ ਰਹਿੰਦੀ।

ਸੱਚੀ ਗੱਲ ਤਾ ਇਹ ਸੀ ਕਿ ਪੜ੍ਹਨ ਵਿਚ ਰੁਚੀ ਰੱਖਣ ਵਾਲੇ ਗਿਣਤੀ ਦੇ ਕੁਝ ਇਕ ਮੁੰਡਿਆਂ ਨੂੰ ਛੱਡ ਕੇ ਕੋਈ ਮੁੰਡਾ ਕਲਾਸ ਵਿਚ ਵੜ ਕੇ ਖ਼ੁਸ਼ ਨਹੀਂ ਸੀ। ਜਮਾਤਾਂ ਦੀਆਂ ਕੰਧਾਂ ਉੱਤੇ 'ਖ਼ਾਲਿਸਤਾਨ ਕਮਾਂਡੋ ਫੋਰਸ-ਜਿੰਦਾਬਾਦ', 'ਭਿੰਡਰਾਂਵਾਲਾ ਟਾਈਗਰ ਫੋਰਸ ਜ਼ਿੰਦਾਦਬਾਦ' ਦੇ ਨਾਅਰੇ ਲਿਖੇ ਹੁੰਦੇ। ਅਧਿਆਪਕ ਦੇ ਜਮਾਤ ਵਿਚ ਵੜਨ ਤੋਂ ਪਹਿਲਾਂ ਇਹੋ ਜਿਹਾ ਹੋਰ ਕਈ ਕੁਝ ਬਲੈਕ ਬੋਰਡ 'ਤੇ ਵੀ ਲਿਖਿਆ ਮਿਲਦਾ। ਅਧਿਆਪਕ ਦੀ ਹਿੰਮਤ ਨਾ ਪੈਂਦੀ ਕਿ ਬਲੈਕ ਬੋਰਡ ਨੂੰ ਸਾਫ਼ ਕਰਕੇ ਆਪਣੇ ਵਿਸ਼ੇ ਨਾਲ ਸੰਬੰਧਤ ਕੋਈ ਸਤਰ ਓਥੇ ਲਿਖ ਸਕੇ। ਉਹ ਡਰਦਾ ਕਿ ਕੱਲ ਕਲੋਤਰ ਨੂੰ ਦੋ ਗੱਲਾਂ ਨਾਲ ਜੋੜ ਕੇ ਇਹਨਾਂ ਮੁੰਡਿਆਂ ਵਿਚੋਂ ਕਿਸ ਨੇ ਜਾ ਕੇ ਕਹਿ ਦੇਣਾ ਹੈ ਕਿ 'ਫਲਾਣਾ ਮਾਸਟਰ ਕਹਿੰਦਾ ਸੀ; ਅਸੀਂ ਨਹੀਂ ਇਥੇ ਕਿਸੇ ਨੂੰ ਖਾਲਿਸਤਾਨ ਜਾਂ ਕਮਾਂਡੋ ਫੋਰਸ ਦਾ ਨਾਂ ਲੈਣ ਦੇਣਾ ਜਾਂ ਲਿਖਣ ਦੇਣਾ!'

ਉਂਝ ਅਧਿਆਪਕਾਂ ਦਾ ਹਾਲ ਵੀ ਇਹ ਸੀ ਕਿ ਕੁਝ ਤਾਂ ਫਰਲੋ 'ਤੇ ਹੁੰਦੇ ਅਤੇ ਜਿਹੜੇ ਆਉਂਦੇ ਵੀ, ਉਹ ਲੇਟ ਆਉਂਦੇ; ਪਹਿਲਾਂ ਭੱਜ ਜਾਂਦੇ। ਜਿਹੜਾ ਕੋਈ ਜਮਾਤ ਵਿਚ ਜਾਂਦਾ ਵੀ ਦਸਾਂ ਪੰਦਰਾਂ ਮਿੰਟਾਂ ਬਾਅਦ, "ਅੱਠਾਂ ਦਸਾਂ ਨੂੰ ਕੋਈ ਕੀ ਪੜ੍ਹਾਵੇ!" ਕਹਿੰਦਾ ਮੁੱਛਾਂ ਮਰੋੜਦਾ ਸਟਾਫ਼ ਰੂਮ ਵਿਚ ਆ ਕੇ ਬਹਿ ਜਾਂਦਾ। ਫਿਰ ਵੀ ਇਸ ਸੜਦੇ ਬਲਦੇ ਜੰਗਲ ਵਿਚ ਵਿਚ ਬਿਮਲਾ, ਰਮੇਸ਼ ਅਤੇ ਕੇ ਪੀ ਸਿੰਘ ਵਰਗੇ ਕੁਝ ਹਰੇ ਬੂਟੇ ਬਚੇ ਵੀ ਹੋਏ ਸਨ। ਜਮਾਤ ਪੂਰੀ ਹੁੰਦੀ ਜਾਂ ਨਾ, ਉਹ ਆਪਣੀ ਜ਼ਮੀਰ ਅੱਗੇ ਸੱਚੇ ਰਹਿਣ ਦੀ ਕੋਸ਼ਿਸ਼ ਕਰਦੇ ਰਹਿੰਦੇ।

ਅਧਿਆਪਕਾਂ ਅਤੇ ਵਿਦਿਆਰਥੀਆਂ ਦਾ ਇਹ ਅਨੁਸਾਸ਼ਨ-ਹੀਣ ਵਤੀਰਾ ਮੈਨੂੰ ਬੇਚੈਨ ਕਰੀ ਰੱਖਦਾ ਸੀ। ਮੈਨੂੰ ਇਹ ਵੀ ਲੱਗਦਾ ਸੀ ਕਿ ਕਿ ਇਹਨਾਂ ਸਾਲਾਂ ਵਿਚ ਪੜ੍ਹਾਈ ਦੇ ਬੁਰੇ ਹਾਲ ਕਰਕੇ ਅਤੇ ਨਕਲਾਂ ਮਾਰ ਕੇ ਪਾਸ ਹੋਣ ਸਦਕਾ ਸਾਡੀ ਇਕ ਪੂਰੀ ਦੀ ਪੂਰੀ ਪੀੜ੍ਹੀ ਅਨਪੜ੍ਹ ਅਤੇ ਬਰਬਾਦ ਹੋ ਕੇ ਰਹਿ ਜਾਵੇਗੀ। ਮੇਰੇ ਆਪਣੇ ਵਿਹਾਰ ਅਤੇ ਮਾਪਿਆਂ ਤੇ ਵਿਦਿਆਰਥੀਆਂ ਨਾਲ ਮੇਰੇ ਸੁਖਾਂਵੇਂ ਸੰਬੰਧਾਂ ਕਾਰਨ ਮੈਨੂੰ ਤਾਂ ਭਾਵੇਂ ਕਦੀ ਕਿਸੇ ਮੁਸ਼ਕਿਲ ਦਾ ਸਾਹਮਣਾ ਨਹੀਂ ਸੀ ਕਰਨਾ ਪਿਆ ਅਤੇ ਵਿਦਿਆਰਥੀ ਮੇਰੀ ਇੱਜ਼ਤ ਵੀ ਕਰਦੇ ਸਨ ਪਰ ਉਹਨਾਂ ਦੀ ਅਨੁਸਾਸ਼ਨਹੀਣਤਾ ਅਤੇ ਹੋਰਨਾਂ ਅਧਿਆਪਕਾਂ ਪ੍ਰਤੀ ਉਹਨਾਂ ਦਾ ਅਪਮਾਨਜਨਕ ਵਤੀਰਾ ਮੇਰੀ ਰੂਹ ਨੂੰ ਜ਼ਖ਼ਮੀ ਕਰਦਾ ਰਹਿੰਦਾ ਸੀ।

ਇਹੋ ਹੀ ਕਾਰਨ ਸੀ ਕਿ ਹੋਰਨਾਂ ਨਾਲ ਹੋਇਆ ਵਾਧਾ ਵੀ ਮੈਨੂੰ ਆਪਣੇ ਨਾਲ ਹੋਇਆ ਵਾਧਾ ਲੱਗਦਾ ਸੀ। ਮੈਂ ਕਿਸੇ ਦੂਜੇ ਅਧਿਆਪਕ ਨਾਲ ਸਰੀਂਹਣ ਹੁੰਦੀ ਵਧੀਕੀ ਬਰਦਾਸ਼ਤ ਨਹੀਂ ਸਾਂ ਕਰ ਸਕਦਾ। ਜੇ ਉਸ ਅਧਿਆਪਕ ਦੀ ਇੱਛਾ ਹੁੰਦੀ ਤਾਂ ਮੈਂ ਆਪ ਵਿਚ ਪੈ ਕੇ ਮਸਲਾ ਨਜਿੱਠਣ ਦੀ ਕੋਸ਼ਿਸ਼ ਵੀ ਕਰਦਾ/ਕਰਵਾਉਂਦਾ। ਅੱਵਲ ਤਾਂ ਮੁੰਡਾ ਮੇਰੇ ਕੋਲੋਂ ਹੀ ਮੰਨ ਜਾਂਦਾ ਪਰ ਜੇ ਕੋਈ ਜ਼ਿਆਦਾ ਟੇਢਾ ਦਿਸਦਾ ਤਾਂ ਮੈਂ ਉਸ ਦੇ ਮਾਪਿਆਂ ਨੂੰ ਬੁਲਾ ਕੇ ਉਸਨੂੰ ਸਮਝਾਉਣ ਅਤੇ ਮੁਆਫ਼ੀ ਮੰਗਵਾਉਣ ਵਾਸਤੇ ਕਹਿੰਦਾ। ਇਸਤੋਂ ਵੱਡੀ ਸਜ਼ਾ ਦੇ ਸਕਣ ਦੀ ਇਸ ਹਾਲਾਤ ਵਿਚ ਗੁੰਜਾਇਸ਼ ਹੀ ਨਹੀਂ ਸੀ। ਇਹ ਕੰਮ ਅਕਸਰ ਸਾਰੀ ਜਮਾਤ ਸਾਹਮਣੇ ਕਰਵਾਉਂਦਾ ਤਾਕਿ ਦੂਜੇ ਵਿਦਿਆਰਥੀਆਂ ਨੂੰ ਵੀ ਕੰਨ ਹੋ ਜਾਣ। ਉਂਝ ਮੇਰੇ ਮਨ ਵਿਚ ਇਹ ਡਰ ਵੀ ਬਣਿਆਂ ਰਹਿੰਦਾ ਕਿ ਜੇ ਕੋਈ ਵਿਦਿਆਰਥੀ ਮੇਰੇ ਅੱਗੇ ਵੀ ਆਕੜ ਗਿਆ ਤਾਂ! ਇਹ ਵੀ ਸ਼ੁਕਰ ਦੀ ਗੱਲ ਸੀ ਕਿ ਮੁੱਖ ਅਧਿਆਪਕ ਨਾਲ ਵਧੀਕੀ ਕਰਨ ਵਾਲੇ ਸੁਖਦੇਵ ਅਤੇ ਗੱਟੂ, ਦੋਵੇਂ ਵਿਦਿਆਰਥੀ, ਵੀ ਮੇਰੇ ਕਹਿਣ 'ਤੇ ਮੇਰਾ ਮਾਣ ਰੱਖਦੇ ਹੋਏ ਮੁਆਫ਼ੀ ਮੰਗ ਗਏ ਸਨ।



ਅਨੁਸਾਸ਼ਨਹੀਣਤਾ ਅਤੇ ਗਰਕਦੀ ਜਾਂਦੀ ਪੜ੍ਹਾਈ ਦਾ ਕਾਰਨ ਕਈ ਜਣੇ ਮੁੱਖ ਅਧਿਆਪਕ ਦੀ ਨਰਮੀ, ਲਾਪ੍ਰਵਾਹੀ ਅਤੇ ਗੈਰਹਾਜ਼ਰੀ 'ਤੇ ਸੁੱਟਦੇ ਸਨ। ਪਰ ਇਹ ਉਹਨਾਂ ਦਾ ਮਹਿਜ਼ ਆਪਣੀ ਜ਼ਿੰਮੇਵਾਰੀ ਤੋਂ ਭੱਜਣ ਦਾ ਬਹਾਨਾ ਸੀ। ਇਸ ਖ਼ੌਫ਼ਨਾਕ ਦੌਰ ਤੋਂ ਪਹਿਲਾਂ ਇਹੋ ਹੀ ਮੁੱਖ ਅਧਿਆਪਕ ਸੀ ਜਿਸਦੀ ਸੋਭਾ ਕਰਦੇ ਅਧਿਆਪਕ ਤੇ ਪਿੰਡ ਵਾਲੇ ਥੱਕਦੇ ਨਹੀਂ ਸਨ। ਉਸਨੇ ਆ ਕੇ ਸਕੂਲ ਦਾ ਮੁਹਾਂਦਰਾ ਬਦਲ ਦਿੱਤਾ ਸੀ। ਹਰੇ ਭਰੇ ਲਾਅਨ ਬਣ ਗਏ ਸਨ। ਅਨੁਸਾਸ਼ਨ ਅਤੇ ਪੜ੍ਹਾਈ ਦਾ ਗਰਾਫ਼ ਪਹਿਲਾਂ ਨਾਲੋਂ ਉੱਚਾ ਹੋ ਗਿਆ ਸੀ। ਉਹ ਮਿੱਠਬੋਲੜਾ ਸੀ। ਉਸ ਵਿਚ ਹਉਮੈਂ ਨਹੀਂ ਸੀ। ਉਸਨੂੰ ਪਿਆਰ ਨਾਲ ਕੰਮ ਲੈਣ ਦਾ ਸਲੀਕਾ ਆਉਂਦਾ ਸੀ। ਪਰ ਹੁਣ ਜਦੋਂ 'ਵਾ ਹੀ ਇਹੋ ਜਿਹੀ ਵਗ ਗਈ ਸੀ ਤਾਂ ਡੋਰ ਉਹਦੇ ਹੱਥੋਂ ਖਿਸਕ ਗਈ ਸੀ। ਸਾਰੇ ਇਸ ਢਿੱਲ ਦਾ ਲਾਭ ਲੈਣਾ ਚਾਹੁੰਦੇ ਸਨ। ਜ਼ਿੰਮੇਵਾਰ ਘੱਟ ਅਤੇ ਤਮਾਸ਼ਬੀਨ ਵੱਧ ਬਣਦੇ ਜਾ ਰਹੇ ਸਨ। ਉਹ ਵਿਚਾਰਾ ਇਕੱਲਾ ਕੀ ਕਰ ਸਕਦਾ ਸੀ! ਇਕੱਲਾ ਹੀ ਤਾਂ ਸੀ, ਕਿਉਂਕਿ ਦੂਜੇ ਸਭ ਬੜੇ ਸੁਚੇਤ ਹੋ ਕੇ ਵਿਚਰਦੇ ਅਤੇ ਕਿਸੇ ਵਿਵਾਦ ਵਿਚ ਫਸਣੋਂ ਬਚਦੇ ਰਹਿੰਦੇ ਸਨ। ਉਸ ਲਈ ਸਭ ਤੋਂ ਵੱਡਾ ਖ਼ਤਰਾ ਤਾਂ ਉਸਦੀ ਦਿੱਖ ਸੀ, ਜਿਹੜੀ ਉਸਨੂੰ ਕੁਝ ਵੀ ਪਹਿਲਕਦਮੀ ਕਰਨ ਤੋਂ ਵਰਜਦੀ ਰਹਿੰਦੀ ਸੀ। ਇਸੇ ਦਿੱਖ ਦੇ ਪਾਲੇ ਤੋਂ ਡਰਦਾ ਹੀ ਉਹ ਲੰਮੀ ਛੁੱਟੀ 'ਤੇ ਜਾ ਰਿਹਾ ਸੀ।

"ਭਾਅ ਜੀ, ਕਰੋ ਦਸਖ਼ਤ। ਕੁਝ ਨਹੀਂ ਹੁੰਦਾ। ਅਸੀਂ ਤੁਹਾਡੇ ਨਾਲ ਹਾਂ।" ਸਕੂਲ ਵਿਚ ਮੇਰੇ ਤੋਂ ਉਮਰੋਂ ਵੱਡੀ ਅਤੇ ਬਹੁਤ ਸਾਊ ਅਧਿਆਪਕਾ 'ਬਿਮਲਾ ਭੈਣ ਜੀ' ਨੇ ਮੈਨੂੰ ਹੌਸਲਾ ਦਿੱਤਾ।

"ਮੈਂ ਤੁਹਾਨੂੰ ਇਸੇ ਕਰਕੇ ਕਿਹਾ ਕਿ ਤੁਸੀਂ ਪ੍ਰਬੰਧ ਨੂੰ ਸੰਭਾਲ ਸਕਦੇ ਹੋ। ਮੁੰਡੇ ਤੇ ਅਧਿਆਪਕ ਤੁਹਾਡਾ ਕਿਹਾ ਮੰਨ ਸਕਦੇ ਨੇ।"

ਮੁੱਖ ਅਧਿਆਪਕ ਦੀ ਗੱਲ ਸੁਣ ਕੇ ਮੇਰਾ ਹਾਸਾ ਨਿਕਲ ਗਿਆ।

"ਇਹ ਮਹਾਂ-ਪੁਰਖ਼ ਤਾਂ ਅਕਬਰ ਬਾਦਸ਼ਾਹ ਦੇ ਆਖੇ ਨੂੰ ਅੱਡੀ ਥੱਲੇ ਮਲ਼ ਕੇ ਸੁੱਟ ਦੇਣ, ਮੈਂ ਕੀਹਦਾ ਪਾਣੀ-ਹਾਰ ਆਂ।"

ਮੈਂ ਆਲੇ ਦਵਾਲੇ ਬੈਠੇ ਆਪਣੇ ਸਹਿਕਰਮੀਆਂ ਵੱਲ ਹੱਥ ਕਰ ਕੇ ਹੱਸਿਆ।

"ਅਸੀਂ, ਜੋ ਤੁਸੀਂ ਆਖੋਗੇ, ਮੰਨਾਂਗੇ। ਜਿਵੇਂ ਪ੍ਰਬੰਧ ਚਲਾਉਣਾ ਚਾਹੋਗੇ, ਤੁਹਾਨੂੰ ਪੂਰਾ ਸਹਿਯੋਗ ਦਿਆਂਗੇ।" ਰਮੇਸ਼ ਇਕ ਤਰ੍ਹਾਂ ਸਾਰਿਆ ਵੱਲੋਂ ਬੋਲਿਆ।

"ਬਣੋ ਭਾਅ ਜੀ, 'ਸੰਧੂ' ਹੋ ਕੇ ਵੀ ਮੈਦਾਨ ਛੱਡਦੇ ਜੇ!" ਪੰਜਾਬੀ ਅਧਿਆਪਕਾ ਨਰਿੰਦਰ 'ਸੰਧੂ' ਨੇ ਹਾਸੇ ਹਾਸੇ ਵਿਚ ਮੈਨੂੰ ਵੰਗਾਰਿਆ।

"ਮੈਂ ਇਨਚਾਰਜ ਬਣ ਗਿਆ ਤਾਂ ਮੈਂ ਫਰਲੋ ਕੋਈ ਨਹੀਂ ਦੇਣੀ।" ਮੈਂ ਆਖਿਆ ਤਾਂ ਸਾਰੇ ਅਧਿਆਪਕ ਹੱਸ ਪਏ। ਫਰਲੋ ਤਾਂ ਉਹਨਾਂ ਵਿਚੋਂ ਸਾਰੇ ਹੀ ਮਾਰਦੇ ਸਨ ਪਰ ਸ਼ਹਿਰੋਂ ਆਉਂਦੀ ਨਰਿੰਦਰ ਇਸ ਪੱਖੋਂ ਕੁਝ ਵਧੇਰੇ ਚਰਚਾ ਵਿਚ ਸੀ।

ਆਪਣੇ ਉੱਤੇ ਵਾਰ ਹੋਇਆ ਸਮਝ ਕੇ ਉਹ ਹੱਸਦੀ ਹੋਈ ਬੋਲੀ, "ਤੁਸੀਂ ਫਰਲੋ ਬੰਨ੍ਹ ਦਿਓ ਸਾਰਿਆਂ ਲਈ ਇਕੋ ਜਿੰਨੀ। ਦੂਜਿਆ ਨਾਲੋਂ ਵੱਧ ਨਹੀਂ ਲੈਂਦੀ। ਵਾਅਦਾ ਰਿਹਾ।"

"ਕੋਈ ਨ੍ਹੀਂ ਭਾਅ ਜੀ , ਰਲ ਮਿਲ ਕੇ ਚਲਾ ਲਾਂ'ਗੇ।" ਪੀਟੀ ਨੇ ਵੀ ਹੱਲਾਸ਼ੇਰੀ ਦਿੱਤੀ। ਚਾਹੁੰਦਾ ਉਹ ਵੀ ਸੀ ਕਿ 'ਆਪਣੇ ਹੱਥ ਲੈ ਕੇ' ਅਸੀਂ ਸਕੂਲ ਨੂੰ ਵਧੀਆ ਢੰਗ ਨਾਲ ਚਲਾ ਕੇ ਵਿਖਾਈਏ।

ਮੈਂ ਦੁਬਿਧਾ ਵਿਚ ਫਸ ਗਿਆ।

"ਸੰਧੂ ਸਾਹਬ! ਇਸ ਹਾਲਤ ਵਿਚ, ਤੁਸੀਂ ਆਪ ਹੀ ਜਾਣਦੇ ਜੇ, ਹੈਡਮਾਸਟਰ ਸਾਹਬ ਦਾ ਸਕੂਲ ਆਉਣਾ ਖ਼ਤਰੇ ਤੋਂ ਖਾਲੀ ਨਹੀਂ। ਹੋਰ ਕੋਈ ਇਹ ਜ਼ਿੰਮੇਵਾਰੀ ਸੰਭਾਲਣ ਦੇ ਸਮਰੱਥ ਨਹੀਂ। ਸਭ ਨੇ ਤੁਹਾਡੇ ਵਿਚ ਭਰੋਸਾ ਪ੍ਰਗਟਾਇਆ ਹੈ। ਹੁਣ ਭਰਾਵਾਂ ਦੇ ਭਰੋਸੇ ਦੀ ਲੱਜ ਪਾਲੋ!"

ਮੇਰੇ ਦਵਾਲੇ ਚੱਕਰਵਿਊ ਵਲਿਆ ਗਿਆ ਸੀ। ਮੁੱਖ ਅਧਿਆਪਕ ਨੇ ਫਿਰ ਆਰਡਰ-ਬੁੱਕ ਮੇਰੇ ਵੱਲ ਕੀਤੀ।

"ਕਰ ਯਾਰ! ਮੇਰੇ ਆਖੇ ਵੀ ਨਹੀਂ ਲੱਗੇਗਾ? ਜਿਦਾਂ ਅੱਗੇ ਚੱਲਦਾ, ਆਪੇ ਚੱਲੀ ਜਾਊ ਸਭ ਕੁਝ।" ਮੁੱਖ-ਅਧਿਆਪਕ ਨੇ ਨਿੱਜੀ ਮੋਹ ਵਿਚ ਮੁਸਕਰਾਉਂਦੀਆਂ ਅੱਖਾਂ ਮੇਰੇ ਚਿਹਰੇ 'ਤੇ ਗੱਡੀਆਂ ਹੋਈਆਂ ਸਨ। ਉਹਦੀਆਂ ਨਜ਼ਰਾਂ ਵਿਚਲਾ ਮੋਹ, ਤਰਲਾ ਅਤੇ ਲੁਕਵਾਂ ਭੈਅ ਵੇਖ ਕੇ ਮੈਨੂੰ ਲੱਗਾ ਕਿ ਇਸਦੀ ਮਦਦ ਕਰਨੀ ਚਾਹੀਦੀ ਹੈ। ਸੋਚਿਆ, 'ਠੀਕ ਹੀ ਤਾਂ ਹੈ; ਜਿਦਾਂ ਅੱਗੇ ਚੱਲਦਾ, ਆਪੇ ਚੱਲੀ ਜਾਊ ਸਭ ਕੁਝ। ਮੈਂ ਕਿਹੜਾ ਸਿਰ 'ਤੇ ਪਹਾੜ ਚੁੱਕਣਾ ਹੈ!'

ਪਰ ਘਰ ਆ ਕੇ ਮੈਨੂੰ ਲੱਗਾ 'ਪਹਾੜ' ਤਾਂ ਮੈਂ ਚੁੱਕ ਹੀ ਲਿਆਇਆ ਹਾਂ! ਜੇ ਹੁਣ ਵੀ 'ਉਸਤਾਦਾਂ' ਹੀ ਚੱਲਣਾ ਸੀ ਤਾਂ ਮੇਰੇ ਇਨਚਾਰਜ ਬਣਨ ਦਾ ਕੀ ਲਾਭ? ਪਰ ਜੇ ਕੱਲ੍ਹ ਕਲੇਤਰ ਨੂੰ ਕਿਸੇ ਗੱਲੋਂ ਮੁੰਡਿਆਂ ਨਾਲ ਕੋਈ ਗੱਲ ਬਾਤ ਹੋਈ ਤਾਂ ਮੈਂ ਤਾਂ ਆਪਣੇ ਸੁਭਾਅ ਮੁਤਾਬਕ ਅੜ ਖਲੋਣਾ ਹੈ ਅਤੇ ਪਿੱਛੋਂ ਕਿਸੇ ਨੇ ਸਾਥ ਵੀ ਨਹੀਂ ਦੇਣਾ। ਫਰਲੋ ਮਾਰਦੇ ਅਧਿਆਪਕ ਮੇਰੇ ਆਖੇ ਕਦੋਂ ਰੋਜ਼ ਅਤੇ ਵੇਲੇ ਸਿਰ ਸਕੂਲ ਆਉਣ ਲੱਗੇ ਨੇ?'

ਮੈਂ ਸਾਰੀ ਰਾਤ ਸੋਚਦਾ ਰਿਹਾ।

ਅਗਲੇ ਦਿਨ ਅਸੀਂ ਸਾਰੇ ਅਧਿਆਪਕ ਮਿਲ ਬੈਠੇ। ਮੈਂ ਉਹਨਾਂ ਦੇ ਕੱਲ੍ਹ ਦਿੱਤੇ ਭਰੋਸੇ ਦੇ ਹਵਾਲੇ ਨਾਲ ਸਕੂਲ ਦੇ ਪ੍ਰਬੰਧ ਨੂੰ ਸੁਖਾਵਾਂ ਬਣਾਉਣ ਲਈ ਉਹਨਾਂ ਕੋਲੋਂ ਅਜਿਹੇ ਸੁਝਾਵਾਂ ਦੀ ਮੰਗ ਕੀਤੀ ਜਿਹੜੇ ਸਾਰੇ ਅਧਿਆਪਕਾਂ ਨੂੰ ਮਨਜ਼ੂਰ ਹੋਣ। ਇਹ ਵੀ ਕਿਹਾ ਕਿ ਆਪਾਂ ਕਲਾਸਾਂ ਵਿਚ ਵੀ ਜਾਣਾ ਹੈ, ਅਨੁਸ਼ਾਸਨ ਵੀ ਕਾਇਮ ਰੱਖਣਾ ਹੈ ਅਤੇ ਇਹ ਸਾਰਿਆਂ ਦੀ ਸਾਂਝੀ ਜ਼ਿੰਮੇਵਾਰੀ ਹੋਵੇਗੀ। ਇਹ ਨਾ ਸਮਝਿਆ ਜਾਵੇ ਕਿ ਕਿਸੇ ਇਕ ਨਾਲ 'ਕੋਈ ਗੱਲ' ਹੋਈ ਹੈ ਤਾਂ ਉਹਦੀ ਉਹੋ ਜਾਣੇ! ਉਸਨੂੰ ਸਾਰਿਆਂ ਦੇ ਵੱਕਾਰ ਦਾ ਮਸਲਾ ਸਮਝਿਆ ਜਾਵੇ। ਮੈਂ ਉਹਨਾਂ ਨਾਲ ਸਭ ਤੋਂ ਪਹਿਲਾਂ ਅੱਗੇ ਹੋਵਾਂਗਾ। ਜਿਹੜਾ ਅਧਿਆਪਕ ਸਕੂਲ ਵਿਚ ਹਾਜ਼ਰ ਹੋਵੇ, ਉਹ ਆਪਣੀ ਕਲਾਸ ਵਿਚ ਜ਼ਰੂਰ ਜਾਵੇ। ਆਪਾਂ ਗੁਣਾਤਮਕ ਤਬਦੀਲੀ ਲਿਆ ਕੇ ਵਿਖਾਉਣੀ ਹੈ। ਇਹ ਆਪਣੀ ਸਮੂਹਕ ਜ਼ਿੰਮੇਵਾਰੀ ਹੋਵੇਗੀ। ਤੁਸੀਂ ਸਾਥ ਨਾ ਦਿਓਗੇ ਤਾਂ ਮੈਂ ਇਕੱਲਾ ਕੁਝ ਨਹੀਂ ਕਰ ਸਕਾਂਗਾ। ਤੁਹਾਡੇ ਕਹਿਣ ਉੱਤੇ ਹੀ ਮੈਂ ਜ਼ਿੰਮੇਵਾਰੀ ਓਟੀ ਹੈ ਅਤੇ ਇਸਦੀ ਲਾਜ ਵੀ ਤੁਸੀਂ ਰੱਖਣੀ ਹੈ।

ਸਾਰੇ ਮੇਰੇ ਨਾਲ ਸਹਿਮਤ ਸਨ। ਪਰ ਕੰਮ ਏਨਾ ਸੌਖਾ ਨਹੀਂ ਸੀ।

ਸੋਚ ਵਿਚਾਰ ਤੋਂ ਬਾਅਦ ਮੈਂ ਸਿੱਖੀ ਦੇ ਨਾਂ 'ਤੇ ਹੋ ਰਹੇ ਹੁੜਦੰਗ ਨੂੰ ਸਿੱਖੀ ਦੀ ਸੁੱਚੀ ਸੋਚ ਨਾਲ ਰੋਕਣ ਦਾ ਨਿਰਣਾ ਲਿਆ। ਸਭ ਤੋਂ ਪਹਿਲਾਂ ਦਸਵੀਂ ਜਮਾਤ ਦੇ ਦੋਵੇਂ ਸੈਕਸ਼ਨ ਇਕੱਠੇ ਕਰ ਲਏ। ਉਹਨਾਂ ਵਿਚੋਂ ਮੇਰੇ ਵਾਲੀਬਾਲ ਦੀ ਟੀਮ ਦੇ ਵਿਦਿਆਰਥੀ ਮੈਨੂੰ ਖੁਸ਼ ਹੋ ਕੇ ਕਹਿੰਦੇ, "ਭਾਅ ਜੀ, ਸੁਣਿਐ ਹੈਡਮਾਸਟਰ ਬਣ ਗਏ ਓ। ਹੁਣ ਚਲਾਈਏ ਸਕੂਲ ਨੂੰ ਵਧੀਆ ਤਰੀਕੇ ਨਾਲ।"

ਉਹ ਰੋਜ਼ ਸਾਡੇ ਨਾਲ ਖੇਡਦੇ ਸਨ ਅਤੇ ਸਕੂਲ ਦੇ ਵਿਗੜਦੇ ਪ੍ਰਬੰਧ ਬਾਰੇ ਹੁੰਦੀਆਂ ਗੱਲਾਂ ਸਾਡੇ ਕੋਲੋਂ ਸੁਣਦੇ ਰਹਿੰਦੇ ਸਨ। ਮੈਂ ਦ੍ਰਿੜ੍ਹਤਾ ਨਾਲ ਕਿਹਾ, "ਤੁਸੀਂ ਕਾਇਮ ਹੋ ਜੋ। ਆਪਾਂ ਰਲਕੇ ਕਰਾਂਗੇ ਕੁਝ ਨਾ ਕੁਝ।"

ਫਿਰ ਮੈਂ ਸਿੱਖੀ ਦੀ ਰੂਹ ਨੂੰ ਉਹਨਾਂ ਸਾਹਮਣੇ ਉਦਾਹਰਣਾਂ ਦੇ ਦੇ ਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ। ਸਿੱਖੀ; ਜਿਹੜੀ ਬਖਸ਼ਣ ਹਾਰ ਹੈ। ਸਿੱਖੀ; ਜਿਹੜੀ ਮਾਸੂਮਾਂ ਅਤੇ ਬੇਦੋਸ਼ਿਆਂ 'ਤੇ ਕਦੀ ਹਮਲਾ ਨਹੀਂ ਕਰਦੀ ਸਗੋਂ ਉਹਨਾਂ ਦੇ ਬਚਾਓ ਲਈ ਆਪ ਮੈਦਾਨ ਵਿਚ ਨਿੱਤਰਦੀ ਹੈ ਅਤੇ ਦੂਜੇ ਦੇ ਵਿਸ਼ਵਾਸ ਦੀ ਰਾਖੀ ਲਈ ਚਾਂਦਨੀ ਚੌਕ ਵਿਚ ਆਪਣਾ ਸੀਸ ਭੇਟ ਕਰ ਸਕਦੀ ਹੈ। ਸਿੱਖੀ; ਜਿਹੜੀ ਜੰਗ ਦੇ ਮੈਦਾਨ ਵਿਚ ਵੀ ਡਿੱਗੇ ਹੋਏ 'ਤੇ ਅਤੇ ਕਿਸੇ ਦੀ ਪਿੱਠ 'ਤੇ ਵਾਰ ਨਹੀਂ ਕਰਦੀ। ਸਿੱਖੀ; ਜਿਹੜੀ ਦੁਸ਼ਮਣ ਦੇ ਜ਼ਖ਼ਮਾਂ 'ਤੇ ਵੀ ਮਰਹਮ ਲਾਉਂਦੀ ਹੈ। ਸਿੱਖੀ; ਜਿਹੜੀ ਔਰਤਾਂ ਅਤੇ ਬੱਚਿਆਂ 'ਤੇ ਕਦੀ ਹੱਥ ਨਹੀਂ ਚੁੱਕਦੀ। ਸਿੱਖੀ; ਜਿਹੜੀ ਦੁਸ਼ਮਣ ਦੀ ਮਾਂ, ਭੈਣ ਅਤੇ ਧੀ ਨੂੰ ਆਪਣੀ ਮਾਂ, ਭੈਣ ਅਤੇ ਧੀ ਸਮਝਦੀ ਹੈ ਅਤੇ ਓਨਾ ਚਿਰ ਆਰਾਮ ਨਾਲ ਨਹੀਂ ਬੈਠਦੀ ਜਿੰਨਾਂ ਚਿਰ ਉਹਨਾਂ ਨੂੰ ਉਹਨਾਂ ਦੇ ਸੁਰੱਖਿਅਤ ਟਿਕਾਣੇ 'ਤੇ ਪਹੁੰਚਾ ਨਹੀਂ ਦਿੰਦੀ। ਸਿੱਖੀ; ਜਿਸ ਵਿਚ ਵਿੱਦਿਆ ਨੂੰ ਪਰਉਪਕਾਰ ਦਾ ਸੋਮਾ ਸਮਝਿਆ ਜਾਂਦਾ ਹੈ। ਸਿੱਖੀ; ਜਿਹੜੀ ਸਰਬੱਤ ਦਾ ਭਲਾ ਮੰਗਦੀ ਹੈ। ਸਿੱਖੀ; ਜਿਹੜੀ ਹਜ਼ਾਰਾਂ ਚੰਦ ਸੂਰਜਾਂ ਦੇ ਹੁੰਦਿਆਂ ਗੁਰੂ ਦੀ ਅਣਹੋਂਦ ਬਿਨਾਂ ਚਹੁੰ-ਕੂਟੀਂ ਹਨੇਰਾ ਹੀ ਹਨੇਰਾ ਪਸਰਿਆ ਵੇਖਦੀ ਹੈ।



ਮੈਂ ਅਸਿੱਧੇ ਤੌਰ 'ਤੇ ਅੱਜ ਕੱਲ੍ਹ ਸਿੱਖੀ ਦੇ ਨਾਂ 'ਤੇ ਜੋ ਕੁਝ ਗਲਤ ਹੋ ਰਿਹਾ ਸੀ, ਉਸ ਵੱਲ ਸੰਕੇਤ ਕਰ ਰਿਹਾ ਸਾਂ। ਸਿੱਧੇ ਤੌਰ 'ਤੇ, ਜੋ ਕੁਝ ਹੋ ਰਿਹਾ ਸੀ, ਉਸ ਇਲਾਕੇ ਵਿਚ ਰਹਿੰਦਿਆਂ, ਉਸਨੂੰ ਜਨਤਕ ਤੌਰ 'ਤੇ ਰੱਦ ਕਰਨਾ ਮੇਰੇ ਵੱਸ ਦੀ ਗੱਲ ਨਹੀਂ ਸੀ। ਇਸ ਨੂੰ ਕੋਈ ਮੇਰੀ ਕਮਜ਼ੋਰੀ ਸਮਝ ਲਵੇ ਜਾਂ ਮੌਕਾ ਪ੍ਰਸਤੀ; ਮੈਨੂੰ ਕੋਈ ਇਤਰਾਜ਼ ਨਹੀਂ। ਮੈਂ ਇਹ ਵੀ ਨਹੀਂ ਕਹਿ ਸਕਦਾ ਕਿ ਜੇ ਉਸ ਵੇਲੇ ਮੈਂ ਕਿਸੇ ਵੱਡੇ ਸ਼ਹਿਰ ਦੇ ਸੁਰੱਖਿਅਤ ਇਲਾਕੇ ਵਿਚ ਰਹਿ ਰਿਹਾ ਹੁੰਦਾ ਅਤੇ ਮੇਰੇ ਕੋਲ ਪਟਰੌਲ ਸਮੇਤ ਪੁਲਿਸ ਦੀ ਮਿਲੀ ਕਾਰ ਅਤੇ ਸੁਰੱਖਿਆ ਲਈ ਜਿਪਸੀ ਸਮੇਤ ਸੁਰੱਖਿਆ ਕਰਮੀਆਂ ਦਾ ਇਕ ਪੂਰਾ ਦਸਤਾ ਵੀ ਮਿਲਿਆ ਹੁੰਦਾ ਤਾਂ ਉਦੋਂ ਵੀ ਮੈਂ ਭਲਾ ਪੂਰਾ ਸੱਚ ਬੋਲ ਸਕਦਾ ਕਿ ਨਾ! ਮੈਂ ਤਾਂ ਸਗੋਂ ਇਹ ਮੌਕਾਪ੍ਰਸਤੀ ਵੀ ਕੀਤੀ ਕਿ ਸਭ ਕੁਝ ਨਾਲ ਸਹਿਮਤ ਨਾ ਹੁੰਦਿਆਂ ਹੋਇਆਂ ਵੀ, ਇਕ ਜੁਗਤ ਵਜੋਂ, ਸਕੂਲ ਦੇ 'ਖਾੜਕੂਆਂ' ਨਾਲ ਤੁਰੇ ਮੁੰਡਿਆਂ ਨੂੰ 'ਸਿੱਖੀ ਲਈ ਲੜਦਾ' ਆਖਿਆ।

"ਵੇਖੋ, ਹੁਣ ਤੁਹਾਡੇ ਜਿਹੜੇ ਭਰਾ ਜਾਂ ਬਾਪ ਕੁਰਬਾਨ ਹੋ ਗਏ ਜਾਂ ਦਿਨ ਰਾਤ ਕਮਾਦਾਂ ਵਿਚ ਲੁਕੇ ਫਿਰਦੇ ਬੇਆਰਾਮੀ ਦਾ ਜੀਵਨ ਗੁਜ਼ਾਰ ਰਹੇ ਨੇ ਅਤੇ ਹਰ ਵੇਲੇ ਮੌਤ ਜਿੰਨ੍ਹਾਂ ਦਾ ਪਿੱਛਾ ਕਰ ਰਹੀ ਹੈ; ਕੀ ਉਹਨਾਂ ਇਹ ਸਭ ਇਸ ਕਰਕੇ ਕੀਤਾ ਕਿ ਤੁਸੀਂ ਬੇਮੁਹਾਰੇ ਹੋ ਕੇ ਮਨ ਮਰਜ਼ੀਆਂ ਕਰੋ, ਸ਼ਹਿਰਾਂ ਅਤੇ ਅਮੀਰਾਂ ਦੇ ਮੁੰਡੇ ਪੜ੍ਹ ਲਿਖ ਕੇ ਅਫ਼ਸਰ ਬਣਦੇ ਰਹਿਣ ਅਤੇ ਤੁਸੀਂ ਅਨਪੜ੍ਹ ਰਹਿ ਕੇ ਡੰਗਰਾਂ ਦੀਆਂ ਪੂਛਾਂ ਮਰੋੜਨ ਜੋਗੇ ਰਹਿ ਜਾਓ ਜਾਂ ਆਪਣੇ ਗੁਰੂਆਂ ਜਾਂ ਅਧਿਆਪਕਾਂ ਦੀ ਲਾਹ ਪਾਹ ਕਰਦੇ ਰਹੋ ਅਤੇ ਆਪਣੇ ਪੈਰੀਂ ਆਪ ਕੁਹਾੜਾ ਮਾਰਦੇ ਰਹੋ? ਕਿਉਂ ਬਈ ਬੀਰਿਆ? ਕਿਉਂ ਕੰਵਲਜੀਤ?"

ਇਹਨਾਂ ਵਿਚੋਂ ਬੀਰੇ ਦਾ ਭਰਾ ਬੂਟਾ 'ਲੈਫਟੀਨੈਂਟ ਜਨਰਲ' ਬਣ ਕੇ ਵਿਚਰ ਰਿਹਾ ਸੀ ਅਤੇ ਕੰਵਲਜੀਤ ਦਾ ਪਿਉ ਸੰਤ ਭਿੰਡਰਾਂ ਵਾਲਿਆਂ ਦਾ ਨੇੜਲਾ ਸਾਥੀ ਸੀ ਅਤੇ ਪਹਿਲੀਆਂ 'ਚ ਅਕਸਰ ਮੈਨੂੰ ਮਿਲਣ ਵੀ ਆਉਂਦਾ ਰਿਹਾ ਸੀ; ਬਲੂ ਸਟਾਰ ਅਪ੍ਰੇਸ਼ਨ ਤੋਂ ਬਾਅਦ ਉਹ ਅਜੇ ਤਕ ਲਾਪਤਾ ਸੀ।

"ਨਹੀਂ ਜੀ" ਸਾਰੀ ਜਮਾਤ ਇਕ ਆਵਾਜ਼ ਵਿਚ ਬੋਲੀ। ਇਹਨਾਂ ਵਿਚ ਬੀਰੇ ਅਤੇ ਕੰਵਲਜੀਤ ਦੀ ਆਵਾਜ਼ ਵੀ ਸ਼ਾਮਲ ਸੀ।

"ਠੀਕ ਹੈ, ਅੱਜ ਤੋਂ ਸਕੂਲ ਦਾ ਪ੍ਰਬੰਧ ਵੀ ਤੁਸੀਂ ਹੀ ਸੰਭਾਲੋਗੇ। ਤੁਸੀਂ ਹੀ ਨਿਯਮ ਬਣਾਵੋਗੇ ਅਤੇ ਲਾਗੂ ਵੀ ਆਪ ਹੀ ਕਰੋਗੇ। ਜਿਹੜਾ ਨਿਯਮਾਂ ਨੂੰ ਤੋੜੇਗਾ, ਉਸਨੂੰ ਸਜ਼ਾ ਵੀ ਤੁਸੀਂ ਹੀ ਦਿਓਗੇ। ਗੁਰੂ ਸਾਹਿਬ ਨੇ ਪੰਜਾਂ ਵਿਚ ਪਰਮੇਸ਼ਰ ਸਮਝਦਿਆਂ ਉਹਨਾਂ ਨੂੰ ਪੰਜ ਪਿਆਰੇ ਆਖਿਆ ਅਤੇ ਆਪਣੇ ਤੋਂ ਵੀ ਵੱਡਾ ਰੁਤਬਾ ਦਿੱਤਾ ਸੀ। ਸੰਗਤ ਨੂੰ ਗੁਰੂ ਮੰਨ ਕੇ ਆਪ ਚੇਲੇ ਬਣੇ ਸਨ। ਅਸੀਂ ਗੁਰੂ ਜੀ ਦੀ ਸਿੱਖਿਆ ਨੂੰ ਅਪਨਾ ਕੇ ਤੁਹਾਡੀ ਹਰੇਕ ਜਮਾਤ ਦੀ ਪੰਚਾਇਤ ਬਣਾਵਾਂਗੇ। 'ਪੰਜ ਪਿਆਰੇ' ਬਣਾਵਾਂਗੇ। ਇਹ ਪੰਚਾਇਤ ਸਿੱਖੀ ਦੀ ਰੂਹ ਅਨੁਸਾਰ ਸੱਚ 'ਤੇ ਪਹਿਰਾ ਦੇਵੇਗੀ। ਆਪੇ ਬਣਾਏ ਨਿਯਮਾਂ ਦਾ ਪਾਲਣ ਕਰੇਗੀ ਅਤੇ ਕਰਵਾਏਗੀ। ਝੂਠੇ ਨੂੰ ਝੂਠਾ ਅਤੇ ਸੱਚੇ ਨੂੰ ਸੱਚਾ ਆਖੇਗੀ। ਹਰੇਕ ਜਮਾਤ ਦੀ ਪੰਚਾਇਤ ਵਿਚੋਂ ਨੁਮਾਇੰਦੇ ਲੈ ਕੇ ਸਾਰੇ ਸਕੂਲ ਦੀ ਇਕ ਵੱਡੀ ਪੰਚਾਇਤ ਬਣਾਈ ਜਾਏਗੀ। ਜੇ ਕੋਈ ਝਗੜਾ ਜਮਾਤ ਦੀ ਆਪਣੀ ਪੰਚਾਇਤ ਤੋਂ ਨਾ ਨਜਿੱਠਿਆ ਜਾ ਸਕੂ ਤਾਂ ਉਹ ਕੇਸ ਵੱਡੀ ਪੰਚਾਇਤ ਵਿਚ ਲੈ ਕੇ ਜਾਵੇਗੀ। ਜੇ ਉਥੇ ਵੀ ਹੱਲ ਨਾ ਹੋਵੇ ਤਾਂ ਕਲਾਸ ਟੀਚਰ ਨੂੰ ਦੱਸਿਆ ਜਾਵੇਗਾ ਅਤੇ ਜੇ ਫਿਰ ਵੀ ਮਸਲਾ ਨਾ ਸੁਲਝੇ ਤਾਂ ਮੇਰੇ ਕੋਲ ਗੱਲ ਆਵੇਗੀ। ਫਿਰ ਪੰਚਾਇਤ ਦੀ ਸਲਾਹ ਨਾਲ ਮਸਲਾ ਹੱਲ ਕੀਤਾ ਜਾਵੇਗਾ। ਇਕ ਗੱਲ ਹੋਰ; ਜੇ ਕੋਈ ਨਿਯਮਾਂ ਨੂੰ ਤੋੜਨ ਦਾ ਦੋਸ਼ੀ ਪਾਇਆ ਜਾਂਦਾ ਹੈ ਤੇ ਆਪਣੀ ਗ਼ਲਤੀ ਲਈ ਪੰਚਾਇਤ ਦੀ ਇੱਛਾ ਅਨੁਸਾਰ ਮੁਆਫ਼ੀ ਮੰਗ ਲੈਂਦਾ ਹੈ ਤਾਂ ਉਸਨੂੰ ਮੁਆਫ਼ ਕਰ ਦੇਣਾ ਚਾਹੀਦਾ ਹੈ ਕਿਉਂਕਿ ਸਿੱਖੀ ਬਖ਼ਸ਼ਿੰਦ ਹੈ। ਆਪਾਂ ਸਕੂਲ ਨੂੰ ਇਕ ਵਾਰ ਫਿਰ ਤੋਂ ਰਲ ਮਿਲ ਕੇ ਬਿਹਤਰ ਹਾਲਤ ਵਿਚ ਲੈ ਆਉਣਾ ਹੈ।"

ਇਹ ਅਸਲ ਵਿਚ ਮੁੰਡਿਆਂ ਨਾਲ ਕਿਸੇ ਸਿੱਧੇ ਝਗੜੇ ਵਿਚ ਨਾ ਪੈਣ ਦੀ ਮੇਰੀ ਜੁਗਤ ਵੀ ਸੀ ਅਤੇ 'ਪੰਜਾਂ ਵਿਚ ਪਰਮੇਸ਼ਰ' ਦੀ ਤਾਕਤ ਵਾਲੀ ਭਾਰਤੀ ਰਵਾਇਤ ਨੂੰ ਸਿੱਖੀ ਦੀ ਹਾਂ-ਮੁਖ ਜਜ਼ਬਾਤੀ ਪੁੱਠ ਦੇਣ ਦਾ ਉਪਰਾਲਾ ਵੀ ਸੀ।

ਮੇਰੀਆਂ ਗੱਲਾਂ ਦੀ ਸਾਰੇ ਵਿਦਿਆਰਥੀਆਂ ਨੇ ਪੁਰਜ਼ੋਰ ਹਮਾਇਤ ਕੀਤੀ। ਅਸੀਂ ਮੁੰਡਿਆਂ ਦੀ ਆਪਸੀ ਸਲਾਹ ਨਾਲ ਦੋਹਾਂ ਸੈਕਸ਼ਨਾਂ ਦੇ ਪੰਜ ਪੰਜ ਮੁੰਡਿਆਂ ਦੀਆਂ ਦੋ ਪੰਚਾਇਤਾਂ ਬਣਾ ਲਈਆਂ। ਬੀਰ੍ਹਾ ਅਤੇ ਕੰਵਲਜੀਤ ਵੀ ਉਹਨਾਂ ਵਿਚ ਸ਼ਾਮਲ ਸਨ। ਫਿਰ ਮੈਂ ਇਹੋ ਸਾਰੀ ਪ੍ਰਕਿਰਿਆ ਸਾਰੀਆਂ ਜਮਾਤਾਂ ਵਿਚ ਦੁਹਰਾਈ। ਫਿਰ ਸਾਰੀਆਂ ਜਮਾਤਾਂ ਦੀਆਂ ਪੰਚਾਇਤਾਂ ਦਾ ਸਾਂਝਾ ਇਕੱਠ ਬੁਲਾ ਕੇ ਇਕ ਸਾਂਝੀ ਵੱਡੀ ਪੰਚਾਇਤ ਵੀ ਬਣਾ ਲਈ। ਕੁਝ ਜ਼ਿੰਮੇਵਾਰ ਅਧਿਆਪਕਾਂ ਦੀ ਹਾਜ਼ਰੀ ਵਿਚ ਰਲਕੇ ਨਿਯਮ ਵੀ ਬਣਾਏ ਗਏ।

ਕੋਈ ਵਿਦਿਆਰਥੀ ਸਕੂਲ ਸਮੇਂ ਵਿਚ ਨਾ ਤਾਂ ਕਲਾਸ ਤੋਂ ਬਾਹਰ ਫਿਰੇਗਾ ਅਤੇ ਨਾ ਹੀ ਬਹੁਤ ਜ਼ਰੂਰੀ ਕੰਮ ਤੋਂ ਬਿਨਾਂ ਸਕੂਲ ਕੰਪਲੈਕਸ ਤੋਂ ਬਾਹਰ ਜਾਵੇਗਾ। ਜਾਣਾ ਪਵੇਗਾ ਤਾਂ ਅਧਿਆਪਕ, ਜਮਾਤ ਦੀ ਪੰਚਾਇਤ ਜਾਂ ਕਿਸੇ ਮੈਂਬਰ ਦੀ ਆਗਿਆ ਨਾਲ ਜਾਵੇਗਾ ਅਤੇ ਕੰਮ ਕਰਕੇ ਵਾਪਸ ਆ ਜਾਵੇਗਾ। ਪਾਣੀ ਪੀਣ ਜਾਂ ਪਿਸ਼ਾਬ ਕਰਨ ਜਾਣ ਦੇ ਬਹਾਨੇ ਤੁਰੇ ਰਹਿਣ ਵਾਲਿਆਂ ਨੂੰ ਰੋਕਣ ਲਈ ਇਹ ਨਿਯਮ ਬਣਾਇਆ ਗਿਆ ਕਿ ਤੀਜੇ ਪੀਰੀਅਡ ਤੋਂ ਪਿੱਛੋਂ ਪਿਸ਼ਾਬ ਕਰਨ ਜਾਂ ਪਾਣੀ ਪੀਣ ਦੀ ਪੰਜ ਮਿੰਟ ਦੀ ਛੁੱਟੀ ਸਾਰੇ ਵਿਦਿਆਰਥੀਆਂ ਨੂੰ ਹੋਵੇਗੀ। ਇਸ ਬਹਾਨੇ ਨੂੰ ਫਿਰਨ ਤੁਰਨ ਦਾ ਸਾਧਨ ਨਹੀਂ ਬਣਨ ਦਿੱਤਾ ਜਾਵੇਗਾ। ਜੇ ਕੋਈ ਅਧਿਆਪਕ ਜਮਾਤ ਵਿਚ ਵੇਲੇ ਸਿਰ ਨਹੀਂ ਆਵੇਗਾ ਤਾਂ ਪੰਚਾਇਤ ਦਾ ਮੁਖੀਆ ਜਾਂ ਕੋਈ ਹੋਰ ਮੈਂਬਰ ਉਸਨੂੰ ਬੁਲਾਉਣ ਜਾਵੇਗਾ। ਜੇ ਉਹ ਫਿਰ ਵੀ ਜਮਾਤ ਵਿਚ ਨਹੀਂ ਆਉਂਦਾ ਤਾਂ ਮੈਨੂੰ ਦੱਸਿਆ ਜਾਏਗਾ।

ਅਗਲੇ ਦਿਨ ਪ੍ਰਾਰਥਨਾ ਸਭਾ ਵਿਚ ਸਾਰੇ ਸਕੂਲ ਨੂੰ ਸਾਂਝੇ ਤੌਰ 'ਤੇ ਸਾਰੀ ਗੱਲ ਸਮਝਾ ਦਿੱਤੀ ਗਈ। ਦੋ ਦਿਨਾਂ ਵਿਚ ਹੀ ਇਸਦਾ ਅਸਰ ਦਿਖਾਈ ਦੇਣ ਲੱਗਾ। ਮੁੰਡੇ ਅਤੇ ਅਧਿਆਪਕ ਕਲਾਸਾਂ ਵਿਚ ਜਾਣ ਲੱਗੇ।

ਪਰ ਵਿੰਗੀਆਂ ਪੂਛਾਂ ਛੇਤੀ ਕੀਤੇ ਕਿਹੜਾ ਸਿੱਧੀਆਂ ਹੁੰਦੀਆਂ ਨੇ। ਕੁਝ ਵਿਦਿਆਰਥੀ ਅਜੇ ਵੀ ਕਿਸੇ ਨਾ ਕਿਸੇ ਤਰ੍ਹਾਂ ਅੱਖ ਬਚਾ ਕੇ ਜਾਂ ਕੰਧ ਟੱਪਕੇ ਬਾਹਰ ਚਲੇ ਜਾਂਦੇ। ਮੈਂ ਮੁੱਖ ਪੰਚਾਇਤ ਦੇ ਮੈਂਬਰ ਨਾਲ ਲੈਂਦਾ ਅਤੇ ਪਿੱਛੋਂ ਦੀ ਝਕਾਨੀ ਦੇ ਕੇ ਅਸੀਂ ਉਹਨਾਂ ਨੂੰ ਜਾ ਘੇਰਦੇ।

"ਬੰਦੇ ਦੇ ਪੁੱਤ ਬਣ ਕੇ ਚੱਲੋ ਸਕੂਲੇ।" ਸਾਨੂੰ ਆਇਆ ਵੇਖ ਉਹ ਸਾਡੇ ਅੱਗੇ ਅੱਗੇ ਸਕੂਲ ਨੂੰ ਦੌੜਦੇ। ਜਿਹੜੇ ਕੁਝ ਅਜੇ ਵੀ ਢੀਚਕ ਚਾਲ ਤੁਰ ਰਹੇ ਹੁੰਦੇ, ਮੈਂ ਹੱਥ ਵਿਚ ਫੜੀ ਛਮਕ ਜਿਹੀ, ਉਹਨਾਂ ਦੇ ਪਿੱਛੇ ਪੋਲੇ ਥਾਂ 'ਤੇ ਮਾਰਦਾ। ਲੋਕ ਉਹਨਾਂ ਨੂੰ ਭੱਜਦਿਆਂ ਵੇਖ ਕੇ ਹੱਸਦੇ, "ਇਹ ਇਸਤਰ੍ਹਾਂ ਈ ਕਾਬੂ ਆਉਂਦੇ-ਨੇ। ਡੰਡਾ ਪੀਰ ਹੈ ਵਿਗੜਿਆਂ ਤਿਗੜਿਆਂ ਦਾ।"

ਕੁਝ ਦਿਨਾਂ ਵਿਚ ਹੀ ਮੁੰਡੇ ਬਾਹਰ ਭੱਜਣੋਂ ਵੀ ਹਟ ਗਏ ਅਤੇ ਬਦਲੇ ਮਾਹੌਲ ਦੀ ਚਰਚਾ ਘਰ ਘਰ ਹੋਣ ਲੱਗੀ। ਕਦੀ ਕਦੀ ਕੋਈ ਅਧਿਆਪਕ ਵੀ ਘੁਸਾਈ ਮਾਰਦਾ ਜਾਂ ਕਲਾਸ ਵਿਚ ਜਾਣੋਂ ਦੇਰ ਕਰ ਦਿੰਦਾ ਤਾਂ ਮੈਂ ਮੁਸਕਰਾਉਂਦਾ ਹੋਇਆ ਉਸ ਕੋਲ ਜਾਂਦਾ। ਮੇਰੇ ਹੱਥ ਵਿਚ ਉਹ ਗੱਤਾ ਫੜਿਆ ਹੁੰਦਾ, ਜਿਸ ਉੱਤੇ ਟਾਈਮ ਟੇਬਲ ਲਿਖਿਆ ਹੁੰਦਾ ਸੀ। ਮੈਂ ਮੂੰਹੋਂ ਕੁਝ ਨਾ ਬੋਲਦਾ। ਸਿਰਫ਼ ਟਾਈਮ ਟੇਬਲ ਵਾਲਾ ਗੱਤਾ ਉਸਦੇ ਸਾਹਮਣੇ ਕਰਦਾ, ਜੋ ਇਸ ਗੱਲ ਦਾ ਸੰਕੇਤ ਹੁੰਦਾ ਕਿ ਤੁਹਾਡਾ ਪੀਰੀਅਡ ਲੱਗਾ ਹੋਇਆ ਹੈ ਪਰ ਤੁਸੀਂ ਅਜੇ ਜਮਾਤ ਵਿਚ ਗਏ ਨਹੀਂ। ਉਹ ਪਹਿਲਾਂ ਹੀ ਹੱਸਦਾ ਹੋਇਆ ਉੱਠ ਕੇ ਇਹ ਕਹਿੰਦਾ ਕਲਾਸ ਵੱਲ ਤੁਰ ਪੈਂਦਾ, "ਤੁਸੀਂ ਨਹੀਂ ਘੜੀ ਆਰਾਮ ਨਾਲ ਬਹਿਣ ਦਿੰਦੇ।" ਮੈਂ ਵੀ ਅੱਗੋਂ ਹੱਸਦਾ ਰਹਿੰਦਾ। ਆਪਣੇ ਟੋਲੇ ਵਿਚ ਬੈਠੀਆਂ ਅਧਿਆਪਕਾਵਾਂ ਮੈਨੂੰ ਆਪਣੇ ਵੱਲ ਆਉਂਦਾ ਵੇਖ ਕੇ ਕਹਿੰਦੀਆਂ, "ਨੀ, ਕਿਸੇ ਦਾ ਪੀਰਡ ਤਾਂ ਨਹੀਂ ਲੱਗਾ ਹੋਇਆ? ਭਾਅ ਜੀ ਗੱਤਾ ਫੜੀ ਆਉਂਦੇ ਜੇ।"

ਨਿਯਮ ਉਹਨਾਂ ਦੀ ਮਰਜ਼ੀ ਨਾਲ ਹੀ ਬਣੇ ਹੋਏ ਸਨ ਅਤੇ ਪਾਲਣਾ ਵੀ ਉਹਨਾਂ ਨੇ ਹੀ ਕਰਨੀ ਸੀ। ਮੈਂ ਤਾਂ ਉਹਨਾਂ ਨੂੰ ਸਿਰਫ਼ ਚੇਤਾ ਹੀ ਕਰਾਉਣਾ ਸੀ।

ਵਿਦਿਆਰਥੀਆਂ ਵਿਚ ਝਗੜੇ ਵੀ ਹੁੰਦੇ, ਨਿਯਮ ਵੀ ਟੁੱਟਦੇ । ਜੇ ਕਿਸੇ ਵਿਦਿਆਰਥੀ ਨਾਲ ਜ਼ਿਆਦਤੀ ਹੁੰਦੀ ਤਾਂ ਪਹਿਲਾਂ ਪਹਿਲਾਂ ਉਹ ਮੇਰੇ ਕੋਲ ਸ਼ਿਕਾਇਤ ਲੈ ਕੇ ਆਉਂਦਾ ਪਰ ਮੈਂ ਉਸ ਨੂੰ ਪੰਚਾਇਤ ਕੋਲ ਭੇਜ ਦਿੰਦਾ। ਆਪ ਵੀ ਉਹਨਾਂ ਵਿਚ ਜਾ ਕੇ ਬੈਠ ਜਾਂਦਾ; ਪਰ ਪੰਚਾਇਤ ਹੀ ਉਹਨਾਂ ਦਾ ਝਗੜਾ ਸੁਣਦੀ। ਸੱਚ ਝੂਠ ਦਾ ਨਿਤਾਰਾ ਕਰਦੀ ਅਤੇ ਸੁੱਚੇ ਸਿੱਖੀ ਅਸੂਲ ਮੁਤਾਬਕ ਬਿਨਾਂ ਕਿਸੇ ਦੀ ਰਈ ਕੀਤਿਆਂ



ਝੂਠੇ ਨੂੰ ਝੂਠਾ ਅਤੇ ਸੱਚੇ ਨੂੰ ਸੱਚਾ ਆਖਦੀ। ਗ਼ਲਤੀ ਕਰਨ ਵਾਲਾ ਗ਼ਲਤੀ ਮੰਨ ਲੈਂਦਾ ਅਤੇ ਮਾਮਲਾ ਹੱਲ ਹੋ ਜਾਂਦਾ। ਮੈਂ ਵਿਚ-ਵਿਚਾਲੇ ਲੋੜ ਪੈਂਦੀ ਤਾਂ ਮਾੜੀ ਮੋਟੀ ਦਖ਼ਲ-ਅੰਦਾਜ਼ੀ ਕਰਦਾ। ਮੇਰੀ ਹਾਜ਼ਰੀ ਤੋਂ ਇਲਾਵਾ ਕਰਵਾਏ ਆਪਣੇ ਸਾਰੇ ਫ਼ੈਸਲਿਆਂ ਬਾਰੇ ਸਾਰੀਆਂ ਜਮਾਤਾਂ ਦੀਆਂ ਪੰਚਾਇਤਾਂ ਮੈਨੂੰ ਦੱਸਦੀਆਂ ਵੀ ਰਹਿੰਦੀਆਂ। ਛੋਟੀਆਂ ਜਮਾਤਾਂ ਵਿਚੋਂ ਤਾਂ ਸ਼ਾਇਦ ਹੀ ਕੋਈ ਸ਼ਿਕਾਇਤ ਮੇਰੇ ਤਕ ਪਹੁੰਚਦੀ ਹੋਵੇ। ਉਹ ਆਪ ਹੀ ਫ਼ੈਸਲੇ ਕਰ ਲੈਂਦੇ। ਵੱਡੀਆਂ ਜਮਾਤਾਂ ਦੇ ਵਿਦਿਆਰਥੀਆਂ ਵਿਚ ਕਦੀ ਕਦੀ ਸਮੱਸਿਆ ਆਉਂਦੀ ਪਰ ਉਹ ਵੀ ਸੁਲਝਾ ਲਈ ਜਾਂਦੀ। ਵਿਦਿਆਰਥੀ ਏਨੇ ਸੁਚੇਤ ਅਤੇ ਜ਼ਿੰਮੇਵਾਰ ਹੋ ਗਏ ਕਿ ਉਹ ਆਪ ਹੀ ਨਿਯਮ ਤੋੜਨ ਵਾਲੇ ਦੀ ਪੁੱਛ ਗਿੱਛ ਕਰਦੇ ਰਹਿੰਦੇ। ਸਕੂਲ ਉਹਨਾਂ ਨੂੰ ਆਪਣੇ ਘਰ ਵਾਂਗ ਲੱਗਣ ਲੱਗਾ। ਉਹ ਇਸ ਘਰ ਦਾ ਕੁਝ ਵਿਗੜਿਆ ਨਹੀਂ ਸਨ ਵੇਖਣਾ ਚਾਹੁੰਦੇ।

ਇਹ ਅੰਨ੍ਹੇ ਆਦਰਸ਼ਵਾਦ ਨੂੰ ਸਿਰ 'ਤੇ ਚੁੱਕੀ ਰੱਖਣ ਦੇ ਸਮੇਂ ਨਹੀਂ ਸਨ। ਮੈਂ, ਸਭ ਦੀ ਸਲਾਹ ਨਾਲ, ਸ਼ਹਿਰੋਂ ਆਉਂਦੇ ਅਧਿਆਪਕਾਂ ਨੂੰ ਕੁਝ ਸਮਾਂ ਪਹਿਲਾਂ ਛੁੱਟੀ ਕਰ ਕੇ ਜਾਣ ਦੀ ਆਗਿਆ ਵੀ ਦਿੱਤੀ ਹੋਈ ਸੀ ਕਿਉਂਕਿ ਚਾਰ ਵਜੇ ਛੁੱਟੀ ਕਰਕੇ ਬੱਸ ਅੱਡੇ ਤੋਂ ਬੱਸ ਫੜਦਿਆਂ ਉਹਨਾਂ ਨੂੰ ਸਿਆਲੀ ਦਿਨਾਂ ਵਿਚ ਸ਼ਹਿਰ ਪਹੁੰਚਦਿਆਂ ਤਾਂ ਰਾਤ ਪੈ ਜਾਂਦੀ ਸੀ। ਪੰਜ ਕੁ ਵਜੇ ਤਕ ਤਾਂ ਉਦੋਂ ਬੱਸਾਂ ਚੱਲਣੀਆਂ ਵੀ ਬੰਦ ਹੋ ਜਾਂਦੀਆਂ ਸਨ। ਛੇ ਵਜੇ ਤਕ ਲੋਕ ਡਰਦੇ ਘਰਾਂ ਵਿਚ ਵੀ ਦੜ ਜਾਂਦੇ ਸਨ ਅਤੇ ਪਿੰਡਾਂ ਦੀਆਂ ਗਲੀਆਂ ਵਿਚ ਸੁੰਨ ਮਸਾਣ ਪਸਰ ਜਾਂਦੀ ਸੀ। ਲੋੜ ਅਨੁਸਾਰ ਉਹਨਾਂ ਨੂੰ ਫਰਲੋ ਅਤੇ ਛੁੱਟੀ ਵੀ ਮਿਲ ਜਾਂਦੀ ਸੀ ਪਰ ਜਦੋਂ ਉਹ ਸਕੂਲ ਵਿਚ ਹਾਜ਼ਰ ਹੁੰਦੇ ਤਾਂ ਆਪਣੀ ਡਿਊਟੀ ਨਿਭਾਉਣ ਦੀ ਕੋਸ਼ਿਸ਼ ਜ਼ਰੂਰ ਕਰਦੇ। ਮੈਂ ਲੇਟ ਆਉਣ ਵਾਲੇ ਨੂੰ ਵੀ ਕੁਝ ਨਹੀਂ ਸਾਂ ਆਖਦਾ। ਉਸਦੀ ਜਮਾਤ ਵਿਚ ਆਪ ਜਾ ਖਲੋਂਦਾ। ਕੁਝ ਸਮਾਂ ਪਾ ਕੇ, ਕਿਸੇ ਮਜਬੂਰੀ ਦੀ ਹਾਲਤ ਤੋਂ ਬਿਨਾਂ, ਸਾਰੇ ਜਣੇ ਵੇਲੇ ਸਿਰ ਸਕੂਲ ਆਉਣ ਲੱਗ ਪਏ। ਫ਼ਰਲੋ ਵੀ ਪਹਿਲਾਂ ਨਾਲੋਂ ਘਟ ਗਈ। ਅਸੀਂ ਸਾਰਿਆਂ ਸਲਾਹ ਕਰ ਕੇ ਮੁੱਖ ਅਧਿਆਪਕ ਦੀ ਵੀ, ਦਸ ਪੰਦਰਾਂ ਦਿਨਾਂ ਬਾਅਦ, ਰਜਿਸਟਰ ਸ਼ਹਿਰ ਭੇਜ ਕੇ ਹਾਜ਼ਰੀ ਲਵਾਉਣੀ ਸ਼ੁਰੂ ਕਰ ਦਿੱਤੀ। ਕਾਗਜ਼ਾਂ ਵਿਚ ਤਾਂ ਉਹੋ ਹੀ ਸਕੂਲ ਦਾ ਇਨਚਾਰਜ ਸੀ। ਮੈਂ ਜਾਂ ਅਸੀਂ ਉਸਦੇ ਨਾਂ 'ਤੇ ਹੀ ਸਕੂਲ ਦਾ ਪ੍ਰਬੰਧ ਚਲਾ ਰਹੇ ਸਾਂ। ਪਰ ਅਸਲ ਵਿਚ ਤਾਂ ਇਹ ਪ੍ਰਬੰਧ 'ਗੁਰੂ ਦੇ ਨਾਂ' 'ਤੇ ਚੱਲ ਰਿਹਾ ਸੀ। ਇਸ ਛੋਟੀ ਜਿਹੀ ਸਿੱਖਿਆ ਅਤੇ ਅਗਵਾਈ ਨਾਲ ਗੁਰੂ ਦੀ ਆਤਮਾ ਕਿਵੇਂ ਚਮਤਕਾਰੀ ਢੰਗ ਨਾਲ ਸਾਰਿਆਂ ਵਿਚ ਆ ਵਸੀ ਸੀ। ਮੈਂ ਸੋਚਦਾ ਕਿ ਆਪਣੀ ਪ੍ਰਤਿਬੱਧਤਾ ਨੂੰ ਤਿਆਗੇ ਬਿਨਾਂ ਜੇ ਭੈਅ-ਮੁਕਤ ਹੋ ਕੇ ਪਹਿਲਕਦਮੀ ਕੀਤੀ ਜਾਵੇ ਤਾਂ ਕੀ ਨਹੀਂ ਹੋ ਸਕਦਾ!

ਮੈਂ ਹੈਰਾਨ ਅਤੇ ਖੁਸ਼ ਸਾਂ ਕਿ ਸੁਹਿਰਦ ਸੇਧ ਅਤੇ ਸੱਚੀ ਸਿੱਖਿਆ ਨੇ ਵਿਦਿਆਰਥੀਆਂ ਅਤੇ ਅਧਿਆਪਕਾਂ ਵਿਚ ਕਿੰਨਾਂ ਪਰਿਵਰਤਨ ਲੈ ਆਂਦਾ ਸੀ। ਸਾਰਾ ਸਕੂਲ ਇਕ ਟੀਮ ਬਣ ਗਿਆ ਸੀ। ਵਡਿਆਈ ਤਾਂ ਇਸ ਵਿਚ ਸਾਰੇ ਸਟਾਫ਼ ਅਤੇ ਵਿਦਿਆਰਥੀਆਂ ਦੀ ਸੀ ਪਰ ਪਿੰਡ ਵਿਚ ਇਹ ਗੱਲ ਧੁੰਮ ਗਈ ਕਿ ਜਿਸ ਦਿਨ ਦਾ ਵਰਿਆਮ ਸਿੰਘ 'ਹੈਡਮਾਸਟਰ' ਬਣਿਆਂ ਹੈ, ਸਕੂਲ ਦੀ ਕਾਇਆ ਕਲਪ ਹੋ ਗਈ ਹੈ!

ਇਹ 'ਹੈਡਮਾਸਟਰੀ' ਵੀ ਮੇਰੀ ਜਾਨ ਦੀ ਦੁਸ਼ਮਣ ਬਣ ਚੱਲੀ ਸੀ। ਮੇਰੀ ਜਾਨ-ਲੇਵਾ ਇਹ ਘਟਨਾ ਵਾਪਰੀ ਤਾਂ ਪਹਿਲਾਂ ਸੀ ਪਰ ਇਸਦਾ ਵੇਰਵਾ ਦੇਣ ਤੋਂ ਵੀ ਪਹਿਲਾਂ, ਉਸਤੋਂ ਵੀ ਪਿੱਛੋਂ ਵਾਪਰੀ ਇਕ ਹੋਰ ਘਟਨਾ ਦਾ ਬਿਰਤਾਂਤ ਪਹਿਲਾਂ ਸੁਣ ਲਿਆ ਜਾਵੇ।

ਇਕ ਦਿਨ ਮੈਂ ਸਕੂਲੋਂ ਛੁੱਟੀ ਉੱਤੇ ਸਾਂ। ਅਗਲੇ ਦਿਨ ਸਕੂਲੇ ਗਿਆ ਤਾਂ ਸਟਾਫ਼ ਮੈਂਬਰਾਂ ਦੇ ਚਿਹਰਿਆਂ ਉੱਤੇ ਚੁੱਪ ਅਤੇ ਉਦਾਸੀ ਉਕਰੀ ਹੋਈ ਸੀ। ਪੀ ਟੀ ਕਹਿਣ ਲੱਗਾ, "ਭਾਅ ਜੀ, ਮਸਾਂ ਸਕੂਲ ਦੀ ਗੱਡੀ ਲੀਹ 'ਤੇ ਆਂਦੀ ਸੀ, ਪਰ ਹੁਣ ਵਿਗੜ ਗਈ ਸਾਰੀ ਗੱਲ।"

ਉਹਨਾਂ ਦੀ ਗੱਲ ਸੱਚੀ ਸੀ।

ਕੱਲ੍ਹ ਦਸਵੀਂ ਜਮਾਤ ਦੇ ਵਿਦਿਆਰਥੀ ਕੰਵਲਜੀਤ ਨੇ, ਜੋ ਆਪਣੀ ਜਮਾਤ ਦੀ ਪੰਚਾਇਤ ਦਾ ਅਤੇ ਸਾਰੇ ਸਕੂਲ ਦੀ ਸਾਂਝੀ ਮੁੱਖ ਪੰਚਾਇਤ ਦਾ ਵੀ ਜ਼ਿੰਮੇਵਾਰ ਮੈਂਬਰ ਸੀ, ਇਕ ਅਧਿਆਪਕ ਦੀ ਬੇਇਜ਼ਤੀ ਕਰ ਦਿੱਤੀ ਸੀ। ਹੋਇਆ ਇਹ ਕਿ ਲੱਗੇ ਸਕੂਲ ਦੇ ਸਮੇਂ ਵਿਚ ਉਹ ਇਕ ਹੋਰ ਮੁੰਡੇ ਨੂੰ ਲੈ ਕੇ ਪਹਿਲਾਂ ਤਾਂ

ਸਕੂਲ ਕੰਪਲੈਕਸ ਦਾ ਇਕ ਗੇੜਾ ਲਾਕੇ ਆਇਆ। ਫਿਰ ਪਿਸ਼ਾਬ ਖਾਨੇ ਵੱਲ ਪਿਸ਼ਾਬ ਕਰਨ ਗਿਆ। ਉਸਤੋਂ ਬਾਅਦ ਆ ਕੇ ਨਲਕੇ ਉੱਤੇ ਜੁੱਤੀ ਲਾਹ ਕੇ ਮੂੰਹ ਹੱਥ ਧੋਣ ਲੱਗਾ। ਅਧਿਆਪਕ ਵੇਖ ਰਿਹਾ ਸੀ। ਇਹ ਕੋਈ ਅਲੋਕਾਰ ਗੱਲ ਵੀ ਨਹੀਂ ਸੀ। ਲੱਗੇ ਸਕੂਲ ਵਿਚ ਹੋਰਨਾਂ ਨੂੰ ਬਾਹਰ ਨਿਕਲਣ ਦੀ ਆਗਿਆ ਦੇਣ ਵਾਲਾ ਕੰਵਲਜੀਤ ਆਪ ਵੀ ਲੋੜ ਮੁਤਾਬਕ ਬਾਹਰ ਨਿਕਲ ਸਕਦਾ ਸੀ। ਪਿਸ਼ਾਬ ਕਰ ਸਕਦਾ ਸੀ, ਪਾਣੀ ਪੀ ਸਕਦਾ ਸੀ। ਪਰ ਅਜੇ ਦਸ ਮਿੰਟ ਪਹਿਲਾਂ ਤਾਂ ਇਸ ਕੰਮ ਲਈ ਤੀਜੇ ਪੀਰੀਅਡ ਤੋਂ ਪਿੱਛੋਂ ਹੋਣ ਵਾਲੀ ਪੰਜ ਮਿੰਟਾਂ ਦੀ ਛੁੱਟੀ ਖ਼ਤਮ ਹੋਈ ਸੀ। ਇਸੇ ਲਈ ਅਧਿਆਪਕ ਨੂੰ ਲੱਗਾ ਕਿ ਉਹ ਅਜਿਹਾ ਜਾਣ ਬੁੱਝ ਕੇ ਅਤੇ ਉਸਨੂੰ ਵਿਖਾਉਣ ਲਈ ਕਰ ਰਿਹਾ ਹੈ। ਉਸਨੇ ਕਿਹਾ, "ਕੰਵਲਜੀਤ, ਤੂੰ ਆਪ ਮੈਂਬਰ ਏਂ। ਆਪ ਈ ਬਾਹਰ ਘੁੰਮ ਫਿਰ ਕੇ ਨਿਯਮ ਤੋੜ ਰਿਹਾ ਏਂ, ਕਿਸੇ ਹੋਰ ਨੂੰ ਕੀ ਆਖੇਂਗਾ?"

ਕੰਵਲਜੀਤ ਨੇ ਉਸਦੀ ਗੱਲ ਸੁਣ ਕੇ ਵੀ ਅਣਗੌਲੀ ਕਰ ਦਿੱਤੀ ਅਤੇ ਨਾਲ ਦੇ ਮੁੰਡੇ ਨੂੰ ਕਿਹਾ ਕਿ ਉਹ ਨਲਕਾ ਗੇੜੀ ਜਾਵੇ।

"ਤੂੰ ਸੁਣਿਆਂ ਨਹੀਂ, ਮੈਂ ਕੀ ਆਖਿਐ?"ਅਧਿਆਪਕ ਨੇ ਕਿਹਾ। ਉਸਦੇ ਕੰਨਾਂ 'ਤੇ ਫਿਰ ਵੀ ਜੂੰ ਨਾ ਸਰਕੀ।

ਅਧਿਆਪਕ ਨਲਕੇ ਵੱਲ ਵਧਿਆ ਤਾਂ ਕੰਵਲਜੀਤ ਪੈਰੀਂ ਜੁੱਤੀ ਅੜਾਉਂਦਾ ਕਹਿੰਦਾ, " ਆ ਅੱਗੇ, ਜੇ ਬੂਥੀ 'ਤੇ ਘਸੁੰਨ ਖਾਣੈਂ ਤਾਂ!" ਉਸਨੇ ਮੁੱਕਾ ਵੱਟ ਕੇ ਵਿਖਾਇਆ। ਲੰਮੇ ਕੱਦ-ਕਾਠ ਦਾ ਮੁੱਛ-ਫੁੱਟ ਗੱਭਰੂ ਨੌਜਵਾਨ। ਅਧਿਆਪਕ ਨਾਲੋਂ ਸਰੀਰੋਂ ਵੀ ਤਕੜਾ। 'ਰੱਬ ਨਾਲੋਂ ਘਸੁੰਨ ਨੇੜੇ ਵੇਖ ਕੇ' ਅਧਿਆਪਕ ਥਾਏਂ ਰੁਕ ਗਿਆ। ਦੂਜੇ ਅਧਿਆਪਕਾਂ ਨੂੰ ਜਾ ਕੇ ਦੱਸਿਆ। ਕੋਈ ਵੀ ਉਸ ਮੁੰਡੇ ਦੇ ਮੂੰਹ ਲੱਗਣ ਨੂੰ ਤਿਆਰ ਨਹੀਂ ਸੀ। ਹਰ ਇਕ ਨੂੰ ਆਪਣੀ ਇੱਜ਼ਤ ਪਿਆਰੀ ਸੀ।

"ਜੇ ਸਾਡੇ ਨਾਲ ਕੰਮ ਕਰਦਿਆਂ ਵੀ ਇਸਤਰ੍ਹਾਂ ਹੀ ਹੋਣੀ ਹੈ ਤਾਂ ਅਸੀਂ ਤਾਂ ਭਾਅ ਜੀ ਕਲਾਸਾਂ 'ਚ ਨਹੀਂ ਜਾਣਾ।" ਸੰਬੰਧਤ ਅਧਿਆਪਕ ਦਾ ਗਿਲਾ ਜਾਇਜ਼ ਸੀ।

ਮੈਂ ਵੀ ਸੋਚੀਂ ਪੈ ਗਿਆ। ਬਣੀ ਬਣਾਈ ਖੇਡ ਵਿਗੜ ਗਈ ਸੀ। ਸਿਖ਼ਰ 'ਤੇ ਜਾ ਕੇ ਧੜੰਮ ਥੱਲੇ ਆਣ ਡਿੱਗੇ ਸਾਂ। ਹੁਣ ਕੀ ਕੀਤਾ ਜਾਵੇ?

"ਤੁਸੀਂ ਉਹਨਾਂ ਦੀ ਪੰਚਾਇਤ ਨੂੰ ਆਖਣਾ ਸੀ?" ਮੈਂ ਪੀ ਟੀ ਵੱਲ ਵੇਖਿਆ।

"ਉਹਨੇ ਪੰਚਾਇਤ ਨੂੰ ਵੀ ਝੱਗਾ ਚੁੱਕ ਕੇ ਵਿਖਾ 'ਤਾ ਏ।"

ਹੁਣ ਇੰਡੀਅਨ ਪੀਨਲ ਕੋਡ ਦੀ ਕੋਈ ਸਰਕਾਰੀ ਦਫ਼ਾ ਤਾਂ ਉਹਨੂੰ ਅਸੀਂ ਲਾ ਨਹੀਂ ਸਾਂ ਸਕਦੇ। ਇਹ ਤਾਂ ਆਪਸੀ ਸਮਝ ਅਤੇ ਸਦਭਾਵਨਾ ਨਾਲ ਬਣਾਇਆ ਮਾਹੌਲ ਸੀ। ਜਦੋਂ ਕੋਈ ਵੱਡਾ ਜ਼ਿੰਮੇਵਾਰ ਲੜਕਾ ਆਪ ਹੀ ਬਾਗ਼ੀ ਹੋ ਜਾਵੇ ਤਾਂ ਅਸੀਂ ਕਿਹੜਾ ਹਥਿਆਰ ਵਰਤ ਸਕਦੇ ਸਾਂ!

ਕੁਝ ਸੋਚ ਕੇ ਮੈਂ ਉੱਠਿਆ ਅਤੇ ਦ੍ਰਿੜ੍ਹ ਇਰਾਦੇ ਨਾਲ ਦਸਵੀਂ ਜਮਾਤ ਵਿਚ ਗਿਆ। ਜਮਾਤ ਆਦਰ ਵਜੋਂ ਉੱਠ ਕੇ ਖੜ੍ਹੀ ਹੋ ਗਈ। ਬੈਠਣ ਦਾ ਇਸ਼ਾਰਾ ਕਰਦਿਆਂ ਮੈਂ ਕੰਵਲਜੀਤ ਨੂੰ ਕਿਹਾ, "ਸ਼ਾਬਾਸ਼ੇ ਕੰਵਲਜੀਤ! ਕੱਲ੍ਹ ਫਿਰ ਆਪਣੀ ਸੂਰਮਗਤੀ ਵਿਖਾ ਈ ਦਿੱਤੀ ਨਾ!"

ਉਹ ਮੇਰੇ ਵੱਲ ਵੇਖ ਕੇ ਕੱਚੀ ਜਿਹੀ ਹਾਸੀ ਹੱਸਿਆ। ਸਾਰੀ ਜਮਾਤ ਬੜੀ ਗਹਿਰ ਗੰਭੀਰ ਸੀ। ਸਾਰੇ ਅਧਿਆਪਕਾਂ ਵਾਂਗ ਉਹਨਾਂ ਨੂੰ ਵੀ ਉਡੀਕ ਸੀ ਕਿ ਮੈਂ ਭਲਾ ਇਸ ਖਿੱਲਰੀ ਗੱਲ ਨੂੰ ਕਿਵੇਂ ਸਮੇਟਦਾ ਹਾਂ! ਮੇਰੇ ਕੋਲ ਕਿਹੜਾ ਕੋਈ ਅਲਾਦੀਨ ਦਾ ਚਿਰਾਗ਼ ਸੀ! ਮੈਂ ਕਿਹਾ, "ਬ੍ਰੀਰਿਆ! ਦਸਵੀਂ ਦੇ ਦੋਵਾਂ ਸੈਕਸ਼ਨਾਂ ਦੇ ਅਤੇ ਮੁੱਖ ਪੰਚਾਇਤ ਦੇ ਸਾਰੇ ਪੰਜਾਂ ਪਿਆਰਿਆਂ ਨੂੰ ਬੁਲਾ ਕੇ ਲਿਆਵੋ।" ਮੈਂ ਪੰਚਾਇਤ ਮੈਂਬਰਾਂ ਨੂੰ 'ਪੰਜ ਪਿਆਰੇ' ਹੀ ਆਖਦਾ ਸਾਂ। ਮੈਨੂੰ ਲੱਗਦਾ ਹੁੰਦਾ, ਇਸਤਰ੍ਹਾਂ ਆਖ ਕੇ ਮੈਂ ਉਹਨਾਂ ਨੂੰ ਗੁਰੂ ਦੇ ਨੇੜੇ ਤੇੜੇ ਰੱਖ ਸਕਦਾ ਹਾਂ। ਗੁਰੂ ਦੇ ਅਜਿਹੇ ਨੇੜ ਵਿਚ ਉਹ ਆਪਣੀ ਗ਼ਲਤੀ ਲਈ ਛੇਤੀ ਸ਼ਰਮਸਾਰ ਹੋ ਸਕਦੇ ਸਨ।

"ਭਾਅ ਜੀ, ਇਕ ਮਿੰਟ ਮੇਰੀ ਗੱਲ ਸੁਣਿਓ।" ਬ੍ਰੀਰੇ ਨੇ ਅੱਡ ਹੋਕੇ ਮੇਰੇ ਨਾਲ ਇਕ ਜਾਣਕਾਰੀ ਸਾਂਝੀ ਕੀਤੀ।



ਤੁਹਾਡੇ ਨਾਲ ਉਹ ਜਾਣਕਾਰੀ ਥੋੜ੍ਹਾ ਕੁ ਰੁਕ ਕੇ ਸਾਂਝੀ ਕਰਦੇ ਹਾਂ। ਪਹਿਲਾਂ ਹੱਥਲੀ ਗੱਲ ਨਿਬੇੜ ਲਈਏ।

ਕੰਵਲਜੀਤ ਸਮੇਤ ਉਹਨਾਂ ਨੂੰ ਹਾਲ ਕਮਰੇ ਦੀ ਇਕਾਂਤ ਵਿਚ ਲਿਜਾ ਕੇ ਨਿੱਕਾ ਜਿਹਾ ਲੈਕਚਰ ਝਾੜਿਆ, "ਪੁੱਤਰੋ! ਤੁਹਾਡੀ ਸਾਰੇ ਇਲਾਕੇ ਵਿਚ ਜੈ ਜੈ ਕਾਰ ਹੈ। ਆਸੇ ਪਾਸੇ ਦੇ ਸਾਰੇ ਸਕੂਲਾ ਦੀ ਬੁਰੀ ਹਾਲਤ ਹੈ ਪਰ ਸੁਰ ਸਿੰਘ ਦੇ ਸਕੂਲ ਬਾਰੇ ਲੋਕ ਅਸ਼ ਅਸ਼ ਕਰਨ ਲੱਗੇ ਨੇ। ਸਭ ਨੂੰ ਪਤਾ ਹੈ ਕਿ ਸਕੂਲ ਦਾ ਪ੍ਰਬੰਧ 'ਪੰਜ ਪਿਆਰੇ' ਚਲਾਉਂਦੇ ਨੇ। ਉਹ 'ਪੰਜ ਪਿਆਰੇ' ਜਿਹਨਾਂ ਵਿਚ ਗੁਰੂ ਸਾਹਿਬ ਆਪ ਵਸਦੇ ਹਨ। ਜਦੋਂ ਤੁਸੀਂ ਪੰਚਾਇਤ ਦੇ ਰੂਪ ਵਿਚ ਪੰਜ ਪਿਆਰੇ ਬਣ ਕੇ ਕੋਈ ਫ਼ੈਸਲਾ ਲੈਂਦੇ ਹੋ ਤਾਂ ਤੁਸੀਂ ਗੁਲਜ਼ਾਰੀ, ਸੇਵਾ, ਬ੍ਰੀਰਾ ਜਾਂ ਕੰਵਲਜੀਤ ਨਹੀਂ ਹੁੰਦੇ, ਉਦੋਂ ਤੁਸੀਂ ਖ਼ੁਦ ਗੁਰੂ ਦਾ ਰੂਪ ਹੁੰਦੇ ਹੋ। ਉਦੋਂ ਤੁਸੀਂ ਗੁਰੂ ਸਾਹਿਬ ਵਾਂਗ ਨਾ ਕਿਸੇ ਤੋਂ ਡਰਦੇ ਅਤੇ ਨਾ ਕਿਸੇ ਨੂੰ ਡਰਾਉਂਦੇ ਹੋ। ਸੱਚ ਬੋਲਦੇ, ਸੱਚ ਸੁਣਦੇ ਤੇ ਸੱਚ ਮੰਨਦੇ ਹੋ। ਮੈਂ ਤੁਹਾਡੇ ਕੋਲੋਂ ਕਿਸੇ ਗੱਲ ਦਾ ਜਵਾਬ ਨਹੀਂ ਮੰਗਦਾ, ਮੇਰੇ ਸਿਰਫ਼ ਕੁਝ ਸਵਾਲ ਨੇ, ਜਿੰਨ੍ਹਾਂ ਦਾ ਜਵਾਬ ਤੁਸੀਂ ਆਪਣੇ ਅੰਦਰ ਬੈਠੇ ਗੁਰੂ ਦੇ ਹਾਜ਼ਰ ਨਾਜ਼ਰ ਹੋ ਕੇ ਆਪ ਲੱਭਣਾ ਹੈ। ਕੀ ਸਕੂਲ ਦਾ ਚੱਲਦਾ ਪ੍ਰਬੰਧ ਤੁਸੀਂ ਫਿਰ ਤੋਂ ਪਹਿਲਾਂ ਵਾਂਗ ਵਿਗਾੜਨਾ ਚਾਹੁੰਦੇ ਹੋ?"

"ਨਹੀਂ ਜੀ" ਉਹਨਾਂ ਇਕ ਆਵਾਜ਼ ਵਿਚ ਕਿਹਾ।

"ਤੁਸੀਂ ਜਵਾਬ ਨਾ ਦਿਓ, ਸਿਰਫ਼ ਮੇਰੇ ਸਵਾਲ ਸੁਣੋ! ਮੇਰੇ ਸਵਾਲ ਤੁਹਾਡੇ ਅੰਦਰ ਬੈਠੇ ਗੁਰੂ ਜੀ ਦੀ ਆਤਮਾਂ ਨੂੰ ਹਨ। ਕੀ ਕੰਵਲਜੀਤ ਨੇ ਨਿਯਮ ਤੋੜ ਕੇ ਗ਼ਲਤੀ ਕੀਤੀ ਜਾਂ ਨਹੀਂ? ਕੀ ਆਪਣੇ ਅਧਿਆਪਕ ਨੂੰ ਘਸੁੰਨ ਮਾਰਨ ਦੀ ਧਮਕੀ ਦੇਣੀ ਠੀਕ ਗੱਲ ਸੀ? ਕੀ ਸਾਰੀ ਪੰਚਾਇਤ ਨੂੰ ਕੱਲ੍ਹ ਠਿੱਠ ਕਰਕੇ ਕੰਵਲਜੀਤ ਨੇ ਗੁਰੂ ਜੀ ਦੀ ਖ਼ੁਸ਼ੀ ਪ੍ਰਾਪਤ ਕੀਤੀ ਹੋਵੇਗੀ? ਜੇ ਤੁਹਾਨੂੰ ਸਮਝਾਉਣ ਵਾਲੇ ਅਧਿਆਪਕ ਨੂੰ ਘਸੁੰਨ ਮਾਰਨ ਦੀ ਆਗਿਆ ਗੁਰੂ ਜੀ ਦਿੰਦੇ ਹਨ ਤਾਂ ਇਹ ਘਸੁੰਨ ਸਭ ਤੋਂ ਪਹਿਲਾ ਮੈਨੂੰ ਨਹੀਂ ਵੱਜਣੇ ਚਾਹੀਦੇ? ਵੱਜਣੇ ਹੀ ਚਾਹੀਦੇ ਹਨ। ਸ਼ਾਇਦ ਇਸਤਰ੍ਹਾਂ ਹੀ ਕੰਵਲਜੀਤ ਦੇ ਹਿਰਦੇ ਵਿਚ ਬੈਠੇ ਸਾਡੇ ਗੁਰੂ ਨੂੰ ਖ਼ੁਸ਼ੀ ਮਿਲਦੀ ਹੋਵੇਗੀ! ਇਸਤੋਂ ਵੱਧ ਮੈਂ ਤੁਹਾਨੂੰ ਕੁਝ ਨਹੀਂ ਕਹਿਣਾ। ਹੁਣ ਤੁਸੀਂ ਸਾਰੇ ਜਣੇ ਗੁਰੂ ਰੂਪ ਬਣ ਕੇ ਇਹਨਾਂ ਸਵਾਲਾਂ ਦੇ ਜਵਾਬ ਲੱਭੋ। ਕੰਵਲਜੀਤ ਵੀ ਪੰਜਾਂ ਪਿਆਰਿਆਂ ਵਿਚੋਂ ਹੈ, ਇਸ ਅੰਦਰ ਬੈਠਾ ਗੁਰੂ ਇਹਨੂੰ ਕੀ ਆਖਦਾ ਹੈ; ਗੁਰੂ ਦੇ ਆਖੇ 'ਤੇ ਇਹ ਵੀ ਆਪਣੀ ਗੱਲ ਦੱਸੇਗਾ। ਜੋ ਇਹ ਆਖੇਗਾ, ਆਪਾਂ ਮੰਨ ਲਵਾਂਗੇ। ਕਿਉਂਕਿ ਇਸ ਅੰਦਰੋਂ ਨਿਕਲੀ ਆਵਾਜ਼ ਗੁਰੂ ਦੀ ਆਵਾਜ਼ ਹੋਵੇਗੀ।"

ਏਨੀ ਆਖ ਕੇ ਮੈਂ ਉਹਨਾਂ ਨੂੰ ਫ਼ੈਸਲਾ ਕਰਨ ਲਈ ਹਾਲ ਕਮਰੇ ਦੀ ਇਕਾਂਤ ਵਿਚ ਇਕੱਲਿਆਂ ਛੱਡ ਦਿਤਾ। ਆਪ ਮੈਂ ਫਿਰ ਜਮਾਤ ਵਿਚ ਆ ਕੇ ਬੈਠ ਗਿਆ। ਮੈਂ ਤਣਾਓ ਵਿਚ ਸਾਂ। ਮੇਰੀ ਇੱਜ਼ਤ ਵੀ ਦਾਅ 'ਤੇ ਲੱਗ ਗਈ ਸੀ। ਮੈਂ ਸੋਚਾਂ ਵਿਚ ਗੁੰਮ ਸੁੰਮ ਕੁਰਸੀ 'ਤੇ ਬੈਠਾ ਸਾਂ ਕਿ ਕੁਝ ਮਿੰਟਾਂ ਬਾਅਦ ਹੀ ਇਕ 'ਪਿਆਰਾ' ਮੈਨੂੰ ਬੁਲਾਉਣ ਆ ਗਿਆ। ਮੈਂ ਗਿਆ। ਸਾਰੇ ਮੁੰਡਿਆਂ ਦੇ ਚਿਹਰੇ ਉੱਤੇ ਖੇੜਾ ਸੀ।

ਬ੍ਰੀਰੇ ਨੇ ਕਿਹਾ, " ਭਾ ਜੀ, ਅਸੀਂ ਕੰਵਲਜੀਤ ਨੂੰ ਪੁੱਛਿਆ ਕਿ ਤੂੰ ਆਪ ਹੀ ਆਪਣੇ ਅੰਦਰ ਝਾਤੀ ਮਾਰ ਕੇ ਗੁਰੂ ਸਾਹਿਬ ਨੂੰ ਪੁੱਛ ਕੇ ਦੱਸ ਕਿ ਉਹ ਕੀ ਆਖਦੇ ਨੇ?"

"ਕੀ ਆਖਿਆ ਭਾਈ, ਉਹਨਾਂ ਨੇ?" ਮੈਂ ਮੁਸਕਰਾ ਕੇ ਕੰਵਲਜੀਤ ਵੱਲ ਵੇਖਿਆ।

"ਮੈਂ ਗ਼ਲਤੀ 'ਤੇ ਸਾਂ।" ਉਸਨੇ ਸਹਿਜ ਨਾਲ ਜਵਾਬ ਦਿੱਤਾ।

"ਜੇ ਗ਼ਲਤੀ 'ਤੇ ਸੈਂ ਤਾਂ ਦਲਜੀਤ ਸੁੰਹ ਕੋਲੋਂ ਤੈਨੂੰ ਮਾਫ਼ੀ ਮੰਗਣੀ ਚਾਹੀਦੀ ਹੈ, ਪੰਜਾਂ ਪਿਆਰਿਆਂ ਅਤੇ ਸਾਰੇ ਅਧਿਆਪਕਾਂ ਦੀ ਹਾਜ਼ਰੀ ਵਿਚ।"

ਮੈਂ ਡਰਿਆ ਵੀ ਕਿ ਜੇ ਇਸਨੇ ਫੇਰ 'ਨਾਂਹ' ਕਰ ਦਿੱਤੀ ਤਾਂ!

ਪਰ ਉਸਨੇ 'ਹਾਂ' ਵਿਚ ਸਿਰ ਹਿਲਾ ਦਿੱਤਾ। ਮੇਰੇ ਸਿਰ ਤੋਂ ਮਣਾਂ ਮੂੰਹੀਂ ਭਾਰ ਲਹਿ ਗਿਆ। ਅਸੀਂ ਸਾਰਾ ਟੋਲਾ ਦਫ਼ਤਰ ਵਿਚ ਬੜੇ ਤਣਾਓ ਵਿਚ ਬੈਠੇ ਅਧਿਆਪਕਾਂ ਕੋਲ ਪਹੁੰਚੇ। ਕੰਵਲਜੀਤ ਨੇ ਜਾਂਦਿਆਂ ਹੀ ਦਲਜੀਤ ਸਿੰਘ ਦੇ ਗੋਡਿਆਂ ਨੂੰ ਹੱਥ ਲਾ ਕੇ ਹੱਥ ਜੋੜ ਕੇ ਮੁਆਫ਼ੀ ਮੰਗ ਲਈ।

"ਦੇਹ ਬਈ ਦਲਜੀਤ ਸਿਆਂ, ਮੁੰਡੇ ਨੂੰ ਪਿਆਰ!" ਮੈਂ ਆਖਿਆ ਤਾਂ ਰੋਸ ਵਿਚ ਭਰਿਆ ਦਲਜੀਤ

ਮੇਰੇ ਵੱਲ ਵੇਖਣ ਲੱਗਾ। ਲਾਗੋਂ ਕਿਸੇ ਨੇ ਕਿਹਾ, "ਬੱਚੇ ਗਲਤੀਆਂ ਕਰਦੇ ਹੁੰਦੇ ਨੇ ਤੇ ਵੱਡੇ ਸਦਾ ਮਾਫ਼ ਕਰਦੇ ਆਏ ਨੇ।" ਸਾਰੇ ਅਧਿਆਪਕਾਂ ਨੇ ਇਸ ਗੱਲ ਦੀ ਹਾਮੀ ਭਰੀ ਤਾਂ ਦਲਜੀਤ ਸਿੰਘ ਨੇ ਕੰਵਲਜੀਤ ਦੀ ਪਿੱਠ 'ਤੇ ਥਾਪੀ ਦੇ ਕੇ ਕਿਹਾ, "ਚੱਲ ਜਾਹ; ਅੱਗੇ ਤੋਂ ਸੋਚ ਵਿਚਾਰ ਕੇ ਚੱਲੀਂ।"

ਸਾਰੇ ਜਣੇ ਜਿਵੇਂ ਡੂੰਘੇ ਖੂਹ ਵਿਚੋਂ ਬਾਹਰ ਨਿਕਲੇ। ਹੌਲੀ ਹੌਲੀ ਕਲਾਸਾਂ ਨੂੰ ਪੜ੍ਹਾਉਣ ਤੁਰ ਗਏ। ਰੁਕ ਗਈ ਸਮੇਂ ਦੀ ਘੜੀ 'ਟਿੱਕ ਟਿੱਕ' ਕਰ ਕੇ ਮੁੜ ਚੱਲਣ ਲੱਗੀ।

ਇਸ ਘਟਨਾ ਨੂੰ ਅਜੇ ਦੋ ਕੁ ਦਿਨ ਹੀ ਹੋਏ ਸਨ ਕਿ ਦਰਬਾਰ ਸਾਹਿਬ ਕੰਪਲੈਕਸ ਵਿਚ ਬੈਠੇ 'ਖਾੜਕੂਆਂ' ਨੂੰ ਕਾਬੂ ਕਰਨ ਲਈ 'ਅਪ੍ਰੇਸ਼ਨ ਬਲੈਕ ਥੰਡਰ' ਸ਼ੁਰੂ ਹੋ ਗਿਆ। ਅਪ੍ਰੇਸ਼ਨ ਦਾ ਸਾਰਾ ਹਾਲ ਹਵਾਲ ਨਾਲ ਦੇ ਨਾਲ ਟੀ ਵੀ ਉੱਤੇ ਦਿਖਾਇਆ ਜਾ ਰਿਹਾ ਸੀ। ਦਰਬਾਰ ਸਾਹਿਬ ਦੀ ਮੁੱਖ ਇਮਾਰਤ ਵਿਚ ਲੁਕੇ ਇਹ 'ਸੂਰਮੇ' ਕੁਝ ਦਿਨਾਂ ਬਾਅਦ ਹੱਥ ਖੜ੍ਹੇ ਕਰ ਕੇ ਬਾਹਰ ਆ ਗਏ। ਗ੍ਰਿਫ਼ਤਾਰ ਕਰਕੇ ਬਾਹਰ ਬਿਠਾਏ ਇਹਨਾਂ 'ਯੋਧਿਆਂ' 'ਤੇ ਜਦੋਂ ਟੀ ਵੀ ਦਾ ਕੈਮਰਾ ਵਾਰ ਵਾਰ ਫੋਕਸ ਕਰ ਰਿਹਾ ਸੀ ਤਾਂ ਸਕੂਲ ਦੇ ਅਧਿਆਪਕਾਂ ਅਤੇ ਵਿਦਿਆਰਥੀਆਂ ਨੇ ਉਹਨਾਂ ਵਿਚ ਬੈਠੇ ਕੰਵਲਜੀਤ ਨੂੰ ਸਾਫ਼ ਤੌਰ 'ਤੇ ਪਛਾਣ ਲਿਆ।

ਅਗਲੇ ਦਿਨ ਸਾਰੇ ਅਧਿਆਪਕ ਅਧਿਆਪਕਾਵਾਂ ਮੂੰਹ ਜੋੜ ਜੋੜ ਗੱਲਾਂ ਕਰ ਰਹੇ ਸਨ। ਉਹਨਾਂ ਨੂੰ ਲੱਗਦਾ ਸੀ ਕਿ ਰੱਬ ਦਾ ਲੱਖ ਲੱਖ ਸ਼ੁਕਰ ਹੈ ਕਿ ਉਸ ਦਿਨ ਉਹ ਮੁਆਫ਼ੀ ਮੰਗ ਗਿਆ। ਕੰਵਲਜੀਤ ਤਾਂ 'ਕੁਝ ਵੀ' ਕਰ ਸਕਦਾ ਸੀ!

ਉਸ ਦਿਨ ਬੀਰੇ ਨੇ ਵੀ ਅੱਡ ਹੋ ਕੇ ਮੈਨੂੰ ਇਹੋ ਹੀ ਆਖਿਆ ਸੀ, " ਭਾਅ ਜੀ, ਇਹਨੇ ਗਲਤੀ ਗੁਲਤੀ ਕੋਈ ਨਹੀਂ ਜੇ ਮੰਨਣੀ। ਇਹ ਤਾਂ ਅਜੇ ਪਿਛਲਾ ਪੂਰਾ ਹਫ਼ਤਾ ਭਾਊਆਂ ਕੋਲ ਦਰਬਾਰ ਸਾਹਬ ਵਿਚ ਰਹਿ ਕੇ ਆਇਐ। ਕੱਲ੍ਹ ਆਪਣੀ ਡੱਬ ਵਿਚ ਰਿਵਾਲਵਰ ਲਈ ਫਿਰਦਾ ਸੀ। ਅੱਜ ਭਲਕ ਪੱਕੇ ਤੌਰ 'ਤੇ ਹੀ ਤੁਰਨ ਦਾ ਮਨ ਬਣਾਈ ਬੈਠਾ ਹੈ। ਤੁਸੀਂ ਇਸ ਨਾਲ ਵਾਧੀ ਘਾਟੀ ਨਾ ਹੀ ਕਰਿਓ।"

ਕੁਝ ਦਿਨਾਂ ਬਾਅਦ ਪੁਲਿਸ ਨੇ ਉਸਨੂੰ ਸੰਗਤ ਵਿਚ ਆਇਆ ਵਿਦਿਆਰਥੀ ਜਾਣ ਕੇ ਰਿਹਾ ਕਰ ਦਿੱਤਾ ਸੀ। ਉਹ ਸਕੂਲ ਆਇਆ ਤਾਂ ਮੈਂ ਉਸਨੂੰ ਪੁੱਛਿਆ, " ਕੀ ਇਹ ਸੱਚ ਹੈ ਕਿ ਤੁਸੀਂ ਪ੍ਰਕਾਸ਼ ਸਥਾਨ ਵਾਲੀ ਇਮਾਰਤ ਵਿਚ ਉਥੇ ਹੀ ਕੜਾਹ ਪ੍ਰਸ਼ਾਦ ਵਾਲੇ ਪੀਪਿਆਂ ਵਿਚ ਮਲ-ਮੂਤਰ ਕਰਦੇ ਰਹੇ ਓ?"

"ਹੋਰ ਕੀ ਕਰਦੇ ਜੀ, ਹੋਰ ਥਾਂ ਹੀ ਕੋਈ ਨਹੀਂ ਸੀ। ਬਾਹਰ ਨਿਕਲਦੇ ਤਾਂ ਗੋਲੀ ਵੱਜਦੀ ਸੀ।" ਉਸਨੂੰ ਇਹ ਮੰਨਣ ਵਿਚ ਹੁਣ ਕੋਈ ਹਿਚਕਚਾਹਟ ਨਹੀਂ ਸੀ ਕਿ ਉਹ ਪਿਛਲੇ ਕਈ ਮਹੀਨਿਆਂ ਤੋਂ 'ਉਹਨਾਂ' ਦਾ ਹੀ ਇਕ ਸਰਗਰਮ ਸਾਥੀ ਸੀ। ਸਾਰੇ ਮੁੰਡੇ ਅਤੇ ਅਧਿਆਪਕ ਉਸ ਵੱਲ ਭੈਅ ਭਰੀ ਹੈਰਾਨੀ ਨਾਲ ਵੇਖ ਰਹੇ ਸਨ।

ਇਸਤੋਂ ਬਾਅਦ ਉਹ ਕੁਝ ਦਿਨ ਹੀ ਸਕੂਲ ਆਇਆ। ਫਿਰ ਪਤਾ ਲੱਗਾ ਕਿ ਉਹ ਕਿਸੇ ਕਮਾਂਡੋ ਫੋਰਸ ਦਾ ਪੱਕਾ ਸਿਪਾਹੀ ਬਣ ਗਿਆ ਹੈ। ਛੇ ਕੁ ਮਹੀਨੇ ਪਿੱਛੋਂ ਉਹ ਦਿਆਲਪੁਰੇ ਅਤੇ ਕੱਚੇ ਪੱਕੇ ਦੇ ਵਿਚਕਾਰ ਸਾਈਕਲ 'ਤੇ ਮੇਰੇ ਕੋਲੋਂ ਦੀ ਲੰਘਿਆ। ਉਸਨੇ ਮੈਨੂੰ ਵੇਖ ਲਿਆ ਸੀ ਪਰ ਮੇਰੇ ਨਾਲ ਅੱਖ ਨਾ ਮਿਲਾਈ ਅਤੇ ਦੋ ਫੁੱਟ ਦੀ ਵਿੱਥ ਤੋਂ ਮੇਰੇ ਕੋਲੋਂ ਸਾਈਕਲ ਚਲਾਉਂਦਾ ਮੂੰਹ ਸਿੱਧਾ ਕੀਤੀ ਨਿਕਲ ਗਿਆ। ਮੈਂ ਵੀ ਉਸਨੂੰ ਬੁਲਾਉਣਾ ਮੁਨਾਸਬ ਨਾ ਸਮਝਿਆ। ਉਸਤੋਂ ਬਾਅਦ ਉਸਦੀ, ਉਸਦੇ ਬਾਪ ਵਾਂਗ ਹੀ, ਕੋਈ ਉੱਘ-ਸੁੱਘ ਨਾ ਮਿਲੀ। ਪਤਾ ਨਹੀਂ ਜਿਊਂਦਾ ਸੀ ਜਾਂ ਸ਼ਾਇਦ ਉਹ ਵੀ ਅਣਪਛਾਤੀਆਂ ਲਾਸ਼ਾਂ ਦਾ ਹਿੱਸਾ ਬਣ ਗਿਆ ਸੀ!

ਹੁਣ ਜਿਹੜੀ ਘਟਨਾ ਨੂੰ ਦੱਸਣਾ ਮੁਲਤਵੀ ਕੀਤਾ ਹੋਇਆ ਸੀ, ਉਸਦਾ ਬਿਰਤਾਂਤ ਵੀ ਸੁਣ ਲਵੋ!

ਸਕੂਲ ਦਾ ਪ੍ਰਬੰਧ ਸੰਭਾਲਣ ਤੋਂ ਬਾਅਦ ਮੈਂ ਸਕੂਲ ਦੇ ਮੁੱਖ ਦਰਵਾਜ਼ੇ ਵਿਚ ਲੰਘਣ ਲਈ ਥੋੜ੍ਹਾ ਕੁ ਰਾਹ ਛੱਡ ਕੇ ਤਾਲਾ ਮਰਵਾ ਕੇ ਰੱਖਦਾ ਸਾਂ। ਦਰਵਾਜ਼ੇ ਦੇ ਨਾਲ ਕਰਕੇ ਬਣੇ ਸ਼ੈੱਡ ਹੇਠਾਂ ਛੇਵੀਂ 'ਏ' ਦੀ ਕਲਾਸ ਲੱਗਦੀ ਸੀ। ਇਹ ਅੱਧੀ ਛੁੱਟੀ ਤੋਂ ਬਾਅਦ ਦੀ ਗੱਲ ਹੈ। ਜਮਾਤ ਦਾ ਅਧਿਆਪਕ ਛੁੱਟੀ 'ਤੇ ਸੀ। ਉਸਦੀ ਥਾਂ ਮੈਂ ਬੱਚਿਆਂ ਨੂੰ ਅੰਗਰੇਜ਼ੀ ਦਾ ਸਬਕ ਦੇ ਰਿਹਾ ਸਾਂ। ਅਚਨਚੇਤ ਦਰਵਾਜ਼ੇ ਦੇ ਬਾਹਰ ਸੜਕ ਉੱਤੇ ਮੋਟਰ ਸਾਈਕਲ ਦੇ ਰੁਕਣ ਦੀ ਆਵਾਜ਼ ਆਈ। ਇਸੇ ਵੇਲੇ ਦਸਵੀਂ ਦਾ ਇਕ ਵਿਦਿਆਰਥੀ ਹਰਪ੍ਰੀਤ ਕਿਸੇ



ਕੰਮ ਲਈ ਮੇਰੇ ਕੋਲੋਂ ਛੁੱਟੀ ਲੈਣ ਲਈ ਆਇਆ ਤਾਂ ਮੈਂ ਉਸਨੂੰ ਕਿਹਾ ਕਿ ਉਹ ਵੇਖ ਕੇ ਦੱਸੇ ਕਿ ਦਰਵਾਜ਼ਿਓਂ ਬਾਹਰ ਮੋਟਰ ਸਾਈਕਲ 'ਤੇ ਕੌਣ ਆਇਆ ਹੈ!

ਮੈਂ ਸ਼ੈੱਡ ਹੇਠ ਸਾਂ ਅਤੇ ਦੋ ਕਰਮਾਂ ਦੀ ਵਿੱਥ 'ਤੇ ਹਰਪ੍ਰੀਤ ਗੇਟ ਸਾਹਮਣੇ ਖਲੋਤਾ ਅੰਦਰਵਾਰੋਂ ਹੀ ਆਉਣ ਵਾਲਿਆਂ ਨਾਲ ਗੱਲ ਕਰ ਰਿਹਾ ਸੀ। ਗੱਲ ਬਾਤ ਮੈਨੂੰ ਵੀ ਸੁਣ ਗਈ। ਹਰਪ੍ਰੀਤ ਨੇ ਮੇਰੇ ਵੱਲ ਉਥੋਂ ਹੀ ਇਸ਼ਾਰਾ ਕਰਕੇ ਦੱਸਿਆ ਕਿ , "ਉਹ ਇਥੇ ਹੀ ਹਨ।"

ਉਹ ਉਥੋਂ ਹੀ ਕਹਿੰਦਾ, "ਜੀ, ਕਹਿੰਦੇ ਨੇ ਹੈਡਮਾਸਟਰ ਸਾਹਬ ਕਿੱਥੇ ਨੇ? ਮੈਂ ਕਿਹਾ, ਐਥੇ ਹੀ ਨੇ!"

ਪਿਛਲੇ ਦਿਨਾਂ ਤੋਂ ਸਕੂਲ ਅਤੇ ਪਿੰਡ ਵਿਚ ਮੇਰੇ 'ਹੈਡਮਾਸਟਰ' ਹੋ ਜਾਣ ਦੀ ਗੱਲ ਪੱਕੇ ਤੌਰ 'ਤੇ ਹੀ ਮੰਨੀ ਜਾਣ ਲੱਗੀ ਸੀ। ਅਸਲੀ ਹੈੱਡਮਾਸਟਰ ਤਾਂ ਆਉਂਦਾ ਨਹੀਂ ਸੀ। ਬੱਚਿਆਂ ਵਾਸਤੇ ਹੁਣ ਮੈਂ ਹੀ 'ਹੈੱਡਮਾਸਟਰ' ਸਾਂ।

ਮੈਂ ਸ਼ੈਡ ਤੋਂ ਬਾਹਰ ਆ ਕੇ ਦਰਵਾਜ਼ੇ ਦੇ ਸਾਹਮਣੇ ਹੋਇਆ ਤਾਂ ਵੇਖ ਕੇ ਮੇਰੇ ਸਿਰ ਤੋਂ ਪੈਰਾਂ ਤਕ ਪਸੀਨਾ ਛੁੱਟ ਗਿਆ। ਮੋਟਰ ਸਾਈਕਲ 'ਤੇ ਇਕ ਜਣਾ ਅੱਗੇ ਬੈਠਾ ਹੋਇਆ ਸੀ ਅਤੇ ਪਿਛਲੀ ਸੀਟ 'ਤੇ ਬੈਠੇ ਨੌਜਵਾਨ ਨੇ ਲੋਈ ਦੀ ਬੁੱਕਲ ਵਿਚੋਂ ਸਟੇਨ ਦੀ ਨਾਲੀ ਨੰਗੀ ਕਰਕੇ ਮੇਰੇ ਵੱਲ ਸਿੱਧੀ ਕੀਤੀ ਹੋਈ ਸੀ। ਨਿਸਚੇ ਹੀ ਉਸਦਾ ਹੱਥ ਉਹਦੇ ਘੋੜੇ ਉੱਤੇ ਸੀ। ਮੈਂ ਪੁੱਛਿਆ, "ਦੱਸੋ ਜੀ?"

ਉਹਨਾਂ ਦੇ ਚਿਹਰੇ 'ਤੇ ਮੈਨੂੰ ਵੇਖ ਕੇ ਹੈਰਾਨੀ ਦੇ ਭਾਵ ਆਏ। ਸਟੇਨ ਵਾਲੇ ਨੇ ਅਗਲੇ ਨੂੰ ਹੁੱਝ ਮਾਰ ਕੇ ਸ਼ਾਇਦ ਕੋਈ ਇਸ਼ਾਰਾ ਲੈਣਾ ਚਾਹਿਆ। ਉਹ ਕਹਿੰਦਾ, " ਜੀ, ਦਸਵੀਂ ਦੇ ਗੁਰਮੁਖ ਨੂੰ ਮਿਲਣੈ"

ਮੈਂ ਕੋਲ ਖਲੋਤੇ ਹਰਪ੍ਰੀਤ ਨੂੰ ਅੱਖ ਨੱਪ ਕੇ ਕਿਹਾ , "ਜਾਹ ਗੁਰਮੁਖ ਨੂੰ ਸੱਦ ਕੇ ਲਿਆ।"

ਏਨੀ ਆਖ ਕੇ ਮੈਂ ਸ਼ੈਡ ਵਿਚਲੀ ਕਲਾਸ ਵਿਚ ਆਣ ਖਲੋਤਾ।

ਉਸੇ ਵੇਲੇ ਹੀ ਮੋਟਰ ਸਾਈਕਲ ਸਟਾਰਟ ਹੋਇਆ ਅਤੇ ਉਹ ਪਲ ਛਿਣ ਵਿਚ ਛਿਪਨ ਹੋ ਗਏ।

ਹਰਪ੍ਰੀਤ ਰਾਹ ਵਿਚੋਂ ਹੀ ਮੁੜ ਆਇਆ। ਕਹਿੰਦਾ, " ਭਾਅ ਜੀ ਦਸਵੀਂ 'ਚ ਤਾਂ ਕੋਈ ਗੁਰਮੁਖ ਹੈ ਈ ਨਹੀਂ।"

ਇਹ ਤਾਂ ਮੈਨੂੰ ਵੀ ਪਤਾ ਸੀ।

ਮੈਂ ਅਧਿਆਪਕਾਂ ਨੂੰ ਸਾਰੀ ਗੱਲ ਦੱਸੀ। ਸਭ ਦੇ ਰੰਗ ਉੱਡ ਗਏ।

ਹੁਣ ਮਾਲੀ ਜਗਨ ਨਾਥ ਨੂੰ ਸਕੂਲ ਵਿਚ ਉਸ ਦਿਨ ਆਏ 'ਖਾੜਕੂਆਂ' ਵੱਲੋਂ ਪੁੱਛੇ ਇਸ ਸਵਾਲ "ਆਖਦੇ ਸਨ, ਹੈਡਮਾਸਟਰ ਦਰਮਿਆਨੇ ਕੱਦ ਦਾ ਭਾਰਾ ਜਿਹਾ ਤੇ ਨਜ਼ਰ ਦੀਆਂ ਐਨਕਾਂ ਲਾ ਕੇ ਰੱਖਦੈ ਨਾ?" ਦੇ ਅਰਥ ਸਭ ਨੂੰ ਬੜੀ ਚੰਗੀ ਤਰ੍ਹਾਂ ਸਮਝ ਆ ਗਏ ਸਨ।

ਸਭ ਦੀ ਸਾਂਝੀ ਰਾਇ ਸੀ ਕਿ ਉਹ 'ਅਸਲੀ' ਹੈਡਮਾਸਟਰ ਦੀ ਤਲਾਸ਼ ਵਿਚ ਆਏ ਸਨ। ਪਰ ਜਦੋਂ ਉਹਨਾਂ ਨੇ ਇਕ ਕਲੀਨ ਸ਼ੇਵਨ ਬੰਦੇ ਦੀ ਥਾਂ ਮੈਨੂੰ ਵੇਖਿਆ ਤਾਂ ਸੰਭਲ ਗਏ ਅਤੇ ਬਹਾਨਾ ਬਣਾ ਕੇ ਦੌੜ ਗਏ। ਪਰ ਸਾਰੇ ਇਸ ਗੱਲੋਂ 'ਵਾਹਿਗੁਰੂ' ਦਾ ਲੱਖ ਲੱਖ ਸ਼ੁਕਰ ਕਰ ਰਹੇ ਸਨ ਕਿ ਉਹਨਾਂ ਨੇ ਤੁਰਤ ਗੋਲੀ ਨਹੀਂ ਸੀ ਚਲਾਈ। ਉਹਨਾਂ ਨੂੰ ਸ਼ੱਕ ਪੈ ਗਿਆ ਸੀ ਕਿ ਜਿਸ ਬੰਦੇ ਦੀ ਪਛਾਣ ਉਹਨਾਂ ਨੂੰ ਦੱਸੀ ਗਈ ਸੀ , ਮੈਂ ਉਹ ਨਹੀਂ ਸਾਂ। ਜੇ ਸਾਹਮਣੇ ਆਉਂਦਿਆਂ ਹੀ ਉਹ ਕਾਹਲੀ ਵਿਚ ਘੋੜਾ ਦੱਬ ਦਿੰਦਾ ਤਾਂ! ਉਹ ਸੌ ਵਿਸਵੇ ਅਜਿਹਾ ਕਰ ਸਕਦਾ ਸੀ। ਉਹਨਾਂ ਨੂੰ ਵੀ ਤਾਂ ਵਾਰਦਾਤ ਕਰ ਕੇ ਭੱਜਣ ਦੀ ਕਾਹਲੀ ਹੁੰਦੀ ਸੀ। ਹਰਫਲਿਆ ਹੋਇਆ ਉਹ ਇਹ ਕਾਰਾ ਕਰ ਸਕਦਾ ਸੀ। ਨਾਲੇ ਮਾਰਨ ਲੱਗਿਆਂ ਉਹ ਕਿਹੜਾ ਕਿਸੇ ਲੰਮੀ ਤਫ਼ਤੀਸ਼ ਵਿਚ ਪੈਂਦੇ ਸਨ! ਇਹ ਤਾਂ ਪਤਾ ਨਹੀਂ ਕਿਵੇਂ ਉਹਨਾਂ ਦੇ ਮਨ ਵਿਚ ਇਕ ਪਲ ਲਈ ਖ਼ਿਆਲ ਆ ਗਿਆ ਕਿ ਮੈਂ ਉਹਨਾਂ ਦਾ ਅਸਲੀ ਸ਼ਿਕਾਰ ਨਹੀਂ ਸਾਂ!

ਇੰਝ ਇਕ ਪਲ ਦੀ ਵਿੱਥ 'ਤੋਂ ਮੇਰੇ ਕੋਲ ਆਈ ਮੌਤ ਵਾਪਸ ਪਰਤ ਗਈ ਸੀ।❑❑

[waryamsandhu@hotmail.com]

# ਆਧੁਨਿਕ ਕਹਾਣੀ: ਕਲਾ ਤੇ ਵਿਧੀ

ਜਗਜੀਤ ਬਰਾੜ

ਕਹਾਣੀ ਕਲਾ ਤੇ ਵਿਧੀ ਬਾਰੇ ਗੱਲ ਕਰਨ ਤੋਂ ਪਹਿਲਾਂ ਸਾਨੂੰ ਕਹਾਣੀ ਦੀ ਪਰਿਭਾਸ਼ਾ ਬਾਰੇ ਸੋਚਣਾ ਬਣਦਾ ਹੈ। ਕਹਾਣੀ ਪਰਿਭਾਸ਼ਤ ਕਰਨਾ ਮੁੱਠੀ ਵਿਚ ਪਾਣੀ ਫੜਨਾ ਹੈ। ਜਦੋਂ ਤਕ ਕੋਈ ਪਰਿਭਾਸ਼ਾ ਪ੍ਰਵਾਨ ਹੁੰਦੀ ਹੈ, ਕਹਾਣੀ ਆਪਣਾ ਮੁਹਾਂਦਰਾ ਬਦਲ ਚੁੱਕੀ ਹੁੰਦੀ ਹੈ।

ਕਹਾਣੀ ਆਮ ਕਰਕੇ ਵਾਰਤਕ ਵਿਚ ਲਿਖੀ ਬਿਰਤਾਂਤਕ ਵਿਧਿਆ ਕਹੀ ਜਾਂਦੀ ਹੈ। ਇਹ ਸ਼ਬਦਾਂ ਰਾਹੀਂ ਬਿਆਨ ਕੀਤੀ ਭਾਵਪੂਰਤ ਘਟਨਾਵਾਂ ਦੀ ਲੜੀ ਹੈ, ਲੜੀ ਜੋ ਕਾਲਕ੍ਰਮਕ ਵੀ ਹੋ ਸਕਦੀ ਹੈ ਤੇ ਨਹੀਂ ਵੀ।[1] ਤਰਤੀਬ ਦੇ ਆਧਾਰ 'ਤੇ ਘਟਨਾਵਾਂ ਦੋ ਤਰ੍ਹਾਂ ਵੰਡੀਆ ਜਾ ਸਕਦੀਆਂ ਹਨ: ਕਾਲਕ੍ਰਮਕ ਤੇ ਕਥਾਕ੍ਰਮਕ। ਇਹਨਾਂ ਦੋ ਕਿਸਮਾਂ ਦੀਆਂ ਘਟਨਾਵਾਂ ਦਾ ਅੰਤਰ ਜਾਣਨ ਲਈ, ਹੇਠਲੀ ਉਦਾਹਰਨ ਧਿਆਨ-ਗੋਚਰ ਕਰਨਾ:

ਫਰਜ਼ ਕਰੋ ਇਕ ਸਥਿਤੀ ਇਸ ਪ੍ਰਕਾਰ ਹੈ: ਕਿਸੇ ਪਿੰਡ ਦੀ ਸੜਕ 'ਤੇ ਦੋ ਕਾਰਾਂ ਟਕਰਾਅ ਜਾਣ ਨਾਲ ਇਕ ਪੈਦਲ ਤੁਰੇ ਜਾਂਦੇ ਬੰਦੇ ਦੀ ਮੌਤ ਹੋ ਜਾਂਦੀ ਹੈ (ਘਟਨਾ 1-ੳ); ਹਾਦਸੇ ਦੀ ਪੜਤਾਲ ਲਈ ਪੁਲਸ ਪਹੁੰਚ ਜਾਂਦੀ ਹੈ ਅਤੇ ਕਸੂਰਵਾਰ ਡਰਾਈਵਰ ਨੂੰ, ਜੋ ਸ਼ਰਾਬੀ ਹੈ, ਗ੍ਰਿਫਤਾਰ ਕਰ ਲਿਆ ਜਾਂਦਾ ਹੈ (ਘਟਨਾ 2-ਅ); ਉਸ ਡਰਾਈਵਰ 'ਤੇ ਮੁਕੱਦਮਾ ਚਲਦਾ ਹੈ (ਘਟਨਾ 3-ੲ); ਉਹ ਬਰੀ ਹੋ ਜਾਂਦਾ ਹੈ (ਘਟਨਾ 4-ਸ)।

ਜੇ ਉਪਰੋਕਤ ਘਟਨਾਵਾਂ ਨੂੰ ਵਾਸਤਵਿਕ ਸਮੇਂ ਅਨੁਸਾਰ ਤਰਤੀਬ ਦੇਈਏ ਤਾਂ ਉਹ ਇਸ ਪ੍ਰਕਾਰ ਹੋਵੇਗੀ: 1-ੳ, 2-ਅ, 3-ੲ, 4-ਸ। ਘਟਨਾਵਾਂ ਦੀ ਅਜਿਹੀ ਲੜੀ ਨੂੰ ਕਾਲਕ੍ਰਮਕ ਕਿਹਾ ਜਾਂਦਾ ਹੈ।ਪਰ ਜੇ ਇਹਨਾਂ ਹੀ ਘਟਨਾਵਾਂ ਨੂੰ ਕਿਸੇ ਬਿਰਤਾਂਤਕ ਵਿਧਿਆ (ਕਹਾਣੀ) ਵਿਚ ਬਿਆਨੀਏ ਤਾਂ, ਕਈਆਂ ਸੰਭਵ ਤਰਤੀਬਾਂ ਵਿਚੋਂ, ਇਕ ਇਸ ਪ੍ਰਕਾਰ ਦੀ ਵੀ ਹੋ ਸਕਦੀ ਹੈ: 1-ੲ (ਆਰੰਭ), 2-ਅ (ਮੱਧ, ਪਿੱਛਲਝਾਤ), 3-ੳ (ਮੱਧ, ਪਿੱਛਲਝਾਤ), 4-ਸ (ਨਿਪਟਾਰਾ)। ਹੁਣ ਘਟਨਾਵਾਂ ਦੀ ਤਰਤੀਬ ਕਾਲਕ੍ਰਮਕ ਨਹੀਂ ਹੈ। ਕਾਲ ਜਾਂ ਵਕਤ ਦੀ ਭੰਨੀ-ਤੋੜੀ ਜਾਂ ਮੁੜ-ਵਿਉਂਤੀ ਅਜਿਹੀ ਤਰਤੀਬ ਨੂੰ ਮੈਂ ਕਥਾਕ੍ਰਮਕ ਕਹਿਣ ਦੀ ਖੁੱਲ੍ਹ ਲੈਂਦਾ ਹਾਂ। ਅਜਿਹੀ ਤਰਤੀਬ ਕਥਾਵਾਚਕ (narrator, storyteller) ਨਿਸ਼ਚਤ ਕਰਦਾ ਹੈ। ਲਿਖਤੀ ਜਾਂ ਮੂੰਹੋਂ ਦੱਸੀ ਕਹਾਣੀ ਵਿਚ ਘਟਨਾਵਾਂ ਦੀ ਲੜੀ ਸਦਾ ਹੀ ਕਥਾਕ੍ਰਮਕ ਹੁੰਦੀ ਹੈ, ਕਾਲਕ੍ਰਮਕ ਨਹੀਂ।

ਉਪਰਲੇ ਵਾਕ ਵਿਚ ਕਹਾਣੀ ਨੂੰ 'ਲਿਖਤੀ ਜਾਂ ਮੂੰਹੋਂ ਦੱਸੀ' ਕਹਿਣ ਦੀ ਲੋੜ ਕਿਉਂ ਪਈ? ਕੀ ਕਹਾਣੀ ਸਦਾ ਲਿਖ ਕੇ ਜਾਂ ਮੂੰਹੋਂ ਬੋਲ ਕੇ ਨਹੀਂ ਦੱਸੀ ਜਾਂਦੀ? ਨਹੀਂ, ਸਦਾ ਨਹੀਂ। ਕਹਾਣੀ ਫਿਲਮ ਰਾਹੀਂ ਵੀ ਦੱਸੀ ਜਾ ਸਕਦੀ ਹੈ, ਖ਼ਾਮੋਸ਼ ਫਿਲਮ ਰਾਹੀਂ। ਪਰ ਮੇਰਾ ਭਾਵ ਏਥੇ ਫਿਲਮੀ ਕਹਾਣੀ ਤੋਂ ਨਹੀਂ ਹੈ। ਬਿਰਤਾਂਤ ਸਿਧਾਂਤ ਅਨੁਸਾਰ ਹਰ ਕਹਾਣੀ, ਵਿਸ਼ਲੇਸ਼ਣ ਕਰਨ ਲਈ, ਦੋ ਤਰ੍ਹਾਂ ਵੰਡੀ ਜਾ ਸਕਦੀ ਹੈ: i. ਲਿਖਤੀ ਜਾਂ ਮੂੰਹੋਂ ਦੱਸੀ ਕਹਾਣੀ, ਤੇ ii. ਅਮੂਰਤ ਕਹਾਣੀ (fabula), ਜੋ ਦੱਸੀ/ਲਿਖੀ ਨਹੀਂ ਜਾ ਸਕਦੀ। ਉਂਝ ਤਾਂ ਲਾਤੀਨੀ ਸ਼ਬਦ fabula ਦੇ ਕੋਸ਼ਕ ਅਰਥ ਵੀ ਕਹਾਣੀ ਹੀ ਹਨ, ਪਰ ਏਥੇ ਮੈਂ ਇਸ ਨੂੰ 'ਅਮੂਰਤ ਕਹਾਣੀ' ਕਹਿਣਾ ਵਧੇਰੇ ਉਚਿਤ ਸਮਝਦਾ ਹਾਂ ਕਿਉਂਕਿ ਇਹ ਬਿਆਨੀ ਨਹੀਂ ਜਾ ਸਕਦੀ, ਪਰ ਇਹ ਸਦਾ ਹੀ ਕਾਲਕ੍ਰਮਕ ਹੁੰਦੀ ਹੈ। ਇਹ ਹੈ ਕੀ? ਇਹ ਵਿਸ਼ਲੇਸ਼ਣ ਲਈ ਸਿਰਜਿਆ ਇਕ ਪੈਰਾਡਾਈਮ ਹੈ। ਇਸਦੀ ਵਿਸਤ੍ਰਿਤ ਪਰਿਭਾਸ਼ਾ ਬਾਰੇ ਇਕ ਤਾਂ ਵਿਦਵਾਨ ਇਕਮੱਤ ਨਹੀਂ ਹਨ, ਤੇ ਦੂਸਰਾ ਇਹ ਮਸਲਾ ਇਸ ਨਿਬੰਧ ਦੇ ਖੇਤਰ ਵਿਚ ਨਹੀਂ ਹੈ। ਸੋ ਅੱਗੇ ਤੋਂ ਆਪਾਂ ਲਿਖਤੀ ਕਹਾਣੀ ਦੀ ਹੀ ਗੱਲ ਕਰਾਂਗੇ।

ਆਧੁਨਿਕ ਸਮੇਂ ਵਿਚ ਇਕਹਿਰੇ ਅਰਥ ਵਾਲੀ ਕਹਾਣੀ ਬਹੁਤ ਘੱਟ ਪ੍ਰਵਾਣਤ ਹੈ।



ਸ਼ਬਦਾਂ ਦੀ ਉਪਰਲੀ ਸਤਹ ਉੱਤੇ ਕਹਾਣੀ ਦਾ ਇਕ ਅਰਥ ਹੋਵੇ ਅਤੇ ਉਸੇ ਹੀ ਸਤਹ ਹੇਠਾਂ ਡੂੰਘੇਰਾ ਤੇ ਵਧੇਰੇ ਸਾਰਥਕ ਹੋਰ ਅਰਥ। ਕਹਾਣੀਕਾਰ ਦਾ ਕਾਰਜ ਘਟਨਾਵਾਂ ਰਾਹੀਂ ਪਾਠ ਤੇ ਪਾਠਕ ਵਿਚਕਾਰ ਅਨੁਭਵਾਤਮਕ ਸਾਂਝ ਪੈਦਾ ਕਰਨਾ ਹੈ। ਕਹਾਣੀ ਦਾ ਚੋਖਾ ਹਿੱਸਾ ਪਾਠਕ ਦੇ ਅਨੁਮਾਨ ਜਾਂ ਕਿਆਸ ਲਈ ਛੱਡ ਦਿੱਤਾ ਜਾਂਦਾ ਹੈ।

ਕਹਾਣੀ ਦਾ ਸੁਭਾਅ ਸੰਗਾਊ ਹੈ। ਇਹ ਸਿੱਧੀ ਗੱਲ ਕਹਿਣ ਤੋਂ ਸ਼ਰਮਾਉਂਦੀ ਹੈ। ਇਹ ਉੱਚਾ ਨਹੀਂ ਬੋਲਦੀ, ਕਾਨਾਫੂਸੀ ਕਰਦੀ ਹੈ। ਸ਼ਬਦਾਂ ਦਾ ਲਿਬਾਸ ਪਹਿਨਕੇ, ਇਹ ਪਾਠ ਦੀਆਂ ਸਤਰਾਂ ਉੱਤੇ ਨਹੀਂ, ਸਤਰਾਂ ਵਿਚਕਾਰ ਵਿਚਰਦੀ ਹੈ।

ਕਹਾਣੀ ਪਰਿਭਾਸ਼ਤ ਕਰਨ ਲਈ ਸ਼ਾਇਦ ਇਹ ਜਾਣਨਾ ਸਹਾਇਕ ਹੋਵੇ ਕਿ ਕਹਾਣੀ ਕੀ ਨਹੀਂ ਹੈ? ਕਹਾਣੀ ਸਿਰ 'ਚ ਮਾਰਿਆ ਸੋਟਾ ਨਹੀਂ, ਤਪਦੇ ਮੱਥੇ 'ਤੇ ਪਈ ਪਾਣੀ ਦੀ ਠੰਢੀ ਫੁਹਾਰ ਹੈ; ਇਹ ਖ਼ਬਰ ਨਹੀਂ, ਰਹੱਸ ਹੈ; ਪ੍ਰਚਾਰ ਨਹੀਂ, ਸੰਕੇਤ ਹੈ; ਰੌਲਾ ਨਹੀਂ, ਸੰਗੀਤ ਹੈ; ਧੂਤੂ ਨਹੀਂ, ਬੰਸਰੀ ਹੈ। ਖ਼ਬਰਾਂ, ਪ੍ਰਚਾਰਾਂ, ਰੌਲਿਆਂ, ਅਤੇ ਧੂਤੂਆਂ ਲਈ ਸਾਡੇ ਕੋਲ ਕਹਾਣੀ ਤੋਂ ਵਧੇਰੇ ਉਚਿਤ ਸਾਧਨ ਹਨ: ਅਖ਼ਬਾਰ, ਟੀਵੀ, ਰੇਡੀਓ, ਨਿਊਜ਼ ਮੈਗਜ਼ੀਨ, ਭਾਸ਼ਣ ...

**ਕਲਾ:**

ਕਹਾਣੀ ਕਲਾ ਲਈ ਪੰਜਾਬੀ ਸ਼ਬਦ-ਭੰਡਾਰ ਵਿਚ ਇਕ ਸ਼ਬਦ ਹੈ 'ਕਥਾਕਾਰੀ'।ਇਹ ਸ਼ਬਦ ਇਕ ਸਰੋਤ ਨੇ ਇਉਂ ਬਿਆਨ ਕੀਤਾ ਹੈ: ਕਥਾਕਾਰੀ--(The) art of profession of writing stories or of delivering discourses.[2]

ਕਥਾਕਾਰੀ ਕੀ ਹੈ? ਇਹ ਸਮਝਣ ਲਈ ਕਹਾਣੀ ਦੀ ਪ੍ਰਚਲਤ ਪਰਿਭਾਸ਼ਾ ਦੀ ਜਾਣਕਾਰੀ ਸਾਡੀ ਸਹਾਇਤਾ ਕਰਦੀ ਹੈ। ਪਰਿਭਾਸ਼ਾ ਬਹੁਤ ਸਾਰੀਆਂ ਕਹਾਣੀਆਂ ਦੇ ਅਧਿਅਨ ਪਿੱਛੋਂ ਹੀ, ਉਹਨਾਂ ਦੀਆਂ ਸਾਂਝੀਆਂ ਵਿਸ਼ੇਸ਼ਤਾਵਾਂ ਮੁੱਖ ਰੱਖ ਕੇ, ਸਿਰਜੀ ਜਾ ਸਕਦੀ ਹੈ। ਇਹੀ ਵਿਸ਼ੇਸ਼ਤਾਵਾਂ ਕਹਾਣੀ ਕਲਾ ਸਮਝਣ ਦਾ ਆਧਾਰ ਬਣਦੀਆਂ ਹਨ। ਸਫਲ ਕਹਾਣੀ ਦੇ ਸ੍ਰੇਸ਼ਟ ਗੁਣ ਇਸ ਪ੍ਰਕਾਰ ਹਨ:

- ਆਰੰਭ ਚੁਸਤ ਹੋਣਾ।
- ਆਰੰਭ ਅੰਤਲੀ ਘਟਨਾ ਦੇ ਨੇੜੇ-ਤੇੜੇ ਹੋਣਾ।
- ਪਾਤਰਾਂ ਦੀ ਗਿਣਤੀ ਸੀਮਤ ਹੋਣੀ।
- ਥੋੜ੍ਹਾ ਜਾਂ ਸੀਮਤ ਸਮਾਂ ਤਹਿ ਕਰਨਾ।
- ਆਮ ਕਰਕੇ ਇੱਕੋ ਸਮੱਸਿਆ ਬਾਰੇ ਹੋਣਾ।
- ਅਕਸਰ ਇੱਕੋ ਪਾਤਰ ਦੀ ਚੇਤਨਤਾ ਵਿਕਸਤ ਹੋਣੀ।

ਕਹਾਣੀ ਦੀ ਬਣਤਰ ਦੇ ਮੁੱਖ ਪਹਿਲੂ ਇਹ ਹਨ: ਕਥਾਨਕ ਜਾਂ ਗੋਂਦ (plot), ਪਾਤਰ, ਦ੍ਰਿਸ਼ਟੀਕੋਣ (point of view), ਦ੍ਰਿਸ਼ਪਟ (setting), ਅਤੇ ਵਿਸ਼ਾ-ਵਸਤੂ (theme)। ਆਓ ਹੁਣ ਇਹ ਸਾਰੇ ਪਹਿਲੂ ਵਾਰੀ ਵਾਰੀ ਵਿਚਾਰੀਏ:

(1) **ਕਥਾਨਕ**: ਇਹ ਘਟਨਾਵਾਂ ਦੀ ਕਾਰਨਵਾਦੀ ਕੜੀ ਹੈ। ਕਹਾਣੀ ਵਿਚ ਜੋ ਵੀ ਵਾਪਰਦਾ ਹੈ, ਕਾਰਨ, ਮੰਤਵ, ਜਾਂ ਉਤੇਜਨਾ ਬਿਨਾਂ ਨਹੀਂ ਵਾਪਰਦਾ। ਕਥਾਨਕ ਪਾਠਕ ਨੂੰ ਅਜਿਹੇ ਮੰਤਵ, ਪ੍ਰਯੋਜਨ, ਜਾਂ ਕਾਰਨ ਸਮਝਣ ਵਿਚ ਸਹਾਈ ਹੁੰਦਾ ਹੈ। ਅਜਿਹੀ ਸਮਝ ਹੀ ਕਥਾਨਕ ਦੀ ਚਾਲਕ-ਸ਼ਕਤੀ ਹੈ। ਇਹ ਚਾਲਕ-ਸ਼ਕਤੀ ਜਿੰਨੀ ਪ੍ਰਬਲ ਹੈ, ਪਾਠਕ ਕਹਾਣੀ ਨਾਲ ਓਨਾ ਹੀ ਵਧੇਰੇ ਜੁੜਿਆ ਰਹਿੰਦਾ ਹੈ। ਕਥਾਨਕ ਦੇ ਪ੍ਰਮੁੱਖ ਤੱਤ ਇਹ ਹਨ:

- **ਤਸ਼ਰੀਹ ਜਾਂ ਵੇਰਵਾ**: ਇਹ ਅਜਿਹੀ ਜਾਣਕਾਰੀ ਹੈ ਜੋ ਪਾਠਕ ਨੂੰ ਕਹਾਣੀ ਸਮਝਣ ਦੇ ਸਮਰੱਥ ਬਣਾਉਂਦੀ ਹੈ।

• **ਉਲਝਣ:** ਇਹ ਉਹ ਉਤਪ੍ਰੇਰਕ (catalyst) ਹੈ ਜੋ ਘਟਨਾਵਾਂ ਜਾਂ ਪਾਤਰਾਂ ਵਿਚਕਾਰ ਵਿਰੋਧ ਉਤਪੰਨ ਕਰਦਾ ਹੈ।

• **ਸਿਖਰ:** ਵਿਰੋਧ ਜਾਂ ਸੰਕਟ ਦਾ ਸਿਖਰ, ਜਿੱਥੇ ਕਹਾਣੀ ਦੇ ਕ੍ਰਮ-ਕਾਰਜ (action) ਵਿਚ ਮੋੜ ਪੈਂਦਾ ਹੈ ਅਤੇ ਪਾਤਰ ਉਲਝਣ ਸੁਲਝਾਉਣ ਦਾ ਉਪਰਾਲਾ ਕਰਦੇ ਹਨ।

• **ਨਿਪਟਾਰਾ:** ਘਟਨਾਵਾਂ ਦੀ ਉਹ ਲੜੀ ਹੈ ਜੋ ਕਹਾਣੀ ਸਮਾਪਤ ਕਰਨ ਵਿਚ ਸਹਾਈ ਹੁੰਦੀ ਹੈ।

**(2) ਪਾਤਰ:** ਪਾਤਰ ਜਾਂ ਪਾਤਰਾਂ ਤੋਂ ਭਾਵ ਹੈ ਉਹ ਲੋਕ ਜੋ ਕਹਾਣੀ 'ਚ ਵਸਦੇ ਹਨ। ਉਹ ਪੰਨੇ ਉੱਤੇ ਅਤੇ ਪਾਠਕਾਂ ਦੇ ਦਿਲਾਂ ਜਾਂ ਮਨਾਂ 'ਚ ਜਿਉਂਦੇ ਹਨ। ਉਹ ਹੱਡ-ਮਾਸ ਦੇ ਨਹੀਂ, ਸ਼ਬਦਾਂ ਦੇ ਹਨ। ਉਹ ਕਲਪਤ ਹਨ, ਜਿਹਨਾਂ ਦਾ ਕੋਈ ਦੁਨਿਆਵੀ ਵਜੂਦ ਨਹੀਂ, ਪਰ ਕਲਾਤਮਕਤਾ ਨਾਲ ਸਿਰਜੇ ਪਾਤਰ, ਕਹਾਣੀ ਪੜ੍ਹਦਿਆਂ, ਪਾਠਕਾਂ ਦੀਆਂ ਅੱਖਾਂ ਸਾਹਵੇਂ ਜ਼ਿੰਦਗੀ ਨਾਲ ਹੱਥੋਪਾਈ ਹੁੰਦੇ, ਸੁਪਨੇ ਸਿਰਜਦੇ, ਆਸਾਂ-ਨਿਰਾਸਾਂ ਭੋਗਦੇ, ਘਟਨਾਵਾਂ 'ਚੋਂ ਵਿਚਰਦੇ ਜਿਉਂਦੇ-ਜਾਗਦੇ ਬੰਦਿਆਂ ਵਾਂਗ ਸੁਰਜੀਤ ਹੋ ਜਾਣੇ ਚਾਹੀਦੇ ਹਨ--ਏਨੇ ਸੁਰਜੀਤ ਕਿ ਉਹਨਾਂ ਵਿਚੋਂ ਪਾਠਕਾਂ ਨੂੰ ਆਪਣਾ ਆਪ ਦਿਸਣ ਲੱਗ ਪਏ।

ਪਾਤਰਾਂ ਨੂੰ ਆਮ ਕਰਕੇ ਇਸ ਪ੍ਰਕਾਰ ਵੰਡਿਆ ਜਾਂਦਾ ਹੈ: ਨਾਇਕ (protagonist), ਖਲਨਾਇਕ (antagonist), ਇਕਪਰਤੀ (one-dimensional), ਬਹੁਪਰਤੀ ਜਾਂ ਗਤੀਸ਼ੀਲ (multi-dimensional or dynamic), ਤੇ ਗਤੀਹੀਣ (static)। ਪਾਤਰਾਂ ਪ੍ਰਤੀ ਇਕ ਹੋਰ ਵੀ ਗੱਲ ਜ਼ਰੂਰੀ ਹੈ: ਕਹਾਣੀ ਦੇ ਆਰੰਭ ਤੋਂ ਸਮਾਪਤੀ ਤਕ ਘੱਟੋ-ਘੱਟ ਨਾਇਕ ਦੇ, ਪਰ ਸੰਭਵ ਹੋ ਸਕੇ ਤਾਂ ਦੂਸਰੇ ਪਾਤਰਾਂ ਦੇ ਵੀ, ਵਿਚਾਰ/ਹਾਲਾਤ ਬਦਲ ਚੁੱਕੇ ਹੋਣੇ ਚਾਹੀਦੇ ਹਨ।

**(3) ਦ੍ਰਿਸ਼ਟੀਕੋਣ:** ਇਹ ਇਕ ਅਜਿਹਾ ਪਰਿਪੇਖ ਹੈ ਜਿਸ 'ਚੋਂ ਕਹਾਣੀ ਉਗਮਦੀ ਹੈ।ਹਰ ਕਹਾਣੀ ਦਾ ਕੋਈ ਨਾ ਕੋਈ ਕਥਾਵਾਚਕ ਹੈ। ਕਹਾਣੀ ਦੀ ਸੰਖੇਪਤਾ ਇਕ ਤੋਂ ਬਹੁਤੇ ਕਥਾਵਾਚਕ ਸਵੀਕਾਰ ਕਰਨ ਤੋਂ ਸੰਕੋਚ ਕਰਦੀ ਹੈ। ਕਥਾਵਾਚਕ ਉਹ ਆਵਾਜ਼ ਹੈ ਜੋ ਕਹਾਣੀ ਦੱਸਦੀ ਹੈ। ਲੇਖਕ ਕੇਵਲ ਮਾਧਿਅਮ ਹੈ। ਇਹ ਆਵਾਜ਼ ਲੇਖਕ ਦੀ ਨਿੱਜੀ ਆਵਾਜ਼ ਨਹੀਂ, ਕਹਾਣੀ ਦਾ ਇਕ ਤੱਤ ਹੈ। ਇਸ ਤੋਂ ਭਾਵ ਹੈ ਕਿ ਲੇਖਕ ਨੂੰ (ਅਤੇ ਅੱਗੋਂ ਪਾਠਕ ਨੂੰ) ਕਹਾਣੀ ਦੱਸਦਾ ਕੌਣ ਹੈ ਅਤੇ ਕਿਵੇਂ। ਇਸਨੂੰ ਦ੍ਰਿਸ਼ਟੀਕੋਣ ਇਸ ਲਈ ਕਿਹਾ ਜਾਂਦਾ ਹੈ ਕਿ ਕਥਾਵਾਚਕ ਹੀ ਘਟਨਾਵਾਂ ਨੂੰ ਦ੍ਰਿਸ਼ਟੀਗਤ ਕਰਨ ਦਾ ਕੋਣ ਨਿਸ਼ਚਤ ਕਰਦਾ ਹੈ। ਹੇਠਲੀ ਉਦਾਹਰਨ ਵੇਖਣਾ:

ਸ਼ਹਿਰ 'ਚੋਂ ਲੰਘਦੀਆਂ ਦੋ ਕਾਰਾਂ ਟਕਰਾਅ ਜਾਂਦੀਆਂ ਹਨ। ਤਿੰਨ ਆਦਮੀ ਸਾਈਡ-ਵਾਕ 'ਤੇ ਖੜ੍ਹੇ ਇਹ ਹਾਦਸਾ ਵੇਖਦੇ ਹਨ। ਸਬੱਬੀਂ, ਇਕ ਹੋਰ ਆਦਮੀ ਮੂਵੀ ਕੈਮਰੇ ਨਾਲ ਇਹ ਹਾਦਸਾ ਫਿਲਮ ਕਰ ਰਿਹਾ ਹੈ। ਇਕ ਆਦਮੀ ਵੀਹ-ਮੰਜ਼ਲੀ ਇਮਾਰਤ ਦੀ ਉਪਰਲੀ ਬਾਲਕੋਨੀ ਵਿਚ ਖੜ੍ਹਾ ਸਭ-ਕੁਝ ਵੇਖ ਰਿਹਾ ਹੈ। ਇਕ ਪੁਲਸੀਆ ਵੀ ਓਥੇ ਪਹੁੰਚ ਜਾਂਦਾ ਹੈ।

ਉਪਰੋਕਤ ਹਾਦਸਾ ਬਿਆਨ ਕਰਨ ਲਈ ਅੱਠ ਦ੍ਰਿਸ਼-ਦਰਸ਼ਕ ਹਨ, ਜੋ ਇਸਨੂੰ ਆਪਣੇ ਆਪਣੇ ਦ੍ਰਿਸ਼ਟੀ-ਬਿੰਦੂ ਤੋਂ ਵਾਪਰਦਾ ਵੇਖਦੇ ਹਨ। ਇਹ ਹਾਦਸਾ ਅੱਠ ਦ੍ਰਿਸ਼ਟੀਕੋਣਾਂ ਤੋਂ ਵਰਨਤ ਕੀਤਾ ਜਾ ਸਕਦਾ ਹੈ। ਲੇਖਕ ਲਈ ਇਹ ਫੈਸਲਾ ਇਕ ਮਹੱਤਵ-ਪੂਰਨ ਮਾਮਲਾ ਹੈ ਕਿ ਕਹਾਣੀ ਦੀ ਆਵਾਜ਼ ਕੌਣ ਹੋਵੇਗਾ। ਇਹ ਇੱਕੋ ਘਟਨਾ ਕਿਸ ਨੇ, ਕਿਸ ਨਜ਼ਰੀਏ ਤੋਂ, ਕਿਸ ਮੰਤਵ ਤੇ ਵਿਸਥਾਰ ਨਾਲ ਵੇਖੀ ਹੈ। ਇਹ ਫੈਸਲਾ ਕਹਾਣੀ ਦੀ ਸੁਰ, ਅਨੁਭਵ, ਅਤੇ ਅਰਥ ਨਿਰਧਾਰਤ ਕਰੇਗਾ। ਦ੍ਰਿਸ਼ਟੀਕੋਣ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਜਾਂਦਾ ਹੈ:[3]

**ਤੀਜਾ ਪੁਰਖ[4]:** ਤੀਜੇ ਪੁਰਖ ਦ੍ਰਿਸ਼ਟੀਕੋਣ ਵਿਚ ਇਕ ਬਾਹਰਲੀ ਆਵਾਜ਼ ਕਹਾਣੀ ਦੱਸਦੀ ਹੈ, ਕਹਾਣੀ ਦਾ ਕੋਈ ਪਾਤਰ ਨਹੀਂ, ਭਾਵੇਂ ਉਹ ਪਾਤਰ ਅਮੂਰਤ ਹੀ ਹੋਵੇ--ਜਿਵੇਂ ਭੂਤ-ਪ੍ਰੇਤ,



ਵਕਤ, ਕਿਸੇ ਚਿੱਤਰ ਵਿਚਲੀ ਸ਼ਖ਼ਸੀਅਤ, 'ਤੂੰ ਪਾਤਰ', ਆਦਿਕ। ਤੀਜਾ-ਪੁਰਖੀ ਕਥਾਵਾਚਕ ਘਟਨਾਵਾਂ ਅਤੇ ਪਾਤਰਾਂ ਬਾਰੇ ਜਿੰਨਾ ਚਾਹੇ ਜਾਣ ਸਕਦਾ ਹੈ। ਉਹ ਹਰ ਪਾਤਰ, ਹਰ ਘਟਨਾ ਬਾਰੇ ਸਭ-ਕੁਝ ਜਾਣ ਸਕਦਾ ਹੈ। ਉਸਨੂੰ ਹਰ ਪਾਤਰ ਦੇ ਹਰ ਅੰਤਰੀਵੀ ਭਾਵ ਦਾ ਗਿਆਨ ਹੋ ਸਕਦਾ ਹੈ। ਜੇ ਚਾਹੇ ਤਾਂ ਉਹ ਕੇਵਲ ਇਕ ਪਾਤਰ ਦੇ ਮਨੋਭਾਵ ਜਾਣਨਾ ਚੁਣ ਸਕਦਾ ਹੈ, ਕਿਸੇ ਹੋਰ ਪਾਤਰ ਦੇ ਨਹੀਂ। ਜੇ ਚਾਹੇ ਤਾਂ ਉਹ ਕੇਵਲ ਬਾਹਰੋਂ ਵੇਖੇ ਸੱਚ (ਪਾਤਰਾਂ ਦੇ ਮਨਾਂ ਵਿਚੋਂ ਨਹੀਂ) ਹੀ ਆਪਣੀ ਕਹਾਣੀ ਦਾ ਆਧਾਰ ਬਣਾ ਸਕਦਾ ਹੈ। ਇਸ ਦ੍ਰਿਸ਼ਟੀਕੋਣ ਵਾਲੀ ਕਹਾਣੀ, ਵਾਰਤਾਲਾਪ ਤੋਂ ਛੁੱਟ, ਸਦਾ ਹੀ ਭੂਤਕਾਲ ਵਿਚ ਲਿਖੀ ਜਾਂਦੀ ਹੈ।

ਇਸ ਦੀਆਂ ਅੱਗੋਂ ਹੇਠਲੀਆਂ ਤਿੰਨ ਉਪ-ਸ਼੍ਰੇਣੀਆਂ ਹਨ; ਉਪ-ਸ਼੍ਰੇਣੀ ਵੰਡ ਪਾਤਰਾਂ ਅਤੇ ਘਟਨਾਵਾਂ ਪ੍ਰਤੀ ਕਥਾਵਾਚਕ ਦੀ ਸਰਬੱਗਤਾ (omniscience) ਦੀ ਮਾਤਰਾ 'ਤੇ ਨਿਰਭਰ ਹੈ।

• **ਬਾਹਰਮੁਖੀ:** ਲੇਖਕ ਉਹੀ ਕੁਝ ਬਿਆਨ ਕਰਦਾ ਹੈ ਜੋ ਕਹਾਣੀ ਦੇ ਕ੍ਰਮ-ਕਾਰਜ[5] ਅਤੇ ਵਾਰਤਾਲਾਪ ਤੋਂ ਪਰਿਨਮਤ ਕੀਤਾ ਜਾ ਸਕਦਾ ਹੈ। ਪਾਤਰਾਂ ਦੀਆਂ ਸੋਚਾਂ ਅਤੇ ਭਾਵਨਾਵਾਂ ਦਾ ਕੋਈ ਜ਼ਿਕਰ ਨਹੀਂ ਕੀਤਾ ਜਾਂਦਾ। ਇਹ ਨਿਰਪੱਖ ਦ੍ਰਿਸ਼ਟੀਕੋਣ, ਵਿਡੀਓ ਕੈਮਰੇ ਵਾਂਗ, ਪਾਠਕ ਲਈ ਉਹੀ ਕੁਝ ਦ੍ਰਿਸ਼ਟੀਮਾਨ ਕਰਦਾ ਹੈ ਜੋ ਕੁਝ ਬਾਹਰੋਂ ਪ੍ਰਤੱਖ ਹੈ।

• **ਸਰਬ-ਗਿਆਤਾ:** ਇਹ ਦ੍ਰਿਸ਼ਟੀਕੋਣ ਹਰ ਪਾਤਰ ਅਤੇ ਪਾਤਰ-ਮਨਾਂ ਬਾਰੇ ਕਥਾਵਾਚਕ ਨੂੰ ਜਾਣੀ-ਜਾਣ, ਸਰਬੱਗ ਚੇਤਨਤਾ ਪ੍ਰਦਾਨ ਕਰਦਾ ਹੈ। ਕਥਾਵਾਚਕ ਆਪ ਕ੍ਰਮ-ਕਾਰਜ ਵਿਚ ਭਾਗ ਨਹੀਂ ਲੈਂਦਾ। ਇਕ ਬੇਲਾਗ, ਜਾਣੀ-ਜਾਣ ਆਵਾਜ਼ ਘਟਨਾਵਾਂ ਅਤੇ ਪਾਤਰਾਂ ਬਾਰੇ ਜੋ ਚਾਹੇ, ਜਿੰਨਾ ਚਾਹੇ ਪਾਠਕ ਨੂੰ ਦੱਸਦੀ ਹੈ। ਇਸ ਦ੍ਰਿਸ਼ਟੀਕੋਣ ਤੋਂ ਕਥਾਵਾਚਕ ਹਰ ਪਾਤਰ ਦੀਆਂ ਸੋਚਾਂ, ਸੁਪਨੇ ਅਤੇ ਮਨੋਭਾਵਾਂ ਦਾ ਕਹਾਣੀ ਦੀ ਲੋੜ ਅਨੁਸਾਰ ਸੰਪੂਰਨ ਬਿਆਨ ਕਰ ਸਕਦਾ ਹੈ। ਉਹ ਸੋਚਾਂ ਦੀ ਤਰਜਮਾਨੀ ਵੀ ਕਰ ਸਕਦਾ ਹੈ ਅਤੇ ਉਹਨਾਂ ਦੇ ਆਧਾਰ 'ਤੇ ਨਿਰਣੇ ਵੀ ਲੈ ਸਕਦਾ ਹੈ।

• **ਸੀਮਤ ਸਰਬ-ਗਿਆਤਾ:** ਇਸ ਦ੍ਰਿਸ਼ਟੀਕੋਣ ਵਿਚ ਸਰਬੱਗ ਚੇਤਨਤਾ ਆਮ ਕਰਕੇ ਕੇਵਲ ਇਕ ਪਾਤਰ ਤਕ ਹੀ ਸੀਮਤ ਰਹਿੰਦੀ ਹੈ। ਸਮੁੱਚੀ ਕਹਾਣੀ ਵਿਚ, ਕਥਾਵਾਚਕ ਕੇਵਲ ਇਕ ਪਾਤਰ ਦੇ ਮਨ ਦੀਆਂ ਹੀ ਜਾਣ ਸਕਦਾ ਹੈ, ਦੂਸਰਿਆਂ ਦੇ ਮਨਾਂ ਦੀਆਂ ਨਹੀਂ। ਜਾਂ ਇਹ ਵੀ ਹੋ ਸਕਦਾ ਹੈ ਕਿ ਲੇਖਕ ਨੂੰ ਕਿਸੇ ਇਕ ਦ੍ਰਿਸ਼ ਵਿਚਲੇ ਸਾਰੇ ਪਾਤਰਾਂ ਦੀਆਂ ਸੋਚਾਂ ਦਾ ਗਿਆਨ ਹੋਵੇ। ਪਰ ਇਹ ਦ੍ਰਿਸ਼ਟੀਕੋਣ ਉਸਨੂੰ ਨਾ ਤਾਂ ਸੋਚਾਂ ਤਰਜਮਾਨ ਕਰਨ ਦੀ ਅਤੇ ਨਾ ਹੀ ਉਹਨਾਂ ਦੇ ਆਧਾਰ 'ਤੇ ਕੋਈ ਫੈਸਲਾ ਲੈਣ ਦੀ ਖੁੱਲ੍ਹ ਬਖ਼ਸ਼ਦਾ ਹੈ।

ਸੀਮਤ ਸਰਬ-ਗਿਆਤਾ ਦ੍ਰਿਸ਼ਟੀਕੋਣ ਕਹਾਣੀ ਲਈ ਵਿਸ਼ੇਸ਼ ਕਰਕੇ ਉਪਯੋਗੀ ਹੈ। ਕਹਾਣੀ ਏਨੀ ਸੰਖੇਪ ਸਾਹਿਤਕ ਵਿਧਾ ਹੈ ਕਿ ਇਸ ਵਿਚ ਇਕ ਤੋਂ ਵੱਧ ਚੇਤਨਤਾਵਾਂ ਵਿਕਸਤ ਕਰਨ ਦੀ ਗੁੰਜਾਇਸ਼ ਨਹੀਂ।

**ਦੂਜਾ ਪੁਰਖ:** ਇਹ ਦ੍ਰਿਸ਼ਟੀਕੋਣ ਅਜੇ ਪ੍ਰਯੋਗਵਾਦੀ ਹੀ ਕਿਹਾ ਜਾ ਸਕਦਾ ਹੈ। ਕਥਾਵਾਚਕ ਸਿੱਧੇ ਤੌਰ 'ਤੇ ਕਹਾਣੀ "ਤੂੰ" ਪਾਤਰ ਨੂੰ ਦੱਸਦਾ ਹੀ ਨਹੀਂ, ਸਗੋਂ "ਤੂੰ" ਆਪ ਇਕ ਪਾਤਰ ਵਜੋਂ ਘਟਨਾਵਾਂ ਵਿਚ ਭਾਗ ਲੈਂਦਾ ਹੈ। ਉਦਾਹਰਨ: "ਤੂੰ ਮੇਰੀ ਗੱਲ ਨਹੀਂ ਮੰਨੀ। ਭਾਗ ਸਿਓਂ ਦੇ ਸੱਟ ਮਾਰਨੋਂ ਨਾ ਹੀ ਟਲਿਆ। ਹੁਣ ਤੈਨੂੰ ਜੇਲ੍ਹ 'ਚ ਅਕਲ ਆਊ।" ਉਪਰੋਕਤ ਵਾਕ ਵਿਚ "ਤੂੰ" ਪਾਤਰ ਕ੍ਰਮਸ਼ੀਲ ਹੈ। ਉਹ ਭਾਗ ਸਿੰਘ ਦੇ ਸੱਟ ਮਾਰਦਾ ਹੈ, ਜਿਸ ਕਰਕੇ ਉਸ 'ਤੇ ਮੁਕੱਦਮਾ ਚਲਦਾ ਹੈ ਅਤੇ ਉਹ ਜੇਲ੍ਹ ਭੁਗਤਣ ਦਾ ਭਾਗੀ ਬਣਦਾ ਹੈ। ਅੰਗਰੇਜ਼ੀ ਵਿਚ ਇਸ ਦ੍ਰਿਸ਼ਟੀਕੋਣ ਤੋਂ ਲਿਖੀਆਂ ਕੁਝ ਕਹਾਣੀਆਂ ਹੀ ਨਹੀਂ ਮਿਲਦੀਆਂ, ਸਗੋਂ 'ਜੇ ਮੈਕਇਨਰਨੀ' ਦਾ ਇਕ ਚਰਚਿਤ ਨਾਵਲ ਵੀ ਇਸਦੀ ਇਕ ਵਧੀਆ ਉਦਾਹਰਨ ਹੈ।[6]

**ਪਹਿਲਾ ਪੁਰਖ:** ਜਦ ਕੇਵਲ ਇਕ ਪਾਤਰ[7] ਆਪਣੇ ਮੂੰਹੋਂ ਆਪ ਕਹਾਣੀ ਦੱਸਦਾ ਹੈ ਤਾਂ

ਉਹ ਪਹਿਲੇ-ਪੁਰਖ ਦ੍ਰਿਸ਼ਟੀਕੋਣ ਤੋਂ ਦੱਸੀ ਕਹੀ ਜਾਂਦੀ ਹੈ। ਵਾਸਤਵ ਵਿਚ ਇਸੇ ਦ੍ਰਿਸ਼ਟੀਕੋਣ ਤੋਂ ਦੱਸੀ ਕਹਾਣੀ ਨੂੰ ਹੀ ਕਥਾਵਾਚਕ ਦੀ ਦੱਸੀ ਕਿਹਾ ਜਾਣਾ ਚਾਹੀਦਾ ਹੈ। ਪਹਿਲਾ-ਪੁਰਖ ਕਥਾਵਾਚਕ ਸਰਬ-ਗਿਆਤਾ ਨਹੀਂ ਹੋ ਸਕਦਾ। ਉਹ ਉਹੀ ਕੁਝ ਦੱਸ ਸਕਦਾ ਹੈ ਜੋ ਉਹ ਯਥਾਰਥਕ ਤੌਰ 'ਤੇ ਜਾਣ ਸਕਦਾ ਹੈ। ਸੰਭਵ ਹੈ ਉਸਦੀਆਂ ਦੱਸੀਆਂ ਘਟਨਾਵਾਂ ਨਿਰਪੱਖ ਜਾਂ ਭਰੋਸੇਯੋਗ ਨਾ ਹੋਣ। ਅੰਗਰੇਜ਼ੀ ਵਿਚ ਭਰੋਸੇਯੋਗ ਅਤੇ ਬੇਭਰੋਸੇਯੋਗ, ਦੂਹਾਂ ਤਰ੍ਹਾਂ ਦੇ, ਕਥਾਵਾਚਕਾਂ ਦੀ ਆਵਾਜ਼ ਵਿਚ ਲਿਖੀਆਂ ਕਹਾਣੀਆਂ ਮਿਲਦੀਆਂ ਹਨ।

**(4) ਦ੍ਰਿਸ਼ਪਟ:** ਦ੍ਰਿਸ਼ਪਟ ਕਹਾਣੀ ਦੇ ਕ੍ਰਮ-ਕਾਰਜ ਦੀ ਜਗ੍ਹਾ ਅਤੇ ਸਮਾਂ ਹੈ, ਘਟਨਾਵਾਂ ਦਾ ਚੌਰਸਤਾ। ਇਹ ਅਜਿਹੀ ਥਾਂ ਹੈ ਜਿੱਥੇ ਘਟਨਾਵਾਂ ਦ੍ਰਿਸ਼ਟ ਹੁੰਦੀਆਂ ਹਨ, ਜਿੱਥੋਂ ਕਥਾਵਾਚਕ ਵੇਖਦਾ ਹੈ ਕਿ ਕੌਣ ਆ ਰਿਹਾ ਹੈ, ਕੌਣ ਜਾ ਰਿਹਾ ਹੈ, ਅਤੇ ਕੌਣ ਓਥੇ ਪਹਿਲਾਂ ਹੀ ਹਾਜ਼ਰ ਸੀ; ਕੌਣ ਕੀ ਕਹਿ ਰਿਹਾ ਹੈ; ਕੌਣ ਕੀ ਸੁਣ ਰਿਹਾ ਹੈ: ਕੌਣ ਕੀ ਕਰ ਰਿਹਾ ਹੈ; ਕੌਣ ਕਿਸਨੂੰ ਕੀ ਕਰ ਰਿਹਾ ਹੈ, ਆਦਿ। ਯਾਦਗਾਰੀ ਕਹਾਣੀਆਂ ਅਕਸਰ ਅਜਿਹੇ ਦ੍ਰਿਸ਼ਪਟ 'ਚੋਂ ਜਨਮਦੀਆਂ ਹਨ ਜਿਸਦਾ ਕਥਾਵਾਚਕ ਕੇਵਲ ਦ੍ਰਿਸ਼ ਹੀ ਨਹੀਂ ਜਾਣਦਾ ਸਗੋਂ ਉਸਦੀਆਂ ਧੁਨੀਆਂ, ਰੰਗਾਂ, ਮਹਿਕਾਂ, ਕਦਰਾਂ-ਕੀਮਤਾਂ ਵੀ ਪਛਾਣਦਾ ਹੈ। ਦ੍ਰਿਸ਼ਪਟ ਦੀ ਮਹੱਤਤਾ ਸੰਬੰਧੀ, ਅਮਰੀਕਾ ਦੀ ਇਕ ਪ੍ਰਸਿੱਧ ਕਹਾਣੀਕਾਰ, ਓਡੋਰਾ ਵੈੱਲਟੀ, ਦਾ ਇਕ ਕਥਨ ਪੇਸ਼ ਹੈ:

"ਹਰ ਕਹਾਣੀ ਜੇ ਆਪਣੇ ਪਾਤਰ ਤੇ ਕਥਾਨਕ ਉਠਾ ਕੇ ਕਿਸੇ ਹੋਰ ਥਾਂ ਜਾ ਕੇ ਵਾਪਰੇ ਤਾਂ ਉਹ ਕੋਈ ਹੋਰ ਕਹਾਣੀ ਹੋਵੇਗੀ, ਜੋ ਪਛਾਣੀ ਵੀ ਨਹੀਂ ਜਾ ਸਕੇਗੀ।"

**(5) ਵਿਸ਼ਾ-ਵਸਤੂ:** ਇਹ ਕਹਾਣੀ ਦਾ ਅਰਕ, ਸਾਰ, ਜਾਂ ਮੁੱਖ ਉਦੇਸ਼ ਹੈ। ਲੇਖਕ ਇਸਨੂੰ ਬਿਆਨ ਨਹੀਂ ਕਰਦਾ। ਪਾਠਕ ਇਸਨੂੰ ਪਾਤਰਾਂ ਦੇ ਪਰਸਪਰ ਸੰਬੰਧਾਂ, ਘਟਨਾਵਾਂ, ਲਿਖਣ-ਸ਼ੈਲੀ, ਅਤੇ ਦ੍ਰਿਸ਼ਪਟ 'ਚੋਂ ਆਪ ਕਸ਼ੀਦ ਕਰਦਾ ਹੈ। ਲੇਖਕ ਦਾ ਕਰਤੱਵ ਕੋਈ ਸਾਂਝੀ ਭੂਮੀ ਲੱਭਕੇ, ਪਾਤਰਾਂ ਦੇ ਮਨੋਭਾਵਾਂ ਨਾਲ ਪਾਠਕ ਦਾ ਸੰਪਰਕ ਪੈਦਾ ਕਰਨਾ ਹੈ। ਇਹ ਸੰਪਰਕ ਜਿੰਨੀ ਸ਼ਿੱਦਤ ਨਾਲ ਪੈਦਾ ਹੋ ਸਕੇਗਾ, ਕਹਾਣੀ ਓਨੀ ਹੀ ਯਾਦਗਾਰੀ ਹੋਵੇਗੀ।

**ਵਿਧੀ:**

ਉਪਰੋਕਤ ਵਰਨਤ ਕੀਤੀ ਕਹਾਣੀ ਜਿਹੀ ਕਹਾਣੀ ਕਿਸ ਤਰ੍ਹਾਂ ਸਿਰਜੀ ਜਾ ਸਕਦੀ ਹੈ? ਕਹਾਣੀ ਲਿਖਣਾ ਕਹਾਣੀ ਦੀ ਪਰਿਭਾਸ਼ਾ ਦਾ ਮੁਥਾਜ ਨਹੀਂ; ਪਰਿਭਾਸ਼ਾ ਤਾਂ ਕਹਾਣੀ ਲਿਖੇ ਜਾਣ ਤੋਂ ਬਾਅਦ ਘੜੀ ਗਈ ਹੈ। ਸਿਰਜਣਾਤਮਕ ਰਚਨਾ ਮੌਲਕ ਕਾਰਜ ਹੈ, ਜੋ ਕਿਸੇ ਫਾਰਮੂਲੇ 'ਤੇ ਆਧਾਰਤ ਨਹੀਂ ਹੋਣਾ ਚਾਹੀਦਾ। ਫਿਰ ਵੀ ਹੇਠਲੇ ਕੁਝ ਨੁਕਤੇ ਧਿਆਨ ਵਿਚ ਰੱਖਣਾ ਸਹਾਈ ਹੋ ਸਕਦਾ ਹੈ:

**(1) ਆਕਰਸ਼ਕ ਅਰੰਭ:** ਅੱਜ ਦੀ ਦੁਨੀਆਂ ਵਿਚ ਮਨੋਰੰਜਨ ਦੇ ਸਾਧਨ ਵਧ ਰਹੇ ਹਨ ਪਰ ਵਿਹਲਾ ਸਮਾਂ ਘਟ ਰਿਹਾ ਹੈ। ਨਾਲ ਨਾਲ ਪਾਠਕ ਦਾ ਧਿਆਨ-ਵਕਫਾ (attention-span) ਵੀ ਛੋਟਾ ਹੁੰਦਾ ਜਾ ਰਿਹਾ ਹੈ। ਪੜ੍ਹਨ ਲਈ ਮੈਗਜ਼ੀਨਾਂ ਅਤੇ ਪੁਸਤਕਾਂ ਦੀ ਗਿਣਤੀ ਵਧੀ ਜਾ ਰਹੀ ਹੈ। ਅਜਿਹੇ ਵਾਤਾਵਰਨ ਵਿਚ, ਪਾਠਕ ਦੇ ਸਮੇਂ ਅਤੇ ਧਿਆਨ ਲਈ ਲੇਖਕ ਦਾ ਕੰਮ ਦਿਨੋ-ਦਿਨ ਔਖਾ ਹੋਈ ਜਾ ਰਿਹਾ ਹੈ। ਸੋ ਇਹ ਜ਼ਰੂਰੀ ਹੈ ਕਿ ਕਹਾਣੀ ਦਾ ਪਹਿਲਾ ਵਾਕ ਹੀ ਪਾਠਕ ਦੇ ਧਿਆਨ ਨੂੰ ਕੁੰਡੀ ਲਾ ਲਵੇ--ਵਾਕ ਜਿਹੜਾ ਪਾਠਕ ਨੂੰ ਕਹਾਣੀ 'ਚ 'ਦਾਖਲ' ਹੋਣ ਲਈ ਉਤਪ੍ਰੇਰਕ ਬਣੇ। ਪਹਿਲੇ ਵਾਕ ਦਾ ਮੁੱਖ ਕਰਤੱਵ ਪਾਠਕ ਨੂੰ ਦੂਜਾ ਵਾਕ ਪੜ੍ਹਨ ਲਈ ਪ੍ਰੇਰਨਾ ਹੈ, ਦੂਜੇ ਦਾ ਤੀਜਾ ਵਾਕ ਪੜ੍ਹਨ ਲਈ... ਅਤੇ ਪਹਿਲੇ ਪੈਰੇ ਦਾ, ਦੂਜਾ ਪੈਰਾ ਪੜ੍ਹਨ ਲਈ, ਇਤਿਆਦਿ। ਇਹ ਸਿਲਸਲਾ ਇਸੇ ਪ੍ਰਕਾਰ ਚਲਦੇ ਰਹਿਣਾ ਚਾਹੀਦਾ ਹੈ, ਜਦੋਂ ਤਕ ਪਾਠਕ ਅੰਤਲਾ ਸ਼ਬਦ ਨਹੀਂ ਪੜ੍ਹ ਲੈਂਦਾ।

**(2) ਯਾਦਗਾਰੀ ਪਾਤਰ:** ਲੇਖਕ ਨੂੰ ਆਪਣੇ ਪਾਤਰਾਂ ਬਾਰੇ ਕੇਵਲ ਜਾਣਕਾਰੀ



ਹਾਸਲ ਕਰਨ ਦੀ ਹੀ ਲੋੜ ਨਹੀਂ, ਉਹਨਾਂ ਨੂੰ ਮਾਨਸਿਕ ਤੌਰ 'ਤੇ ਖ਼ੁਦ ਜਾਣਨ ਦੀ ਲੋੜ ਹੈ। ਤੁਸੀਂ ਕਿਸੇ ਬੰਦੇ (ਪਾਤਰ) ਬਾਰੇ ਜਾਣਕਾਰੀ ਤਾਂ ਤੀਜੀ ਧਿਰ ਜਾਂ ਕਿਸੇ ਹੋਰ ਸਰੋਤ ਤੋਂ ਵੀ ਪ੍ਰਾਪਤ ਕਰ ਸਕਦੇ ਹੋ, ਪਰ ਇਸਦਾ ਭਾਵ ਇਹ ਤਾਂ ਨਹੀਂ ਕਿ ਤੁਸੀਂ ਉਸਨੂੰ 'ਜਾਣਦੇ' ਹੋ। ਕਿਸੇ ਵਿਅਕਤੀ ਬਾਰੇ ਤੁਹਾਨੂੰ ਜੋ ਜਾਣਕਾਰੀ ਉਸਨੂੰ ਆਪ ਜਾਣਨ ਉਪਰੰਤ ਮਿਲ ਸਕਦੀ ਹੈ, ਉਹ ਕਿਸੇ ਬਿਗਾਨੀ ਧਿਰ ਤੋਂ ਨਹੀਂ ਮਿਲ ਸਕਦੀ। ਪਾਤਰਾਂ ਬਾਰੇ ਜਿੰਨਾ ਕੁਝ ਕਹਾਣੀ ਵਿਚ ਬਿਆਨ ਕਰਨਾ ਹੈ, ਲੇਖਕ ਨੂੰ ਉਹਨਾਂ ਬਾਰੇ ਉਸਤੋਂ ਵੀ ਬਹੁਤ ਵੱਧ ਜਾਣਨ ਦੀ ਲੋੜ ਹੈ।

ਸਾਰਥਕ ਪਾਤਰ ਉਹਨਾਂ ਦੀ ਦਰਸ਼ਨੀ ਝਲਕ; ਘਟਨਾਵਾਂ 'ਚੋਂ ਵਿਚਰਦਿਆਂ, ਉਹਨਾਂ ਦੇ ਆਚਰਨ ਦਾ ਪਰਦਰਸ਼ਨ; ਅਤੇ ਉਹਨਾਂ ਦੇ ਮਨਾਂ 'ਚ ਦਾਖਲ ਹੋ ਕੇ, ਉਹਨਾਂ ਦੇ ਸੁਪਨੇ, ਡਰ, ਯਾਦਾਂ, ਤੇ ਉਮੀਦਾਂ ਚਿੱਤਰਤ ਕਰਨ ਨਾਲ ਹੀ ਸਿਰਜੇ ਜਾ ਸਕਦੇ ਹਨ। ਅਜਿਹੇ ਪਾਤਰ ਹੀ ਪਾਠਕ ਦੀ ਸਿਮਰਤੀ ਦਾ ਅੰਗ ਬਣ ਸਕਦੇ ਹਨ। ਅਸਾਧਾਰਨ ਜਾਂ ਨਿਰਾਲੇ ਪਾਤਰ ਪਾਠਕ ਦੀ ਯਾਦ ਵਿਚ ਸੌਖ ਨਾਲ ਸਮੋ ਜਾਂਦੇ ਹਨ, ਅਤੇ ਸਮੋਏ ਰਹਿੰਦੇ ਹਨ। ਇਸ ਸੰਬੰਧ ਵਿਚ ਮੈਨੂੰ ਸਮਰਸੈੱਟ ਮਾਮ ਦਾ ਇਕ ਟੋਟਕਾ ਯਾਦ ਆ ਗਿਆ। ਉਹ ਇਕ ਵਾਰ ਸਿੰਘਾਪੁਰ ਤੋਂ ਪਰਤਿਆ ਤਾਂ ਕਿਸੇ ਪੱਤਰਕਾਰ ਨੇ ਪੁੱਛਿਆ, "ਕੀ ਤੁਸੀਂ ਹੁਣ ਸਿੰਘਾਪੁਰ ਦੇ ਲੋਕਾਂ ਬਾਰੇ ਵੀ ਕਹਾਣੀਆਂ ਲਿਖੋਗੇ?"

"ਨਹੀਂ, ਹਰਗਿਜ਼ ਨਹੀਂ।" ਮਾਮ ਨੇ ਕਿਹਾ।

"ਕਿਉਂ ਨਹੀਂ?"

"ਇਸ ਲਈ ਕਿ ਓਥੋਂ ਦੇ ਬੰਦੇ ਬਹੁਤ ਸਾਧਾਰਨ (normal) ਹਨ।"

**(3) ਚੁਸਤ, ਸਾਰਥਕ ਵਾਰਤਾਲਾਪ:** ਵਾਰਤਾਲਾਪ ਪਾਤਰਾਂ ਵਿਚਕਾਰ ਸਿੱਧਾ ਸੰਬੋਧਨ ਹੈ। ਵਾਰਤਾਲਾਪ ਲਿਖਦਿਆਂ ਲੇਖਕ ਆਪਣਾ ਭਾਵ ਪ੍ਰਗਟਾਉਣ ਵਿਚ ਅਨਿਸ਼ਚਤ ਨਹੀਂ ਜਾਪਣਾ ਚਾਹੀਦਾ। ਉਦਾਹਰਨ ਵਜੋਂ ਉਹ ਇਹ ਨਾ ਸੋਚੇ ਕਿ ਵਾਰਤਾਲਾਪ ਪੜ੍ਹਦਿਆਂ ਸ਼ਾਇਦ ਪਾਠਕ ਆਵਾਜ਼ ਦੀ ਸੁਰ (tone) ਨਾ ਸੁਣ ਸਕੇ, ਨਿਹਿਤ ਅਰਥ ਨਾ ਸਮਝ ਸਕੇ। ਅਜਿਹੀ ਅਨਿਸ਼ਚਤਤਾ ਸਰ ਕਰਨ ਲਈ ਲੇਖਕ ਅਕਸਰ ਵਾਰਤਾਲਾਪ ਦਾ ਵਿਖਿਆਨ ਕਰਨ ਲੱਗ ਪੈਂਦਾ ਹੈ। ਪਹਿਲਾਂ ਉਹ ਪਾਤਰ ਦੇ ਮੂੰਹੋਂ ਕੁਝ ਅਖਵਾਉਂਦਾ ਹੈ ਅਤੇ ਫਿਰ ਪਾਠਕ ਲਈ ਉਸਦੀ ਵਿਆਖਿਆ ਕਰਦਾ ਹੈ ਕਿ ਵਾਰਤਾਲਾਪ ਕਿਸ ਸੁਰ, ਕਿਸ ਮੂਡ, ਕਿਸ ਮੰਤਵ ਨਾਲ ਕਿਹਾ ਗਿਆ ਹੈ। ਕਈ ਵਾਰ ਇਹ ਵਿਆਖਿਆ, ਵਾਰਤਾਲਾਪ ਪਿੱਛੋਂ, ਇਕ ਹੋਰ ਵਾਕ ਲਿਖ ਕੇ ਕੀਤੀ ਜਾਂਦੀ ਹੈ ਤੇ ਕਈ ਵਾਰ ਵਿਸ਼ੇਸ਼ਣ, ਕਿਰਿਆ, ਜਾਂ ਕਿਰਿਆ-ਵਿਸ਼ੇਸ਼ਣ ਵਰਤ ਕੇ।

ਅਸਲ ਵਿਚ, ਲੇਖਕ ਦੀ ਉਪਰੋਕਤ ਮੁਸ਼ਕਲ ਦਾ ਕਾਰਨ ਵਾਰਤਾਲਾਪ ਦੀ ਸ਼ਾਬਦਿਕ ਕਮਜ਼ੋਰੀ ਜਾਂ ਸ਼ਿੱਦਤ ਦੀ ਘਾਟ ਹੈ। ਇਸ ਪ੍ਰਤੀ ਹੁਣੇ ਹੀ ਮੈਂ ਕੁਝ ਉਦਾਹਰਨਾਂ ਪੇਸ਼ ਕਰਾਂਗਾ, ਪਰ ਪਹਿਲਾਂ ਇਕ ਗੱਲ ਸੰਬੰਧਤ-ਸ਼ਬਦਾਵਲੀ ਬਾਰੇ ਵੀ ਕਰ ਲਈਏ। ਹੇਠਲੇ ਕਥਨ ਦੇ ਦੋ ਹਿੱਸੇ, (ੳ) ਤੇ (ਅ) ਵੇਖਣਾ:

(ੳ) "ਤੈਨੂੰ ਅੰਦਰ ਆਉਣ ਤੋਂ ਪਹਿਲਾਂ ਬੂਹਾ ਖੜਕਾਉਣਾ ਚਾਹੀਦਾ ਸੀ," (ਅ) ਸਰਪੰਚ ਨੇ ਕਿਹਾ। ਉਪਰੋਕਤ ਵਾਕ ਦਾ ਭਾਗ (ੳ) ਵਾਰਤਾਲਾਪ ਹੈ, ਤੇ (ਅ) ਨਾਂ-ਲਗਾਈ (attribution)[8]। ਨਾਂ-ਲਗਾਈ ਦਾ ਕੇਵਲ ਇਕ ਹੀ ਕਰਤੱਵ ਹੈ: ਇਹ ਦੱਸਣਾ ਕਿ ਬੋਲ ਕੌਣ ਰਿਹਾ ਹੈ। ਹੁਣ ਇਕ ਅਜਿਹੀ ਉਦਾਹਰਨ ਵੇਖੋ ਜਿਸ ਵਿਚ ਨਾਂ-ਲਗਾਈ ਕੇਵਲ ਬੋਲ ਰਹੇ ਪਾਤਰ ਦੀ ਪਛਾਣ ਲਈ ਹੀ ਨਹੀਂ, ਸਗੋਂ ਵਿਆਖਿਆ ਲਈ ਵੀ ਵਰਤੀ ਗਈ ਹੈ:

"ਤੈਨੂੰ ਅੰਦਰ ਆਉਣ ਤੋਂ ਪਹਿਲਾਂ ਬੂਹਾ ਖੜਕਾਉਣਾ ਚਾਹੀਦਾ ਸੀ," ਸਰਪੰਚ ਨੇ ਗੁੱਸੇ ਵਿਚ ਲੋਹਾ-ਲਾਖਾ ਹੋ ਕੇ ਨੌਕਰ ਨੂੰ ਤਾੜਿਆ। ... ਲੇਖਕ ਏਥੇ 'ਸਰਪੰਚ ਨੇ ਗੁੱਸੇ ਵਿਚ ਲੋਹਾ-ਲਾਖਾ ਹੋ ਕੇ ਨੌਕਰ ਨੂੰ ਤਾੜਿਆ' ਲਿਖਕੇ ਵਾਰਤਾਲਾਪ ਦੀ ਵਿਆਖਿਆ ਕਰ ਰਿਹਾ ਹੈ। ਦੂਜੇ ਸ਼ਬਦਾਂ

ਵਿਚ, ਉਹ ਪਾਠਕ ਲਈ ਸਰਪੰਚ ਦੀ ਸੁਰ ਅਤੇ ਉਸਦਾ ਮੂਡ ਬਿਆਨ ਕਰ ਰਿਹਾ ਹੈ। ਪਰ ਇਸਦੀ ਲੋੜ ਕਿਉਂ ਪਈ? ਲੋੜ ਪਈ ਵਾਰਤਾਲਾਪੀ ਸ਼ਿੱਦਤ ਦੀ ਘਾਟ ਕਰਕੇ। ਇਸ ਵਿਆਖਿਆ ਨਾਲ ਜੋ ਹਾਲ (ਜਾਂ ਬੇਹਾਲ) ਵਿਚਾਰੀ ਨਾਂ-ਲਗਾਈ ਦੇ ਕਰਤੱਵ ਦਾ ਹੋਇਆ ਹੈ ਉਸ ਬਾਰੇ ਵੀ ਸੋਚਣਾ। ... ਆਓ ਹੁਣ ਉਪਰੋਕਤ ਵਾਰਤਾਲਾਪ ਵੱਖਰੀ ਤਰ੍ਹਾਂ ਲਿਖ ਕੇ ਵੇਖੀਏ।

"ਉਏ ਬੁੱਧੂਆ, ਤੈਨੂੰ ਕਿਸੇ ਭੜੂਏ ਨੇ ਏਨੀ ਵੀ ਮੱਤ ਨਹੀਂ ਦਿੱਤੀ ਕਿ ਅੰਦਰ ਆਉਣ ਤੋਂ ਪਹਿਲਾਂ ਬੂਹਾ ਖੜਕਾਉਣਾ ਚਾਹੀਦਾ ਹੈ," ਸਰਪੰਚ ਨੇ ਨੌਕਰ ਨੂੰ ਕਿਹਾ। ਹੁਣ ਵਾਰਤਾਲਾਪ 'ਚੋਂ ਹੀ ਸਰਪੰਚ ਦੀ ਸੁਰ ਅਤੇ ਉਸਦਾ ਮੂਡ ਪ੍ਰਤੱਖ ਹਨ। ਨਾਂ-ਲਗਾਈ ਵਿਚ ਕਿਸੇ ਵਿਆਖਿਆ ਦੀ ਲੋੜ ਨਹੀਂ। ਜੇ ਇਸ ਵਾਰਤਾਲਾਪ ਤੋਂ ਪਹਿਲਾਂ ਹੀ ਇਹ ਸਥਾਪਤ ਹੁੰਦਾ ਕਿ ਗੱਲ-ਬਾਤ ਨੌਕਰ ਅਤੇ ਸਰਪੰਚ ਵਿਚਕਾਰ ਹੋ ਰਹੀ ਹੈ ਤਾਂ ਯੋਗ ਨਾਂ-ਲਗਾਈ 'ਸਰਪੰਚ ਨੇ ਕਿਹਾ' ਹੋਣੀ ਸੀ, ਜਾਂ ਨਾਂ-ਲਗਾਈ ਦੀ ਲੋੜ ਹੀ ਨਹੀਂ ਸੀ ਪੈਣੀ। ਇਸ ਨੁਕਤੇ ਦੇ ਪ੍ਰਮਾਣ ਲਈ ਪਹਿਲਾਂ ਕਹੇ ਗਏ ਸਮਰਸੈੱਟ ਮਾਅਮ ਅਤੇ ਪੱਤਰਕਾਰ ਵਿਚਕਾਰ ਵਾਰਤਾਲਾਪ ਦੇ ਆਖ਼ਰੀ ਦੋ ਵਾਕ ਇਕ ਵਾਰ ਫੇਰ ਵੇਖਣਾ।

ਨੌਕਰ ਨੂੰ ਕਹੇ ਸਰਪੰਚ ਦੇ ਦੂਹਾਂ ਵਾਕਾਂ ਵਿਚੋਂ ਕਿਹੜੇ ਵਾਕ ਦਾ ਵਾਰਤਾਲਾਪ ਵਧੇਰੇ ਸਾਰਥਕ ਅਤੇ ਢੁਕਵਾਂ ਹੈ? ... ਜੇ ਲੇਖਕ ਹੀ ਹਰ ਵਾਰਤਾਲਾਪ ਦੀ ਵਿਆਖਿਆ ਕਰ ਰਿਹਾ ਹੈ, ਉਸਦੇ ਭਾਵ ਦੱਸ ਰਿਹਾ ਹੈ ਤਾਂ ਪਾਠਕ ਕਹਾਣੀ ਸਮਝਣ ਦਾ ਆਪ ਕਸ਼ਟ ਕਿਉਂ ਕਰੇਗਾ? ਉਹ ਕਹਾਣੀ ਵਿਚ ਖੁੱਭੇਗਾ ਕਿਵੇਂ? ਕਹਾਣੀ ਵਿਚ ਉਸਦੀ ਜਗਿਆਸਾ ਕਿਵੇਂ ਰਹੇਗੀ?

ਹੁਣ ਇਕ ਹੋਰ ਉਦਾਹਰਨ ਵੇਖਣਾ ਜਿਸ ਵਿਚ ਲੇਖਕ ਵਾਰਤਾਲਾਪ ਦਾ ਭਾਵ ਪ੍ਰਗਟ ਕਰਨ ਲਈ, ਨਾਂ-ਲਗਾਈ ਵਿਚ ਕਿਰਿਆ-ਵਿਸ਼ੇਸ਼ਣ ਵਰਤਦਾ ਹੈ। ਗੱਲ-ਬਾਤ ਤਾਰਾ ਸਿੰਘ ਅਤੇ ਪਿਆਰਾ ਸਿੰਘ ਵਿਚਕਾਰ ਹੋ ਰਹੀ ਹੈ:

"ਉਏ ਤੂੰ ਆਪਣੇ ਰਾਹ ਪੈ। ਐਵੇਂ ਏਥੇ ਆ ਕੇ ਦਬਾ ਪਾਉਣ ਲੱਗਾ ਐਂ," ਪਿਆਰਾ ਸਿੰਘ ਨੇ ਲਲਕਾਰ ਕੇ ਕਿਹਾ। ... ਲੇਖਕ ਨੂੰ 'ਲਲਕਾਰ ਕੇ' ਲਿਖਣ ਦੀ ਲੋੜ ਕਿਉਂ ਪਈ? ਇਹ ਉਪਰੋਕਤ ਵਾਰਤਾਲਾਪ ਦੇ ਹੇਠਲੇ ਰੂਪ ਤੋਂ ਪ੍ਰਤੱਖ ਹੈ:

"ਉਏ ਤਾਰਿਆ! ਤੂੰ ਭੌਂਕਣਾ ਕਰਦੇ ਬੰਦ, ਤੈਨੂੰ ਦੱਸਾਂ। ਜੇ ਮੈਂ ਫੇਰ ਕਦੇ ਤੇਰਾ ਪਰਛਾਵਾਂ ਵੀ ਏਥੇ ਵੇਖ ਲਿਆ ਤਾਂ ਸਿਰ ਦਾ ਫੁਟਬਾਲ ਬਣਾਦੂੰ," ਪਿਆਰਾ ਸਿੰਘ ਨੇ ਕਿਹਾ।

ਪਾਠਕ ਨੂੰ ਲਲਕਾਰਾ ਵਾਰਤਾਲਾਪ ਚੋਂ 'ਸੁਣਨਾ' ਚਾਹੀਦਾ ਹੈ, ਨਾ ਕਿ ਲੇਖਕ ਨੂੰ ਦੱਸਣਾ। ਜੇ ਨਾਂ-ਲਗਾਈ ਦੀ ਲੋੜ ਹੈ ਤਾਂ ਇਸ ਨਾਲ ਕਿਰਿਆ 'ਕਿਹਾ' ਹੀ ਵਰਤਣਾ ਚਾਹੀਦਾ ਹੈ, ਲਗਪਗ ਹਰ ਵਾਰ। ਕਈ ਵਾਰ ਨਾਂ-ਲਗਾਈ ਦੀ ਲੋੜ ਹੀ ਨਹੀਂ ਪੈਂਦੀ।

ਵਾਰਤਾਲਾਪ ਚੁਸਤੀ ਅਤੇ ਤਤਪਰਤਾ ਨਾਲ ਵਾਪਰਨਾ ਚਾਹੀਦਾ ਹੈ। ਆਮ ਕਰਕੇ ਕਿਸੇ ਇਕ ਪਾਤਰ ਦਾ ਇਕ ਵਾਰਤਾਲਾਪ ਚਾਰ ਸਤਰਾਂ ਤੋਂ ਵੱਧ ਨਹੀਂ ਚਾਹੀਦਾ। ਸ਼ਾਇਦ ਚਾਰ ਸਤਰਾਂ ਵੀ ਬਹੁਤੀਆਂ ਹੋਣ। ਲੰਮਾ ਵਾਰਤਾਲਾਪ 'ਭਾਸ਼ਣ' ਬਣ ਜਾਂਦਾ ਹੈ। ਨਿਤਾ-ਪਰਤੀ ਜ਼ਿੰਦਗੀ ਵਿਚ ਜਦੋਂ ਦੋ ਆਦਮੀ ਗੱਲਾਂ ਕਰਦੇ ਹਨ ਤਾਂ ਉਹਨਾਂ ਵਿਚੋਂ ਇਕ ਹੀ ਲਗਾਤਾਰ ਨਹੀਂ ਬੋਲੀ ਜਾਂਦਾ। ਨਾਲੇ ਦੁਨਿਆਵੀ ਗੱਲ-ਬਾਤ ਸਮੇਂ ਕੇਵਲ ਬੋਲ ਹੀ ਨਹੀਂ, ਚਿਹਰੇ ਦੇ ਹਾਵ-ਭਾਵ, ਆਵਾਜ਼ ਦਾ ਸੁਰ, ਅਤੇ ਦੇਹ-ਭਾਸ਼ਾ (body language) ਵੀ ਅਰਥ ਸੰਚਾਰਨ ਕਰਨ ਵਿਚ ਸਹਾਈ ਹੁੰਦੇ ਹਨ। ਪਰ ਲਿਖਤ ਵਿਚ ਇਸ ਕਾਰਜ ਲਈ ਸ਼ਬਦ ਅਤੇ ਵਿਰਾਮ ਚਿੰਨ੍ਹ ਹੀ ਲੇਖਕ ਦਾ ਸਹਾਰਾ ਹਨ। ਜ਼ਿੰਦਗੀ ਵਿਚ ਜਿਸ ਡੂੰਘਾਈ ਤੇ ਅਸਰ ਨਾਲ ਆਮ੍ਹੋ-ਸਾਮ੍ਹਣੀ ਗੱਲ-ਬਾਤ ਅਰਥ ਸੰਚਾਰ ਕਰ ਸਕਦੀ ਹੈ, ਲਿਖਤ ਵਿਚ ਉਸਦੀ ਅਨੁਰੂਪਤਾ ਤਾਂ ਸੰਭਵ ਨਹੀਂ, ਪਰ ਸ਼ਿੱਦਤ ਨਾਲ ਲਿਖੇ ਵਾਰਤਾਲਾਪ ਅਤੇ ਯੋਗ ਵਿਰਾਮ ਚਿੰਨ੍ਹਾਂ ਦੀ ਵਰਤੋਂ ਪਾਠਕ ਨੂੰ ਉਸਦੇ ਪ੍ਰਤਿਰੂਪ ਦੀ ਝਲਕ ਜ਼ਰੂਰ ਪੁਆ ਸਕਦੇ ਹਨ।

**(4) ਵਿਰੋਧ ਅਤੇ ਤਣਾਉ:** ਪਾਤਰਾਂ ਵਿਚਲੇ ਵਿਰੋਧ 'ਚੋਂ ਜਾਂ ਅੰਤਰੀਵੀ ਅਤੇ



ਬਾਹਰੀ ਸ਼ਕਤੀਆਂ ਦੀ ਮੁਖ਼ਾਲਫ਼ਤ 'ਚੋਂ ਤਣਾਉ ਪੈਦਾ ਹੁੰਦਾ ਹੈ, ਤਣਾਉ ਜਿਸ ਵਿਚੋਂ ਕਹਾਣੀ ਜਨਮਦੀ ਹੈ। ਲੇਖਕ ਇਸ ਵਿਰੋਧ/ਤਣਾਉ ਨੂੰ ਸੰਤੁਲਨ ਵਿਚ ਰੱਖਦਿਆਂ, ਪਾਠਕਾਂ ਦੀਆਂ ਅੱਖਾਂ ਇਸ ਜਗਿਆਸਾ ਨਾਲ ਪੰਨਿਆ 'ਤੇ ਜਮਾਈ ਰੱਖਦਾ ਹੈ ਕਿ ਕਹਾਣੀ ਦਾ ਅੰਤ ਕਿਵੇਂ ਹੋਵੇਗਾ। ਇਸ ਵਿਸ਼ੇ 'ਤੇ ਜੈਨਟ ਬੱਰੋਵੇ ਨੂੰ ਸੁਣਨਾ:

ਬੁਨਿਆਦੀ ਤੌਰ 'ਤੇ ਗਲਪ ਦਾ ਮੂਲ ਤੱਤ ਮੱਤਭੇਦ ਹੈ, ਇਸ ਲਈ ਕਿ ਸਾਹਿਤ ਵਿਚ ਮੁਸੀਬਤ ਹੀ ਦਿਲਚਸਪ ਹੈ।

**(5) ਯੋਗ ਦ੍ਰਿਸ਼ਟੀਕੋਣ:** ਦ੍ਰਿਸ਼ਟੀਕੋਣ ਤਿੰਨ ਹਸਤੀਆ ਵਿਚ ਸੰਬੰਧ ਪੈਦਾ ਕਰਦਾ ਹੈ: ਲੇਖਕ, ਪਾਤਰ, ਅਤੇ ਪਾਠਕ। ਹਰ ਦ੍ਰਿਸ਼ਟੀਕੋਣ ਦੀ ਕੋਈ ਨਾ ਕੋਈ ਕਮਜ਼ੋਰੀ ਹੈ। ਪਹਿਲਾ-ਪੁਰਖ ਦ੍ਰਿਸ਼ਟੀਕੋਣ ਪਾਠਕ ਨਾਲ ਨੇੜਤਾ ਤਾਂ ਸਥਾਪਤ ਕਰਦਾ ਹੈ, ਪਰੰਤੂ ਇਸ ਨਾਲ ਕੇਵਲ ਕਹਾਣੀ ਇਕ ਪਾਤਰ ਦੇ ਨਜ਼ਰੀਏ ਤੋਂ ਹੀ ਦੱਸੀ ਜਾਂਦੀ ਹੈ। ਉਸ ਪਾਤਰ ਦੀ ਕਹਾਣੀ ਵਿਚ ਮੌਤ ਨਹੀਂ ਹੋ ਸਕਦੀ, ਕਿਉਂਕਿ ਫੇਰ ਕਹਾਣੀ ਕੌਣ ਕਹੇਗਾ। ਸਰਬ-ਗਿਆਤਾ ਤੀਜੇ-ਪੁਰਖ ਦ੍ਰਿਸ਼ਟੀਕੋਣ ਤੋਂ ਲਿਖਦਿਆਂ, ਲੇਖਕ ਕਈ ਵਾਰ ਲੋੜ ਤੋਂ ਵਧੇਰੀ ਜਾਣਕਾਰੀ ਦੇ ਜਾਂਦਾ ਹੈ--ਜਾਣਕਾਰੀ ਜੋ ਸਿੱਧੇ ਤੌਰ 'ਤੇ ਕਹਾਣੀ ਨਾਲ ਬਹੁਤੀ ਸੰਬੰਧਤ ਨਹੀਂ ਹੁੰਦੀ। ਏਨਾ ਹੀ ਨਹੀਂ ਸਗੋਂ ਵਿਸ਼ੇ-ਵਸਤੂ ਤੋਂ ਭਟਕ ਕੇ ਲੇਖਕ ਕਈ ਵਾਰ ਕਹਾਣੀ ਦੀ ਤੰਦ ਹੀ ਛੱਡ ਜਾਂਦਾ ਹੈ। ਇਹ ਦ੍ਰਿਸ਼ਟੀਕੋਣ ਪਾਤਰ-ਵਿਸ਼ੇਸ਼ ਦੇ ਅੰਤਰੀਵੀ ਵਾਰਤਾਲਾਪ ਅਤੇ ਮਨੋਭਾਵ ਪ੍ਰਗਟਾਉਣ ਲਈ ਵੀ ਏਨਾ ਯੋਗ ਨਹੀਂ ਜਿੰਨਾ ਪਹਿਲਾ-ਪੁਰਖ ਦ੍ਰਿਸ਼ਟੀਕੋਣ। ਦੂਜੇ-ਪੁਰਖ ਦ੍ਰਿਸ਼ਟੀਕੋਣ ਤੋਂ ਲਿਖੀ ਕੋਈ ਪੰਜਾਬੀ ਰਚਨਾ ਮੇਰੀਆਂ ਨਜ਼ਰਾਂ 'ਚੋਂ ਨਹੀਂ ਲੰਘੀ।

ਕਹਾਣੀ ਦਾ ਵਿਸ਼ਾ-ਵਸਤੂ ਨਜ਼ਰ 'ਚ ਰੱਖਦਿਆਂ, ਲੇਖਕ ਨੂੰ ਉਹੀ ਦ੍ਰਿਸ਼ਟੀਕੋਣ ਚੁਣਨਾ ਬਣਦਾ ਹੈ ਜਿਸਤੋਂ ਪਾਠਕ ਘਟਨਾਵਾਂ ਦੀ ਲਗਪਗ ਉਹੀ ਸਮਝ ਗ੍ਰਹਿਣ ਕਰ ਸਕਣ ਜਿਸ ਸਮਝ ਨਾਲ ਉਹ ਬਿਆਨੀਆਂ ਗਈਆਂ ਸਨ। ਹਰ ਕਹਾਣੀ ਆਪਣੇ ਉਚਿਤ ਦ੍ਰਿਸ਼ਟੀਕੋਣ ਦੀ ਖ਼ਾਮੋਸ਼ ਮੰਗ ਕਰਦੀ ਹੈ, ਤੇ ਜਿਸ ਲੇਖਕ ਪਾਸ ਇਹ ਖ਼ਾਮੋਸ਼ੀ 'ਸੁਣਨ' ਦੀ ਸਮਰੱਥਾ ਹੈ ਉਹ ਹੀ ਸਫਲ ਗਲਪਕਾਰ ਮੰਨਿਆ ਜਾ ਸਕਦਾ ਹੈ।ਜਗਤ ਸਾਹਿਤ ਵਿਚ ਕਈ ਵਾਰ ਇਸ ਤਰ੍ਹਾਂ ਵੀ ਹੋਇਆ ਹੈ ਕਿ ਬਿਰਤਾਂਤਕ ਵਿਥਿਆ ਨੇ ਲੇਖਕ ਦਾ ਚੁਣਿਆ ਪਹਿਲਾ ਦ੍ਰਿਸ਼ਟੀਕੋਣ ਸਵੀਕਾਰ ਹੀ ਨਹੀਂ ਕੀਤਾ। ਜਾਂ ਇੰਝ ਕਹਿ ਲਵੋ ਕਿ ਕਈ ਵਾਰ ਲੇਖਕਾਂ ਨੇ ਰਚਨਾ ਪਹਿਲੀ ਵਾਰ ਲਿਖਣ ਉਪਰੰਤ ਅਨੁਭਵ ਕੀਤਾ ਹੈ ਕਿ ਮੁੱਢਲੇ ਦ੍ਰਿਸ਼ਟੀਕੋਣ ਨੇ ਕਥਾ ਨਾਲ ਇਨਸਾਫ ਨਹੀਂ ਕੀਤਾ, ਤੇ ਉਹਨਾਂ ਨੂੰ ਸਮੁੱਚੀ ਲਿਖਤ ਦਾ ਦ੍ਰਿਸ਼ਟੀਕੋਣ ਬਦਲਣਾ ਪਿਆ। ਇਸ ਸੰਬੰਧ 'ਚ ਤਿੰਨ ਸੁਪ੍ਰਸਿੱਧ ਉਦਾਹਰਨਾਂ ਹਾਜ਼ਰ ਹਨ: ਦੋਸਤੋਵਸਕੀ ਨੇ 'ਦੋਸ਼ ਤੇ ਦੰਡ' ਅਤੇ ਕਾਫਕਾ ਨੇ 'ਕਿਲ੍ਹਾ' ਦੇ ਆਰੰਭਕ ਪਾਠਾਂਤਰ ਪਹਿਲੇ ਪੁਰਖ ਵਿਚ ਲਿਖੇ ਸਨ ਜੋ ਮਗਰੋਂ ਉਹਨਾਂ ਤੀਜੇ ਪੁਰਖ ਵਿਚ ਬਦਲੇ। ਜੇਨ ਆਸਟਨ ਨੇ 'ਸੰਵੇਦਨਾ ਤੇ ਸੰਵੇਦਨਸ਼ੀਲਤਾ', ਜਿਸਦਾ ਪਹਿਲਾ ਖਰੜਾ ਪੱਤਰਾਤਮਕ (epistolary) ਦ੍ਰਿਸ਼ਟੀ ਤੋਂ ਲਿਖਿਆ ਗਿਆ ਸੀ, ਪਿੱਛੋਂ ਤੀਜੇ ਪੁਰਖ ਵਿਚ ਬਦਲ ਦਿੱਤਾ ਸੀ।

**(6) ਸਾਧਾਰਨ ਤੋਂ ਅਸਾਧਾਰਨ ਤਕ:** ਸਫਲ ਕਹਾਣੀ ਅਸਾਧਾਰਨ ਵਿਸ਼ੇ ਨੂੰ ਸਾਧਾਰਨ ਢੰਗ ਨਾਲ ਬਿਆਨ ਕਰਨ ਨਾਲ ਨਹੀਂ ਜਨਮਦੀ। ਸਫਲ ਕਹਾਣੀ ਤਾਂ ਸਾਧਾਰਨ ਵਿਸ਼ੇ ਦੇ ਅਸਾਧਾਰਨ ਢੰਗ ਨਾਲ ਕੀਤੇ ਬਿਆਨ 'ਚੋਂ ਜਨਮਦੀ ਹੈ। ਕਹਾਣੀ ਦੀ ਸਫਲਤਾ ਇਸ ਗੱਲ 'ਤੇ ਵੀ ਨਿਰਭਰ ਨਹੀਂ ਕਿ ਕਹਾਣੀਕਾਰ ਕਹਿੰਦਾ ਕੀ ਹੈ, ਸਗੋਂ ਸਫਲਤਾ ਇਸ ਗੱਲ 'ਤੇ ਨਿਰਭਰ ਹੈ ਕਿ ਕਹਾਣੀਕਾਰ ਕਹਿੰਦਿਆਂ ਹੋਇਆਂ ਵੀ ਕੀ ਨਹੀਂ ਕਹਿੰਦਾ। ਸਫਲ ਕਹਾਣੀ ਦੇ ਇਹਨਾਂ ਦੂਹਾਂ ਗੁਣਾਂ i. ਸਾਧਾਰਨ ਵਿਸ਼ਾ, ਅਸਾਧਾਰਨ ਢੰਗ ਅਤੇ ii. ਕਹਿਣਾ, ਪਰ ਨਾ ਕਹਿਣਾ)ਦੀ ਉਦਾਹਰਨ ਵਜੋਂ, ਚੈਖ਼ਵ ਦੀ ਇਕ ਕਹਾਣੀ, ਵਿਸਮਕ ਚਿੰਨ੍ਹ , ਦਾ ਸੰਖੇਪ ਪੇਸ਼ ਹੈ:

ਚਾਲੀ ਸਾਲਾਂ ਤੋਂ ਕਾਲਿਜ ਵਿਚ ਸਕੱਤਰ ਲੱਗਾ, ਇਕ ਆਦਮੀ ਕ੍ਰਿਸਮਿਸ ਪਾਰਟੀ 'ਤੇ

ਗਿਆ। ਓਥੇ ਇਕ ਮਹਿਮਾਨ ਨੇ ਉਸਦੀ ਤੌਹੀਨ ਕੀਤੀ ਕਿ ਉਸਨੂੰ ਪੜ੍ਹਿਆਂ-ਲਿਖਿਆਂ ਵਾਂਗ ਵਿਰਾਮ ਚਿੰਨ੍ਹ ਨਹੀਂ ਲਾਉਣੇ ਆਉਂਦੇ। ਘਰ ਪਰਤਕੇ ਜਦੋਂ ਉਹ ਮੁਸ਼ਕਲ ਨਾਲ ਸੁੱਤਾ ਤਾਂ ਉਸਨੂੰ ਕਈ ਭੂਤ ਵਾਰੀ ਵਾਰੀ ਦਿਖਾਈ ਦੇਣ ਲੱਗੇ। ਪਹਿਲਾਂ ਆਏ ਭੂਤਰੇ ਅਰਧ-ਵਿਰਾਮ ਚਿੰਨ੍ਹਾਂ ਦੇ ਭੂਤ, ਜੋ ਉਸਨੇ ਉਹਨਾਂ ਦੇ ਭੇਦ ਅਰਥਾਤ ਵਰਤੋਂ ਦੇ ਨਿਯਮ ਦੱਸਕੇ ਨਸਾ ਦਿੱਤੇ। ਫਿਰ ਕ੍ਰਮਵਾਰ ਆਏ ਪੂਰਨ ਵਿਰਾਮ ਚਿੰਨ੍ਹ, ਕੋਲਨ (:), ਸੈਮੀਕੋਲਨ (;), ਤੇ ਪ੍ਰਸ਼ਨ ਚਿੰਨ੍ਹ ਦੇ ਭੂਤ। ਸਕੱਤਰ ਨੇ ਉਹ ਵੀ ਸਾਰੇ ਨਸਾ ਦਿੱਤੇ, ਉਹਨਾਂ ਦੀ ਵਰਤੋਂ ਦੇ ਨਿਯਮ ਦੱਸਕੇ। ਪਰ ਜਦੋਂ ਅਚਨਚੇਤ ਇਕ ਪ੍ਰਸ਼ਨ ਚਿੰਨ੍ਹ, ਡੰਡੇ ਵਾਂਗੂੰ, ਸਿੱਧਾ-ਸਤੋੜ ਹੋ ਕੇ ਉਸ ਦੀਆਂ ਅੱਖਾਂ ਸਾਹਵੇਂ ਖੜ੍ਹਾ ਹੋ ਗਿਆ ਤਾਂ ਵਿਚਾਰਾ ਸਕੱਤਰ ਫਸ ਗਿਆ। ਚਾਲੀ ਸਾਲਾਂ ਵਿਚ ਉਸ 'ਤੇ ਇਕ ਵੀ ਅਜੇਹਾ ਮੌਕਾ ਨਹੀਂ ਸੀ ਆਇਆ ਜਦੋਂ ਉਸਨੂੰ ਵਿਸਮਕ ਚਿੰਨ੍ਹ ਵਰਤਣ ਦੀ ਲੋੜ ਪਈ ਹੋਵੇ!

ਉਪਰੋਕਤ ਕਹਾਣੀ ਦਾ ਵਿਸ਼ਾ--ਵਿਰਾਮ ਚਿੰਨ੍ਹਾਂ ਦੀ ਵਰਤੋਂ--ਸਾਧਾਰਨ ਤਾਂ ਹੈ ਹੀ ਪਰ ਇਹ ਖੁਸ਼ਕ ਤੇ ਅਰੋਚਕ ਵੀ ਹੈ। ਭਾਵੇਂ ਕਹਾਣੀ ਵਿਚ ਵਿਸਮਕ ਚਿੰਨ੍ਹ ਸਿੰਬਲ ਵਜੋਂ ਹੀ ਵਰਤਿਆ ਗਿਆ ਹੈ ਫਿਰ ਵੀ ਸਮੁੱਚੀ ਕਹਾਣੀ ਵਿਚ, ਸਿਰਲੇਖ ਤੋਂ ਸਿਵਾ, ਇਸ ਚਿੰਨ੍ਹ ਦਾ ਕਿਧਰੇ ਵੀ ਜ਼ਿਕਰ ਨਹੀਂ ਆਉਂਦਾ। ਵਿਸਮਕ ਚਿੰਨ੍ਹ ਨੂੰ 'ਸਿੱਧਾ ਹੋਇਆ ਪ੍ਰਸ਼ਨ ਚਿੰਨ੍ਹ' ਕਿਹਾ ਗਿਆ ਹੈ। ਬਿਨਾਂ ਕਿਹਾਂ ਇਸ ਕਹਾਣੀ ਨੇ ਕਿਹਾ ਕੀ ਹੈ? ਉਸ ਸਕੱਤਰ ਦੀ ਜ਼ਿੰਦਗੀ ਵਿਚ ਕਦੇ ਵੀ ਕੁਝ ਭਾਵੁਕ ਮਹੱਤਵ ਵਾਲਾ ਨਹੀਂ ਸੀ ਵਾਪਰਿਆ। ਕੁਝ ਵੀ ਨਹੀਂ ਜੋ ਕਿਸੇ ਪ੍ਰਕਾਰ ਵੀ ਅਚਨਚੇਤ ਖੁਸ਼ੀ, ਗੁੱਸਾ, ਉਲੇਲ, ਹੈਰਾਨੀ, ਪ੍ਰਬਲ ਲਾਲਸਾ, ਆਦਿ, ਮਨੋਭਾਵਾਂ ਨਾਲ ਸੰਬੰਧਤ ਹੁੰਦਾ।

**(7) ਅੰਤ:** ਜ਼ਿੰਦਗੀ ਜਿਸ ਘੜੀ ਆਰੰਭ ਹੁੰਦੀ ਹੈ, ਓਸੇ ਘੜੀ ਇਸਦਾ ਅੰਤ ਯਕੀਨੀ ਹੋ ਜਾਂਦਾ ਹੈ। ਇਸੇ ਪ੍ਰਕਾਰ ਕਹਾਣੀ ਦਾ ਅੰਤ ਵੀ ਆਰੰਭ ਵਿਚ ਨਿਸ਼ਚਤ ਹੈ।[9] ਸਵਾਮੀ ਵਿਵੇਕਾਨੰਦ ਨੇ, ਰੂਹਾਨੀਅਤ ਦੇ ਸੰਦਰਭ ਵਿਚ, ਅੰਤ-ਆਰੰਭ ਦੀ ਗੱਲ ਇਉਂ ਕੀਤੀ ਹੈ:

"ਕੀ ਸਿੱਧੀ ਰੇਖਾ ਵਿਚ ਵੀ ਕੋਈ ਗਤੀ ਹੈ? ਅਸੀਮਤਾ ਨਾਲ ਵਧਾਈ ਸਿੱਧੀ ਰੇਖਾ ਦਾਇਰਾ ਬਣ ਜਾਂਦੀ ਹੈ, ਆਪਣੇ ਆਰੰਭਕ ਬਿੰਦੂ ਨੂੰ ਪਰਤ ਆਉਂਦੀ ਹੈ। ਅੰਤ ਓਥੇ ਹੀ ਹੁੰਦਾ ਹੈ ਜਿੱਥੋਂ ਤੁਸੀਂ ਆਰੰਭ ਕਰਦੇ ਹੋ।"

ਇਹੀ ਕਥਨ ਕਹਾਣੀ ਦੇ ਅੰਤ ਉਪਰ ਲਾਗੂ ਹੁੰਦਾ ਹੈ।[10] ਹੁਣ ਇਸੇ ਮਸਲੇ 'ਤੇ ਸਾਇੰਸ ਫਿਕਸ਼ਨ ਲੇਖਕ ਐੱਸਥਰ ਫਰੀਜ਼ਨਰ ਨੂੰ ਵੀ ਸੁਣਨਾ:

ਜਿਹੜਾ ਅੰਤ ਕਹਾਣੀ ਵਿਚੋਂ ਕੁਦਰਤੀ ਉਪਜਦਾ ਹੈ ਉਹੀ ਪਾਠਕ ਨੂੰ ਸੰਤੁਸ਼ਟ ਕਰੇਗਾ, ਨਾ ਕਿ ਯੋਜਨਾ ਅਨੁਸਾਰ ਘੜਿਆ ਅੰਤ। ਅੰਤ ਉਗਾਓ ਜਿਵੇਂ ਬਗੀਚਾ ਉਗਾਉਂਦੇ ਹੋ (ਦੁਹਾਂ ਨੂੰ ਹੀ 'ਪਲਾਟਾਂ' ਦੀ ਲੋੜ ਹੈ)। ਜ਼ਮੀਨ ਤਿਆਰ ਕਰਨ ਤੋਂ ਪਹਿਲਾਂ ਹੀ ਫੈਸਲਾ ਕਰ ਲਵੋ ਕਿ ਤੁਸੀਂ ਫ਼ਸਲ ਕਿਹੜੀ ਵੱਢਣੀ ਹੈ। (ਕਹਾਣੀ) ਸਪਸ਼ਟ ਮਨ ਨਾਲ ਆਰੰਭ ਕਰੋ ਕਿ ਤੁਸੀਂ ਅੰਤ ਕਿਵੇਂ ਅਤੇ ਕੀ ਕਰਨਾ ਚਾਹੁੰਦੇ ਹੋ।

ਪਰੰਤੂ ਜੇ ਲੇਖਕ ਦਾ ਮਨ ਅੰਤ ਪ੍ਰਤੀ ਸਪਸ਼ਟ ਨਾ ਹੋਵੇ ਤਾਂ ਉਹ ਫੇਰ ਕੀ ਕਰੇ? ਇਸ ਪ੍ਰਸ਼ਨ ਦਾ ਉੱਤਰ ਅਮਰੀਕਾ ਦੀ ਲੇਖਕ ਸਿੰਥੀਆ ਓਜ਼ਿਕ ਨੇ ਇਉਂ ਦਿੱਤਾ ਹੈ:

ਜੇ ਕਹਾਣੀ ਲਿਖਦੇ ਤੁਸੀਂ ਅੰਤ ਪ੍ਰਤੀ ਭੰਬਲਭੂਸੇ 'ਚ ਫਸ ਜਾਵੋ ਤਾਂ ਮੁੜ ਕੇ ਆਰੰਭ ਨੂੰ ਪਰਤ ਜਾਵੋ।

ਇਸਤੋਂ ਚੰਗਾ ਮੈਂ ਕੀ ਕਹਿ ਸਕਦਾ ਹਾਂ! ... ਤੇ ਹੁਣ ਤੁਹਾਡੇ ਪਾਸ ਯਾਦਗਾਰੀ ਕਹਾਣੀਆਂ ਨਾ ਲਿਖਣ ਦਾ ਬਹਾਨਾ ਕੀ ਹੈ?

***

ਇਹ ਜ਼ਰੂਰੀ ਨਹੀਂ ਕਿ ਹਰ ਸਫਲ ਕਹਾਣੀ ਵਿਚ ਸਾਰੀਆਂ ਵਿਸ਼ੇਸ਼ਤਾਵਾਂ ਹੋਣ। ਅੰਗਰੇਜ਼ੀ



ਵਿਚ ਕੁਝ ਵਧੀਆ ਕਹਾਣੀਆਂ ਅਜਿਹੀਆਂ ਵੀ ਹਨ ਜਿੰਨ੍ਹਾਂ ਵਿਚ ਕੋਈ ਕਥਾਨਕ ਹੀ ਨਹੀਂ। ਕਹਾਣੀ ਲਿਖਦਿਆਂ ਸਾਰੇ ਨਿਯਮਾਂ ਦੀ ਪਾਲਣਾ ਕਰਨਾ ਜ਼ਰੂਰੀ ਨਹੀਂ, ਪਰ ਲੇਖਕ ਲਈ ਸਾਰੇ ਨਿਯਮ ਜਾਣਨੇ ਜ਼ਰੂਰੀ ਹਨ। ਜੇ ਉਹ ਨਿਯਮ ਜਾਣਦਾ ਹੀ ਨਹੀਂ ਤਾਂ ਤੋੜ ਕਿਵੇਂ ਸਕਦਾ ਹੈ। ਸਾਹਿਤਕ ਮਹਾਨਤਾ ਸਥਾਪਤ ਨਿਯਮ ਪਾਲਣ ਵਿਚ ਨਹੀਂ, ਤੋੜਨ ਵਿਚ ਹੈ। ਬੈਕਟ, ਕਾਮੂ, ਕਾਫਕਾ, ਹੈਮਿੰਗਵੇ, ਤੇ ਮਾਰਕੇਜ਼ ਵਰਗੇ ਮਨਚਲਿਆਂ ਨੇ ਇਹੀ ਕੀਤਾ ਹੈ। ਇਹਨਾਂ ਨਾਂਵਾਂ ਵਿਚਕਾਰ ਕਿਸੇ ਪੰਜਾਬੀ ਲੇਖਕ ਦਾ ਨਾਂ ਵੀ ਸ਼ਾਮਲ ਹੋ ਜਾਵੇ, ਇਹੀ ਮੇਰੀ ਅਰਦਾਸ ਹੈ।❑❑

[jagjitsbrar@yahoo.com]

## ਟਿੱਪਣੀਆਂ ਤੇ ਹਵਾਲੇ

1 ਸਿਧਾਂਤਕ ਪੱਖੋਂ ਕਹਾਣੀ ਦੇ ਸਮੇਂ ਦੀ ਤਰਤੀਬ 'ਕਹਾਣੀ' ਸ਼ਬਦ ਦੇ ਸੰਕਲਪਕ ਅਰਥਾਂ 'ਤੇ ਨਿਰਭਰ ਹੈ। ਇਸ ਵਿਸ਼ੇ ਪ੍ਰਤੀ ਸਿਧਾਂਤ ਦੇ ਵਿਕਾਸ ਵਿਚ ਵਲਾਦੀਮੀਰ ਪਰਾਪ, ਜ਼੍ਰਾਰਡ ਜਨੈੱਟ ਅਤੇ ਤੋਦੋਰੋਵ ਦੇ ਨਾਂ ਵਰਨਣਯੋਗ ਹਨ।

2 ਪੰਜਾਬੀ-ਅੰਗ੍ਰੇਜ਼ੀ ਕੋਸ਼, ਪੰਨਾ 189. ਪਟਿਆਲਾ: ਪੰਜਾਬੀ ਯੂਨੀਵਰਸਟੀ ਪ੍ਰੈੱਸ

3 ਇਤਹਾਸਕ ਝਰੋਖੇ 'ਚੋਂ ਵੇਖਿਆਂ ਅੰਗਰੇਜ਼ੀ ਵਿਚ ਇਕ ਹੋਰ ਦ੍ਰਿਸ਼ਟੀਕੋਣ ਵੀ ਵਰਤਿਆ ਗਿਆ ਹੈ ਜਿਸਨੂੰ ਪੱਤਰਾਤਮਕ (epistolary) ਦ੍ਰਿਸ਼ਟੀਕੋਣ ਕਿਹਾ ਜਾਂਦਾ ਹੈ। ਅਜੇਹੀ ਬਿਰਤਾਂਤਕ ਵਿਥਿਆ ਦੋ (ਜਾਂ ਬਹੁਤੇ) ਪਾਤਰਾਂ ਵਿਚਕਾਰ ਕੇਵਲ ਪੱਤਰਾਂ ਅਰਥਾਤ ਚਿੱਠੀਆਂ ਸਹਾਰੇ ਬਿਆਨੀ ਜਾਂਦੀ ਹੈ।

4 ਆਮ ਕਰਕੇ ਪੰਜਾਬੀ ਵਿਚ ਦ੍ਰਿਸ਼ਟੀਕੋਣ ਦੋ ਸ਼੍ਰੇਣੀਆਂ ਵਿਚ ਵੰਡਿਆ ਜਾਂਦਾ ਰਿਹਾ ਹੈ: ਮੱਧਮ ਪੁਰਖ ਅਤੇ ਉੱਤਮ ਪੁਰਖ। ਸੰਭਵ ਹੈ, ਸਮਕਾਲੀ ਸਾਹਿਤਾਂ ਵਾਂਗ, ਪੰਜਾਬੀ ਵਿਚ ਵੀ ਕੋਈ ਲੇਖਕ ਦੂਜਾ ਪੁਰਖ ਦ੍ਰਿਸ਼ਟੀਕੋਣ ਵਰਤੇ, ਇਸ ਲਈ ਮੈਂ ਇਸ ਨਿਬੰਧ ਵਿਚ ਵਰਤੀ ਦ੍ਰਿਸ਼ਟੀਕੋਣ-ਸ਼ਬਦਾਵਲੀ ਨੂੰ ਤਰਜੀਹ ਦਿੰਦਾ ਹਾਂ।

5 ਇਸ ਨਿਬੰਧ ਵਿਚਲੀ ਵਰਤੋਂ ਦਾ ਸੰਦਰਭ ਮੁੱਖ ਰੱਖਦਿਆਂ, ਦੋ ਅੰਗਰੇਜ਼ੀ-ਪੰਜਾਬੀ ਕੋਸ਼ਾਂ (ਪੰਜਾਬੀ ਯੂਨੀਵਰਸਟੀ ਅਤੇ PSUTB) ਵਿਚ ਦਰਜ ਅਰਥਾਂ ਵਿਚੋਂ ਮੈਨੂੰ action ਦਾ ਕੋਈ ਵੀ ਅਰਥ ਨਹੀਂ ਜਚਿਆ। ਏਥੇ ਇਸ ਸ਼ਬਦ ਦੀ ਵਰਤੋਂ ਵਿਚ 'ਗਤੀ' ਨਿਹਿਤ ਹੈ, ਜੋ ਇਸਦੇ ਸਥਾਪਤ ਪੰਜਾਬੀ ਅਰਥਾਂ ਵਿਚੋਂ ਮੈਨੂੰ ਮਹਿਸੂਸ ਨਹੀਂ ਹੋਈ। PSTUB ਕੋਸ਼ action ਦਾ ਇਕ ਅਰਥ ਕ੍ਰਿਆਸ਼ੀਲਤਾ ਦੱਸਦਾ ਹੈ, ਪਰੰਤੂ ਇਹ activity ਦੇ ਅਰਥ ਵਜੋਂ ਤਾਂ ਸਹੀ ਹੈ, action ਦੇ ਅਰਥ ਵਜੋਂ ਨਹੀਂ। ਯੋਗ ਹੈ ਜਾਂ ਨਹੀਂ, ਏਥੇ ਮੈਂ ਇਸ ਸ਼ਬਦ ਦਾ ਅਰਥ 'ਕ੍ਰਮ-ਕਾਰਜ' ਵਰਤਣ ਦੀ ਖੁਲ੍ਹ ਲੈ ਲਈ ਹੈ।

6 see "Bright Lights, Big City" by Jay McInernery.

7 ਪਹਿਲੇ ਪੁਰਖ ਦ੍ਰਿਸ਼ਟੀਕੋਣ ਤੋਂ ਲਿਖੀ ਬਿਰਤਾਂਤਕ ਵਿਥਿਆ ਇਕ ਤੋਂ ਬਹੁਤੇ ਪਾਤਰ ਵੀ ਖ਼ੁਦ ਆਪਣੇ ਮੂੰਹੋਂ ਦੱਸ ਸਕਦੇ ਹਨ। ਇਸ ਪ੍ਰਤੀ ਵੇਖੋ ਫੁਟਨੋਟ ਨੰਬਰ ਤਿੰਨ।

8 ਫੁਟਨੋਟ ਨੰਬਰ ਪੰਜ ਵਿਚ ਦੱਸੇ ਦੁਹਾਂ ਕੋਸ਼ਾਂ ਵਿਚ ਹੀ attribution ਦਾ ਕੋਈ ਅਜਿਹਾ ਅਰਥ ਦਰਜ ਨਹੀਂ ਜੋ ਇਸਦੀ ਏਥੇ ਕੀਤੀ ਵਰਤੋਂ ਦੇ ਭਾਵਾਰਥ ਪ੍ਰਗਟਾ ਸਕੇ। ਹਾਂ, attribute ਦੇ ਅਰਥ 'ਨਾਂ ਲਗਾਉਣਾ, ਸਿਰ ਲਗਾਉਣਾ ...' ਜ਼ਰੂਰ ਦੱਸੇ ਗਏ ਹਨ। Attribute, ਸਕਰਮਕ ਕਿਰਿਆ ਦੇ ਰੂਪ ਵਿਚ, attribution ਦਾ ਧਾਤੂ ਹੈ। ਇਸ ਕਰਕੇ ਮੈਂ attribution ਦਾ ਅਰਥ 'ਨਾਂ-ਲਗਾਈ' ਯੋਗ ਸਮਝਦਾ ਹਾਂ।

9 ਇਸ ਮੱਤ ਨਾਲ E. M. Forster ਸਹਿਮਤ ਨਹੀਂ। ਉਸਦਾ ਕਥਨ ਹੈ ਕਿ ਕਹਾਣੀ ਦੇ ਅੰਤ ਦਾ ਪੈਟਰਨ hour-glass (x) ਵਰਗਾ ਹੋਣਾ ਚਾਹੀਦਾ ਹੈ; ਭਾਵ ਕਹਾਣੀ ਦੇ ਅਰੰਭ ਤੋਂ ਅੰਤ ਤਕ ਜਾਂ ਤਾਂ ਪਾਤਰਾਂ ਦੇ ਹਾਲਾਤ ਬਦਲ ਚੁਕੇ ਹੁੰਦੇ ਹੋਣ ਜਾਂ ਉਹਨਾਂ ਦੀ ਸਥਿਤੀ ਦਾ ਤਬਾਦਲਾ ਹੋ ਚੁੱਕਾ ਹੋਵੇ।

10 ਅੰਤ ਪ੍ਰਤੀ ਇਸ ਧਾਰਨਾ 'ਤੇ ਪੂਰਾ ਉਤਰਦੀ ਪੰਜਾਬੀ ਵਿਚ ਮੈਂ ਕੇਵਲ ਇਕ ਹੀ ਕਹਾਣੀ ਪੜ੍ਹੀ ਹੈ। ਉਹ ਕਹਾਣੀ ਹੈ 'ਆਵਾਜ਼, ਆਵਾਜ਼ ਹੈ' (ਐੱਨ ਕੌਰ), ਅਕਸ, ਮਈ 2007, ਪੰਨੇ 43-46 ਤੇ 60। ਇਸ ਕਹਾਣੀ ਦਾ ਆਰੰਭਕ ਵਾਕ ਹੈ "ਸਾਡਾ ਘਰ ਵਿਕ ਗਿਆ ਹੈ" ... ਤੇ ਅੰਤਲਾ ... "ਉਹ ਇਕ ਰੀਅਲ ਅਸਟੇਟ ਏਜੰਟ ਨੂੰ ਫੋਨ ਕਰਨ ਲੱਗ ਪਿਆ ਸੀ, ਘਰ ਵੇਚਣਾ ਲਾਉਣ ਲਈ।"

## ਦਿਨ ਦੀਵੀਂ ਲੁੱਟ [ਗੁਲਜ਼ਾਰ ਸਿੰਘ ਸੰਧੂ]

ਉਮਰ ਦੇ ਚਲੋ ਚਲੀ ਦੇ ਪੜਾਅ ਉੱਤੇ ਕਹਾਣੀਕਾਰ ਗੁਲਜ਼ਾਰ ਸਿੰਘ ਸੰਧੂ ਨੇ ਆਪਣੀਆਂ ਕਹਾਣੀਆਂ ਬਾਰੇ ਚਲੋ ਚਲੀ ਦੀ ਗੱਲ ਦੇ ਬਹਾਨੇ ਦਿਲਚਸਪ ਗੱਲਾਂ ਕੀਤੀਆਂ ਹਨ। ਉਹ ਹੁੱਬ ਕੇ ਦੱਸਦਾ ਹੈ ਕਿ ਚੜ੍ਹਦੀ ਜਵਾਨੀ ਵੇਲੇ ਉਹਦਾ ਵਾਹ ਹਾਣੀਆਂ ਤੋਂ ਬਿਨਾਂ ਆਪਣੇ ਤੋਂ ਵਡੇਰੀ ਉਮਰ ਦੇ ਸਾਹਿਤਕਾਰਾਂ ਨਾਲ ਬਹੁਤਾ ਰਿਹਾ ਹੈ। ਹੁਣ ਇੰਨੇ ਹੀ ਚਾਅ ਨਾਲ ਉਹ ਇਸ ਪੁਸਤਕ (ਦਿਨ ਦੀਵੀਂ ਲੁੱਟ, ਪੰਜਾਬੀ ਸਭਿਆਚਾਰ ਕੇਂਦਰ, ਦਿੱਲੀ, ਮੁੰਬਈ, ਪੰਨੇ 148, ਮੁੱਲ 160 ਰੁਪਏ, £ 5, $ 8) ਦੇ ਛਾਪੇ ਨਾਲ ਉਹ ਆਪਣੇ ਹਾਣ ਤੋਂ ਛੋਟੀ ਉਮਰ ਦੇ ਸਾਹਿਤਕਾਰਾਂ ਦੀ ਸੰਗਤ ਤੇ ਪੰਗਤ ਮਾਨਣ ਬਾਰੇ ਖੁਲਾਸਾ ਕਰਦਾ ਹੈ। ਦਰਅਸਲ ਇਹ ਬਾਈਆਂ ਤੋਂ ਬਹੱਤਰਾਂ ਸਾਲਾਂ ਤਕ ਦੇ ਭਰਪੂਰ ਸਾਹਿਤਕ ਸਫ਼ਰ ਦਾ ਮਾਮਲਾ ਹੈ। ਇਸ ਮਾਮਲੇ ਨੂੰ ਠੁੱਕ ਪੇਸ਼ ਕਰਨ ਲਈ ਉਸਨੇ ਆਪਣੀਆਂ ਨਵੀਆਂ ਕਹਾਣੀਆਂ ਨਾਲ ਕੁਝ ਕੁ ਕਹਾਣੀਆਂ ਪੁਰਾਣੀਆਂ ਜੋੜ ਲਈਆਂ ਹਨ ਅਤੇ ਸਵੈ-ਸਿਰਜੀਆਂ ਸੰਸਥਾਵਾਂ ਦਾ ਕਰਤਾ-ਧਰਤਾ ਬਣ ਕੇ ਵਿਚਰਦੇ ਰਹਿੰਦੇ ਸੱਜਣ ਪਿਆਰੇ ਐੱਸ. ਸਵਰਨ ਦਾ ਰਾਹ ਵੀ ਸੌਖੇਰਾ ਕਰ ਦਿੱਤਾ ਹੈ। ਸਿੱਟਾ ਇਹ ਕਿਤਾਬ ਪਾਠਕਾਂ ਦੇ ਹੱਥਾਂ ਵਿਚ ਹੈ।

ਕਿਤਾਬ ਪੁਰਾਣੀ ਕਹਾਣੀ 'ਸ਼ਹੀਦ' ਨਾਲ ਸ਼ੁਰੂ ਹੁੰਦੀ ਹੈ। ਬਾਈਆਂ ਵਰ੍ਹਿਆਂ ਦੀ ਉਮਰ 'ਚ ਲਿਖੀ ਇਹ ਉਹ ਕਹਾਣੀ ਹੈ, ਜਿਸਨੂੰ ਪੜ੍ਹਨ ਪਿੱਛੋਂ ਰਾਜਿੰਦਰ ਸਿੰਘ ਬੇਦੀ ਵੱਲੋਂ ਭੇਜੀ ਹੱਥ-ਲਿਖਤ ਸ਼ਾਬਾਸ਼ੀ ਨੇ ਉਹਨੂੰ ਸੱਤਵੇਂ ਆਕਾਸ਼ ਉੱਤੇ ਪਹੁੰਚਾ ਦਿੱਤਾ ਸੀ। ਇਸ ਕਹਾਣੀ ਵਿਚ ਵੰਡਾਰੇ ਵੇਲੇ ਦੇ ਦਰਦਾਂ ਦੀਆਂ ਪਰਤਾਂ ਖੁੱਲ੍ਹਦੀਆਂ ਹਨ। ਉੱਕਾ ਹੀ ਵੱਖਰਾ ਵਕਤ ਜਦੋਂ ਕੜਾਅ ਪ੍ਰਸ਼ਾਦ ਦੀ ਥਾਂ ਝਟਕੇ ਦੇ ਮੀਟ ਨਾਲ ਅੰਮ੍ਰਿਤ ਛਕਾਇਆ ਗਿਆ। ਉਂਝ ਜਾਨ-ਬਖ਼ਸ਼ੀ ਲਈ ਇਹ ਕੀਮਤ ਵੀ ਬਹੁਤ ਘੱਟ ਨਿਕਲੀ। ਨਵੇਂ ਅੰਮ੍ਰਿਤਧਾਰੀ ਪੀਲੇ ਪਟਕਿਆਂ ਤੇ ਕੜਿਆਂ ਨਾਲ ਦੂਰੋਂ ਹੀ ਪਛਾਣੇ ਗਏ ਅਤੇ ਵੱਢੇ ਗਏ। ਕਹਾਣੀ ਦੇ ਅਖ਼ੀਰ 'ਚ ਜਦੋਂ ਮੁੰਡਾ ਸਾਈਂ ਦੀ ਕਬਰ ਉੱਤੇ ਪ੍ਰਸ਼ਾਦ ਰੱਖਣ ਭੱਜਦਾ ਹੈ ਤਾਂ ਨ੍ਹੇਰਨੀ ਆਉਂਦੀ ਹੈ। ਗੁਲਜ਼ਾਰ ਸਿੰਘ ਸੰਧੂ ਉਸ ਪੀੜ੍ਹੀ ਵਿਚੋਂ ਹੈ ਜਿਹਨਾਂ ਨੇ ਵੰਡ ਦਾ ਦਰਦ ਦੇਖਿਆ ਅਤੇ ਲਿਖਿਆ ਹੈ। ਮੈਂ ਉਸ ਪੀੜ੍ਹੀ ਵਿਚੋਂ ਹਾਂ ਜਿਸ ਨੇ ਇਸ ਦਰਦ ਨੂੰ ਸੁਣਿਆ ਅਤੇ ਪੜ੍ਹਿਆ ਹੈ। ਇਸ ਦਰਦ ਦੀਆਂ ਬੇਅੰਤ ਪਰਤਾਂ ਅਤੇ ਕਹਾਣੀਆਂ ਹਨ। ਬਹੁਤ ਸਾਰੇ ਸਾਹਿਤਕਾਰਾਂ ਨੇ ਇਸ ਬਾਰੇ ਲਿਖਿਆ ਹੈ ਪਰ ਹਰ ਲਿਖਤ ਵਲੂੰਧਰ ਕੇ ਸੁੱਟ ਜਾਂਦੀ ਹੈ। ਇਹ ਦਰਦ ਜਾਪਦਾ ਹੈ ਸਥਾਈ ਹੈ ਜਿਹੜਾ ਚੇਤੇ ਦੀ ਝੋਲੀ ਵਿਚ ਪਿਆ ਰਿਸਦਾ ਰਹਿੰਦਾ ਹੈ। 'ਅਮਰ ਕਥਾ' ਕਹਾਣੀ ਦਾ ਨਾਂ ਇਸ ਸਥਾਈ (ਅਮਰ) ਦਰਦ ਦੀ ਪੁਸ਼ਟੀ ਵੀ ਕਰਦਾ ਹੈ। 'ਅਮਰ ਕਥਾ' ਕਹਾਣੀ 'ਇਹ ਕਹਾਣੀ ਬੰਗਲਾ ਦੇਸ਼ ਦੀ ਨਹੀਂ' ਨਾਲ ਸ਼ੁਰੂ ਹੁੰਦੀ ਹੈ ਅਤੇ ਮੁੱਕਦੀ ਵੀ ਇਸੇ ਫ਼ਿਕਰੇ ਨਾਲ ਹੈ। ਇਸ ਆਦਿ ਅਤੇ ਅੰਤ ਵਿਚਕਾਰਲਾ ਫ਼ਿਕਰ ਸੁੰਨ ਕਰਨ ਵਾਲਾ ਹੈ। ਕਹਾਣੀ ਵਿਚ ਭਾਵੇਂ ਪਿੰਡ ਦੇ ਲੋਕ ਇਕੱਠੇ ਹੋ ਕੇ ਤਿੰਨੇ ਬਦਮਾਸ਼ਾਂ ਨੂੰ ਮਾਰ ਸੁੱਟਦੇ ਹਨ ਪਰ ਉਧਾਲੀਆਂ ਗਈਆਂ ਨਸੀਰੋ, ਨਿਆਮਤੇ ਤੇ ਬਖ਼ਤੋ ਅਤੇ ਪਿੰਡ ਦੀਆਂ ਹੋਰ ਧੀਆਂ-ਧਿਆਣੀਆਂ ਦੀ ਬੇਪਤੀ 'ਪੰਥ ਰੰਗੀਲੇ' ਲਈ ਧਾਂਕ ਹੋਵੇ ਤਾਂ ਹੋਵੇ, ਮਾਨਵਤਾ ਲਈ ਫਿਕਰਾਂ ਦੀ ਪੰਡ ਹੈ। ਫਿਕਰਾਂ ਦੀ ਇਹ ਪੰਡ ਜਦੋਂ, ਬੰਗਲਾ ਦੇਸ਼ 'ਚ ਹੋਏ ਜ਼ੁਲਮਾਂ, ਵੰਡ ਵੇਲੇ ਹੋਈ ਵੱਢ-ਟੁੱਕ ਅਤੇ ਇਸੇ ਸੰਗ੍ਰਹਿ ਵਿਚ ਸ਼ਾਮਲ ਦੋ ਹੋਰ ਕਹਾਣੀਆਂ 'ਸਤਿਵੰਤੇ' ਅਤੇ 'ਦਿਨ ਦੀਵੀਂ ਲੁੱਟ' ਨਾਲ ਜੁੜਦੀ ਹੈ ਤਾਂ ਅਮਰ ਕਥਾ ਦਾ ਲਿਬਾਸ ਬਹੁਤ ਫੈਲ ਜਾਂਦਾ ਹੈ। ਅਮੁੱਕ, ਅਰੋਕ ਹਾਦਸਿਆਂ ਦੀ ਲੜੀ।

'ਦਿਨ ਦੀਵੀਂ ਲੁੱਟ' ਦਾ ਬਿਰਤਾਂਤ 1984 ਦੇ ਸਿੱਖ-ਕਤਲ-ਏ-ਆਮ ਵਾਲਾ ਹੈ। ਇਸ ਕਹਾਣੀ ਦਾ ਇਕ ਪਾਤਰ ਸ਼ਾਮ ਸਿੰਘ ਦਰਅਸਲ ਮੁਸਲਮਾਨਾਂ ਦਾ ਮੁੰਡਾ ਹੈ, ਜਿਹੜਾ ਵੰਡ ਵੇਲੇ ਹੋਈ ਕਤਲ-ਓ-ਗ਼ਾਰਤ ਵਿਚ ਆਪਣੇ ਟੱਬਰ 'ਚੋਂ ਇਕੱਲਾ ਹੀ ਬਚਿਆ ਸੀ। ਸਿੱਖ ਟੱਬਰ 'ਚ ਪਲੇ ਸ਼ਾਮ ਸਿੰਘ ਨੇ ਵਿਆਹ ਵੇਲੇ ਇੰਨੀ ਸ਼ਰਤ ਹੀ ਰੱਖੀ ਸੀ ਕਿ ਸਿੱਖ ਰੀਤੀ-ਰਿਵਾਜ ਮੁਤਾਬਕ ਵਿਆਹ ਹੋਵੇ



ਅਤੇ ਮਹਾਰਾਸ਼ਟਰ ਤੋਂ ਵਿਕਦੀ-ਉਜੜਦੀ ਆਈ ਵੰਧਨਾ ਸਿੱਖੀ ਰਹਿਤ ਮਰਿਯਾਦਾ ਨਾਲ ਰਹੇ। '84 ਦੇ ਕਤਲੇ-ਏ-ਆਮ ਵੇਲੇ ਇਹੀ ਪਾਤਰ ਆਪਣੀ ਜਾਨ ਬਚਾਉਣ ਲਈ ਜਦੋਂ ਕੇਸ, ਦਾੜ੍ਹੀ, ਮੁੱਛਾਂ ਕਟਵਾ ਕੇ ਘਰ ਪੁੱਜਦਾ ਹੈ ਤਾਂ ਵੰਧਨਾ ਤੋਂ ਗੁਰਮੀਤ ਕੌਰ ਬਣੀ ਉਹਦੀ ਪਤਨੀ ਨੂੰ ਇਹ ਘਰ ਵਿਚ ਦਿਨ-ਦਿਹਾੜੇ ਪਈ ਲੁੱਟ ਜਾਪਦੀ ਹੈ। ਗੁਰਮੀਤ ਕੌਰ ਤਾਂ ਡਰ ਰਹੀ ਸੀ ਕਿ ਧੀਆਂ ਦੀਆਂ ਕੱਟੀਆਂ ਗੁੱਤਾਂ ਦੇਖ ਕੇ ਸ਼ਾਮ ਸਿੰਘ ਦਾ ਪਾਰਾ ਚੜ੍ਹ ਸਕਦਾ ਸੀ। 'ਸਤਿਵੰਤੇ' ਦੀ ਸਤਵਿੰਦਰ ਦਾ ਨਾਂ ਪਤਾ ਨਹੀਂ ਸਲਮਾ ਸੀ ਜਾਂ ਸੁਲਤਾਨਾ ਪਰ ਲੇਖਕ ਨੇ ਉਹਦੇ ਦਰਦ ਨੂੰ ਹੋਰ ਜ਼ਾਵੀਏ ਤੋਂ ਜਰਬ ਦਿੱਤੀ ਹੈ।

ਇਹ ਫੈਸਲਾ ਕਰਨਾ ਤਾਂ ਔਖਾ ਹੈ ਕਿ ਵੰਡ ਦਾ ਦਰਦ ਸਭ ਤੋਂ ਵੱਧ ਕਿਸ ਨੇ ਹੰਢਾਇਆ ਪਰ ਔਰਤ ਜਾਤ ਇਸ ਘੱਲੂਘਾਰੇ 'ਚ ਜਿੰਨੀ ਪੀੜ-ਪੀੜ ਹੋਈ, ਉਸ ਦਾ ਹਿਸਾਬ ਲਾਉਣਾ ਔਖਾ ਨਹੀਂ। ਅਜਿਹੇ ਮਾੜੇ ਵਖਤਾਂ ਦੀ ਤਾਂ ਗੱਲ ਹੀ ਕੀ, ਸਾਧਾਰਨ ਹਾਲਾਤ ਵਿਚ ਵੀ ਇਹ ਪੀੜ ਪਹਾੜ ਜਿੱਡੀ ਜਾਪਦੀ ਹੈ। 'ਗਮਲੇ ਦੀ ਵੇਲ' ਕਹਾਣੀ ਦੇ ਅਖ਼ੀਰ ਜਿਹੇ ਵਿਚ ਆਇਆ ਇਕ ਹੀ ਫ਼ਿਕਰਾ 'ਮਰਦ ਕੋਲ ਮਣਾਂ ਮੂਹੀ ਤਾਕਤ ਸੀ-ਇਸਤਰੀ ਨੂੰ ਪੀਹ-ਪੀਹ ਕੇ ਅਜਿਹੀ ਕਰ ਸਕਦਾ ਸੀ ਜਿਹੜੀ ਅੱਖ ਵਿਚ ਪਾਈ ਨਾ ਰੜਕੇ' ਇਸ ਪੀੜ ਦੀ ਦੱਸ ਪਾ ਦਿੰਦਾ ਹੈ। ਇਹ ਅਸਾਵੇਂ ਸਮਾਜਕ ਰਿਸ਼ਤਿਆਂ ਦਾ ਸੱਚ ਹੈ ਜਿਸ ਦੀ ਗੱਲ 'ਗਮਲੇ ਦੀ ਵੇਲ' ਤੋਂ ਇਲਾਵਾ 'ਸ਼ਰਾਬਣ', 'ਅਰਮਾਨ', ਜ਼ਰਾ ਕੁ ਵੱਖਰੇ ਰੰਗ ਵਿਚ 'ਟੁੱਟਾ ਖੰਭ' ਅਤੇ 'ਗੁਲਾਮ' ਕਹਾਣੀਆਂ ਵਿਚ ਹੋਈ ਹੈ। ਪੁਰਾਣੀ ਕਹਾਣੀ 'ਗਮਲੇ ਦੀ ਵੇਲ' ਅਤੇ ਨਵੀਂ ਕਹਾਣੀ 'ਸ਼ਰਾਬਣ' ਦੀ ਤੁਲਨਾ ਤੋਂ ਕਈ ਦਿਲਚਸਪ ਪਹਿਲੂ ਉਜਾਗਰ ਹੋ ਸਕਦੇ ਹਨ। ਮਰਦ-ਔਰਤ ਰਿਸ਼ਤਿਆਂ ਦੇ ਉਤਰਾਅ-ਚੜ੍ਹਾਅ ਵਿਚ ਔਰਤ ਦੀ ਭਲਾ ਵੱਟੀ ਦੀ ਹੀ ਕੀ ਹੈ? 'ਗਮਲੇ ਦੀ ਵੇਲ' ਦੀ ਮੁੱਖ ਪਾਤਰ ਰੰਜਨਾ ਰੱਜ ਕੇ ਸੰਜਮੀ ਹੈ। ਥੋੜ੍ਹੀ ਕੀਤੇ ਕਿਸੇ ਮਰਦ ਦੇ ਨੇੜੇ ਨਹੀਂ ਜਾਂਦੀ। ਵਿਆਹ ਵੀ ਰਾਵਲ ਦੀਆਂ ਪਹਿਲਕਦਮੀਆਂ ਕਾਰਨ ਹੀ ਸਿਰੇ ਚੜ੍ਹਦਾ ਹੈ। ਆਖ਼ਰਕਾਰ ਇਕੱਲੀ ਰਹਿ ਜਾਂਦੀ ਹੈ। 'ਸ਼ਰਾਬਣ' ਦੀ ਨਾਇਕਾ ਵੈਲਰੀ ਕੈਰੀਨਾ ਤਿੰਨ ਮਰਦਾਂ ਦੇ ਸਾਥ ਪਿੱਛੋਂ ਵੀ ਇਕੱਲੀ ਹੈ। ਖੁੱਲ੍ਹੀ-ਖੁਲਾਸੀ ਵੈਲਰੀ ਸਾਰਿਆਂ ਲਈ ਮਾਨੋ ਮੋਮ ਦਾ ਨੱਕ ਸੀ ਜਿਸ ਨੂੰ ਜਦ ਮਰਜ਼ੀ ਅਤੇ ਜਿੱਧਰ ਮਰਜ਼ੀ ਵੱਟਿਆ ਜਾ ਸਕਦਾ ਸੀ। ਦੋਹਾਂ ਕਹਾਣੀਆਂ ਦੇ ਅੰਤ ਸਿਰ 'ਚ ਵਦਾਣ ਵਾਂਗ ਵੱਜਦੇ ਹਨ। ਵੈਲਰੀ ਇਕ-ਵਾਰ ਫਿਰ ਠਗੀ ਜਾਂਦੀ ਹੈ ਅਤੇ ਰੰਜਨਾ, ਉਫ਼! ਰੰਜਨਾ ਆਪਣੇ ਆਪ ਨੂੰ ਸਮਝਾਉਂਦੀ ਹੈ ਕਿ ਉਸ ਦੀ ਅੱਖ 'ਚ ਆਏ ਹੰਝੂ ਰਾਵਲ ਲਈ ਨਹੀਂ, ਉਸ ਕਤੂਰੇ ਲਈ ਸਨ ਜੋ ਵੀਹ ਸਾਲ ਪਹਿਲਾਂ ਕਮੇਟੀ ਵਾਲਿਆਂ ਦਵਾਈ ਦੇ ਕੇ ਮਾਰ ਘੱਤਿਆ ਸੀ। ਉਦੋਂ ਰੰਜਨਾ ਰੋਈ ਨਹੀਂ ਸੀ!

ਰਿਸ਼ਤਿਆਂ ਦੀ ਅਜਿਹੀ ਕੱਟ-ਵੱਢ ਅਤੇ ਔਰਤ ਹੋਣ ਦਾ ਦਰਦ 'ਅਰਮਾਨ' ਵਿਚ ਰਤਾ ਕੁ ਫ਼ਰਕ ਪਾ ਕੇ ਹੈ। ਨਾਇਕਾ ਨੂੰ ਜਦੋਂ ਆਪਣੇ ਕੁੱਝ ਹੋਣ ਦਾ 'ਭਰਮ' ਹੋਣ ਲਗਦਾ ਹੈ, ਉਦੋਂ ਮਾਨੋ ਝੱਖੜ ਹੀ ਝੁੱਲ ਜਾਂਦਾ ਹੈ। ਇਸ ਝੱਖੜ ਦੇ ਸੂਤਰਧਾਰ ਸਮਾਜਕ ਰਿਸ਼ਤੇ ਅਤੇ ਸਮਾਜ ਦੀ ਬਣਤਰ ਹੀ ਬਣਦੇ ਹਨ। ਇਹ ਸਮਾਜ ਦੀ ਬਣਤਰ ਦਾ ਦਿੱਤਾ ਦਰਦ ਹੀ ਹੈ ਜਿਹੜਾ 'ਗ਼ੁਲਾਮ' ਦੀ ਪਾਤਰ ਸਲਮਾ ਸਹਿੰਦੀ ਹੈ। ਸਲਮਾ ਦਾ ਦਰਦ ਕਿਸੇ ਨੂੰ ਦਰਦ ਹੀ ਨਹੀਂ ਲੱਗਿਆ/ਲਗਦਾ। ਮਾਲਕਾਂ ਦੇ ਦੁਸ਼ਮਣਾਂ ਨੂੰ ਥਾਂ ਸਿਰ ਕਰਨ ਲਈ ਗੁਲਾਮ ਨਾਂ ਦਾ ਨੌਜਵਾਨ ਆਪਣਿਆਂ ਕੋਲੋਂ ਹੀ ਸਿਰ ਪੜਵਾਉਂਦਾ ਹੈ-ਦੁਸ਼ਮਣਾਂ ਖਿਲਾਫ਼ ਕਸਵਾਂ ਕੇਸ ਜੋ ਬਣਵਾਉਣਾ ਸੀ। ਗੁਲਾਮ ਦਾ ਮੁਕਲਾਵਾ ਆਇਆਂ ਅਜੇ ਹਫਤਾ ਦਸ ਦਿਨ ਹੀ ਹੋਏ ਸਨ। ਗੁਲਾਮ ਨੇ ਮਾਲਕਾਂ ਲਈ ਕੁਰਬਾਨੀ ਕੀਤੀ ਸੀ, ਸਲਮਾ ਦੀ ਕੁਰਬਾਨੀ ਦਾ ਕਿਤੇ ਨਾਂ-ਥੇਹ ਨਹੀਂ ਸੀ। ਔਰਤ ਦੀ ਇਸ ਅਣਹੋਣੀ ਦਾ ਇਕ ਹੋਰ ਪੱਖ 'ਅਰਮਾਨ' ਵਿਚੋਂ ਝਾਕਦਾ ਹੈ। ਇਹ ਪੱਖ ਜਮਾਤੀ ਕਿਰਦਾਰ ਦਾ ਹੈ। ਕਹਾਣੀ ਦੀ ਨਾਇਕਾ ਨੂੰ ਸਹੁਰੇ ਘਰ ਦੀ ਕਾਰ ਦੇ ਏ. ਸੀ. ਵਿਚੋਂ ਹਵਾੜ ਆਉਂਦੀ ਹੈ। ਉਸ ਨੂੰ ਪੇਕੇ ਘਰ ਮੋਪਿਡ ਉੱਤੇ ਚੜ੍ਹ ਕੇ ਮਾਣੀਆਂ ਹਵਾਵਾਂ ਚੇਤੇ ਆਉਂਦੀਆਂ ਹਨ। ਇਸੇ ਤਰ੍ਹਾਂ ਖਮਾਣੋਂ ਦੇ ਅੱਡੇ ਉੱਤੇ ਸੂਏ ਦੇ ਕੰਢੇ ਦੀਆਂ ਜਲੇਬੀਆਂ ਖਾ ਕੇ ਉਸ ਨੂੰ ਅੰਮ੍ਰਿਤਸਰ ਦੀ ਲਾਰੈਂਸ ਰੋਡ ਉੱਤੇ ਖਾਧੀ ਕੁਲਫੀ ਭੁੱਲ ਜਾਂਦੀ ਹੈ। ਇਸ ਜਮਾਤੀ ਕਿਰਦਾਰ ਅਤੇ ਫ਼ਰਕ ਕਾਰਨ ਹੀ ਉਹ

ਸਹੁਰੇ ਪਰਿਵਾਰ 'ਚ ਫਿੱਟ ਨਹੀਂ ਬੈਠਦੀ।

'ਉੱਨਤੀ ਦੇ ਪੁਰਜ਼ੇ' ਉੱਨਤੀ ਬਾਰੇ ਹੁੱਬ ਕੇ ਲਿਖੀ ਕਹਾਣੀ ਹੈ। ਇਸ ਵਿਚ ਉੱਨਤੀ ਲਈ ਵਸੂਲੀ ਜਾ ਰਹੀ ਕੀਮਤ ਕਿਤੇ ਪਿਛਾਂਹ ਛੁੱਟ ਗਈ ਹੈ। ਨਾਇਕ ਨੂੰ ਆਪਣਾ ਦੇਸ਼ ਯੂਰਪ ਦੇ ਹਾਣ ਦਾ ਹੁੰਦਾ ਜਾਪਣ ਲਗਦਾ ਹੈ। 'ਅਕਬਰੀ ਗੁੰਝਲ' ਉੱਕਾ ਹੀ ਸਾਧਾਰਨ ਨੁਕਤੇ 'ਤੇ ਟਿਕੀ ਕਹਾਣੀ ਹੈ। ਕਹਾਣੀ ਦੇ ਅੰਤ ਤਕ ਪੁੱਜਦਿਆਂ ਹੀ ਪਤਾ ਲਗਦਾ ਹੈ ਕਿ ਭਾਈ! ਕਹਾਣੀਆਂ ਇੰਝ ਵੀ ਤਾਮੀਰ ਹੁੰਦੀਆਂ ਹਨ। ਨਿੱਕੇ ਜਿਹੇ ਬੱਚੇ ਦੇ ਜ਼ਾਵੀਏ ਤੋਂ ਲਿਖੀ ਇਹ ਕਹਾਣੀ ਅਤੇ ਇਸ ਕਹਾਣੀ ਦੇ ਵੇਰਵੇ ਕੋਈ ਘੱਟ ਦਿਲਚਸਪ ਨਹੀਂ। ਅਸਲ ਵਿਚ ਇਹੀ ਗੁਲਜ਼ਾਰ ਸਿੰਘ ਸੰਧੂ ਦੀ ਕਹਾਣੀ ਦੀ ਖਾਸੀਅਤ ਹੈ। ਕਿਤੇ ਦਾ ਇਤਿਹਾਸ, ਕਿਤੇ ਦੀ ਗੱਲ ਅਤੇ ਕਿਤੋਂ ਦੀ ਚਰਚਾ ਕਹਾਣੀਆਂ ਦਾ ਸ਼ਿੰਗਾਰ ਬਣ ਜਾਂਦੀ ਹੈ। ਕੁੜੀਆਂ ਉੱਤੇ ਪਾਬੰਦੀਆਂ ਦੀ ਗੱਲ ਚੱਲ ਰਹੀ ਹੋਵੇ ਤਾਂ ਚੀਨ ਦੇਸ਼ ਵਿਚ ਕੁੜੀਆਂ ਦੇ ਪੈਰ ਵਧਣ ਤੋਂ ਰੋਕਣ ਲਈ ਪੁਆਈ ਲੋਹੇ ਦੀ ਜੁੱਤੀ ਦਾ ਜ਼ਿਕਰ ਆ ਜਾਂਦਾ ਹੈ। ਕਾਰ ਦੁਆਬੇ ਵਿਚੀਂ ਲੰਘਦੀ ਹੈ ਤਾਂ ਗ਼ਦਰੀ ਬਾਬਿਆਂ ਦੀ ਗੱਲ ਤੁਰ ਪੈਂਦੀ ਹੈ। ਵਿੱਚੇ ਕਰਤਾਰਪੁਰ ਆਣ ਵੜਦਾ ਹੈ ਜਿੱਥੋਂ ਦਾ ਲੱਕੜੀ ਦਾ ਸਾਮਾਨ ਦੇਸ਼-ਵੰਡ ਤੋਂ ਪਹਿਲਾਂ ਲਾਹੌਰ, ਓਕਾੜਾ ਤੇ ਸਿਆਲਕੋਟ ਜਾਂਦਾ ਹੁੰਦਾ ਸੀ। ਲਿਖਾਈ-ਪੜ੍ਹਾਈ ਦੀ ਗੱਲ ਆਉਂਦੀ ਹੈ ਤਾਂ 'ਪੜ੍ਹਾਈ ਸ਼ਹਿਰ ਵਿਚ ਰਹਿ ਕੇ ਹੀ ਕੀਤੀ ਜਾ ਸਕਦੀ ਹੈ। ਪੌਣੀ ਸਦੀ ਪਹਿਲਾਂ ਵੀ ਇਹੀ ਹਾਲ ਸੀ' ਪੜ੍ਹਨ ਨੂੰ ਮਿਲ ਜਾਂਦਾ ਹੈ। ਅਜਿਹੀ ਚਰਚਾ-ਦਰ-ਚਰਚਾ ਲੇਖਕ ਦੇ ਖੁੱਲ੍ਹੇ ਸੁਭਾਅ ਵਾਂਗ ਪੈਂਦੇ ਛਟਕਾਟੇ ਵਾਂਗ ਜਾਪਦੀ ਹੈ। ਛਟਕਾਟੇ ਦੀ ਇਹ ਆਵਾਜ਼ ਸਭ ਤੋਂ ਵੱਧ 'ਚਹੁੰ ਵਿੱਘਿਆਂ ਦੀ ਮਾਲਕੀ' ਕਹਾਣੀ ਵਿਚ ਸੁਣਦੀ ਹੈ। ਇਸ ਕਹਾਣੀ ਵਿਚ ਆਰਥਿਕ ਵਸੀਲੇ ਹੋਣ ਜਾਂ ਨਾ ਹੋਣ ਦਾ ਨੁਕਤਾ ਉੱਭਰਦਾ ਹੈ। ਵਸੀਲਿਆਂ ਬਾਝੋਂ ਅੱਧ ਵਿਚਾਲਿਓਂ ਟੁੱਟ ਕੇ ਡਿੱਗ ਰਹੇ ਵਿਅਕਤੀਆਂ ਦੀ ਪੀੜ ਪਹਿਲਾਂ ਚਰਚਾ 'ਚ ਆਈਆਂ ਪੀੜਾਂ ਵਰਗੀ ਹੀ ਹੈ।

ਪੰਜ ਦਹਾਕਿਆਂ ਦੌਰਾਨ ਕਹਾਣੀ ਦੇ ਨੈਣ-ਨਕਸ਼ ਬਹੁਤ ਬਦਲ ਗਏ ਹਨ। ਪਰ ਇਹਨਾਂ ਕਹਾਣੀਆਂ ਵਿਚ ਬਾਤਾਂ ਵਰਗਾ ਕੋਈ ਰਸ ਘੁਲਿਆ ਹੋਇਆ ਹੈ ਜੋ ਕਹਾਣੀਆਂ ਦੀ ਜਿੰਦ-ਜਾਨ ਬਣਦਾ ਹੈ। ਇਹ ਰੰਗ ਚਲੋ ਚਲੀ ਵਾਲੀ ਉਮਰ ਦੇ ਪੜਾਅ 'ਤੇ ਵੀ ਕਾਇਮ ਹੈ। ਇਹੀ ਜਿੱਤ ਦੇ ਨਕਸ਼ ਹਨ। ਲੇਖਕ ਦੇ ਆਖਣ ਮੁਤਾਬਕ ਗੱਲ ਕਰੀਏ ਤਾਂ ਜਿੱਤ ਦੇ ਇਹ ਨਕਸ਼ ਹਾਰ ਹਾਰ ਕੇ ਬਣਦੇ ਹਨ। ਉਹ ਹਾਰਾਂ ਕਿੱਥੇ ਕਿੱਥੇ ਹੋਈਆਂ ਭਲਾ? ਇਹ ਲੱਭਣ ਲਈ ਪਾਤਰਾਂ ਦੀ ਪੀੜ 'ਚੋਂ ਲੰਘਣਾ ਠੀਕ ਰਹੇਗਾ।

ਇਕ ਹੋਰ ਗੱਲ ਪ੍ਰਕਾਸ਼ਕੀ ਦੀ ਹੋ ਸਕਦੀ ਹੈ ਜਿਸ ਬਾਰੇ ਐੱਸ ਸਵਰਨ ਨੇ ਫ਼ਿਕਰ ਜ਼ਾਹਿਰ ਕੀਤਾ ਹੈ। ਸਵਰਨ ਦਾ ਕਹਿਣਾ ਠੀਕ ਹੀ ਹੈ ਕਿ ਪੰਜਾਬੀ ਪ੍ਰਕਾਸ਼ਕਾਂ ਵਿਚੋਂ ਬਹੁਤੇ ਆਪਣਾ 'ਧਰਮ' ਨਹੀਂ ਨਿਭਾਅ ਰਹੇ। ਬਦਲ ਬਾਝੋਂ 'ਧਰਮ' ਇੰਝ ਹੀ ਹਾਰਦਾ ਹੁੰਦਾ ਹੈ। ਹੁਣ ਜਿਹੜੇ ਪ੍ਰਕਾਸ਼ਕ ਜੱਗਾ ਬਣਾ ਰਹੇ ਹਨ, ਉਹਨਾਂ ਲਈ 'ਧਰਮ ਨਿਭਾਉਣ' ਦਾ ਮਤਲਬ ਹੀ ਕੋਈ ਨਹੀਂ ਰਹਿ ਗਿਆ। ਇਸ ਸੂਰਤ ਵਿਚ ਸਵੈ-ਸਿਰਜੀਆਂ ਸੰਸਥਾਵਾਂ ਕਿੰਨਾ ਕੁ ਹਿੱਸਾ ਪਾ ਸਕਦੀਆਂ ਹਨ, ਬਹਿਸ ਦੀ ਮੰਗ ਕਰਦਾ ਹੈ।

[ਜਸਬੀਰ]

## ਗ਼ਦਰ ਲਹਿਰ [ਡਾ. ਹਰੀਸ਼ ਕੇ ਪੁਰੀ]

ਖੋਜ ਪੁਸਤਕ 'ਗ਼ਦਰ ਲਹਿਰ' [ਪੰਨੇ 343, ਮੁੱਲ 300 ਰੁਪਏ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ] ਦੇ ਕਰਤਾ ਡਾ. ਹਰੀਸ਼ ਕੇ. ਪੁਰੀ ਨੇ 'ਹੱਥਲੇ ਅਧਿਐਨ ਦਾ ਮੰਤਵ' ਵਿਚ ਗ਼ਦਰ ਦੀ ਸ਼ੁਰੂਆਤ ਨਾਲ ਭਾਵੇਂ 'ਬੇਸਬਰੇ ਪੰਜਾਬੀਆਂ' ਨੂੰ ਜੋੜਿਆ ਪਰ ਪੂਰੀ ਲਿਖਤ ਵਿਚ ਇਹਨਾ ਬੇਸਬਰਿਆਂ ਵੱਲੋਂ ਹਰ ਮੋੜ ਉੱਤੇ ਆਪਣੇ ਵਿਤ ਮੁਤਾਬਕ ਹਾਲਾਤ ਨੂੰ ਹੰਘਾਲਣ ਅਤੇ ਇਸੇ ਸੇਧ ਵਿਚ ਫੈਸਲੇ ਕਰਨ ਦੀਆਂ ਸੂਹਾਂ ਪੈਂਦੀਆਂ ਹਨ। ਇੱਥੇ ਬੇਸਬਰੇ ਦਾ ਮਤਲਬ ਕਾਹਲੇ ਹੈ। ਉਂਝ ਪੁਸਤਕ ਵਿਚ ਦਰਜ ਵੇਰਵਿਆਂ ਮੁਤਾਬਕ ਇਹ ਬੰਦੇ ਉਸ ਵਕਤ ਜਿਹਨਾਂ ਹਾਲਾਤ ਨਾਲ ਜੂਝ ਰਹੇ ਸਨ, ਇਸ



ਤਰ੍ਹਾਂ ਦਾ ਮੋੜ ਆਉਣਾ ਹੀ ਸੀ। ਇਹਨਾਂ ਹਾਲਾਤ ਬਾਰੇ ਚਰਚਾ 'ਪਿਛੋਕੜ' ਨਾਮਕ ਅਧਿਆਇ ਵਿਚ ਪੂਰੇ ਵੇਰਵਿਆਂ ਸਹਿਤ ਹੋਈ ਹੈ। ਗ਼ਦਰ ਦੀ ਸੋਚਣ ਵਾਲੇ ਇਹ ਲੋਕ ਅਮਰੀਕਾ ਆਖ਼ਰਕਾਰ ਢਿੱਡ ਭਰਨ ਗਏ ਸਨ। ਉੱਥੇ ਉਹਨਾਂ ਜੀਅ ਤੋੜ ਮਿਹਨਤ ਕੀਤੀ। ਵਿਤਕਰੇ ਦਾ ਨਾਗ ਇਹਨਾਂ ਨੂੰ ਨਿੱਤ ਡੰਗਦਾ ਸੀ ਅਤੇ ਜਦੋਂ 1913 ਵਿਚ ਇਹਨਾਂ ਉੱਤੇ ਹੋਰ ਪਾਬੰਦੀਆਂ ਲਾ ਦਿੱਤੀਆਂ ਅਤੇ ਫਿਰ ਜਦੋਂ ਏਸ਼ੀਆਈਆਂ ਦੀ ਭੂਮੀ ਮਾਲਕੀ ਬਾਰੇ ਕਾਨੂੰਨ ਆਇਆ ਤਾਂ ਇਹ ਜੱਥੇਬੰਦ ਹੋਣੇ ਸ਼ੁਰੂ ਹੋਏ। ਇਹ ਅਧਪੜ੍ਹ-ਅਣਪੜ੍ਹ ਕਿਸਾਨ ਅਜੇ ਹਾਲਾਤ ਨਾਲ ਦੋ-ਚਾਰ ਹੋ ਰਹੇ ਸਨ ਕਿ ਪੜ੍ਹਿਆ-ਗੁੜ੍ਹਿਆ ਹਰਦਿਆਲ ਆ ਟੱਕਰਿਆ। ਇਸ ਤੋਂ ਬਾਅਦ ਭਾਰਤ ਦੀ ਆਜ਼ਾਦੀ ਦਾ ਇਹ ਇਤਿਹਾਸਕ ਕਾਂਡ ਸ਼ੁਰੂ ਹੋ ਗਿਆ।

ਕਰਤਾ ਆਪ ਦੱਸਦਾ ਹੈ ਕਿ ਇਸ ਇਤਿਹਾਸਕ ਕਾਂਡ ਨੂੰ ਕੌਮੀ ਇਤਿਹਾਸਕਾਰੀ ਵਿਚ ਢੁਕਵਾਂ ਸਥਾਨ ਨਹੀਂ ਮਿਲਿਆ, ਇਸ ਲਹਿਰ ਦੀ ਪ੍ਰਸੰਗਕਤਾ ਬਾਰੇ ਗੱਲ ਭਾਵੇਂ ਵਾਰ-ਵਾਰ ਹੋਈ ਹੈ। ਫਿਰ ਉਹ ਕਿਹੜੇ ਕਾਰਨ ਹੋਣਗੇ ਜਿਹਨਾਂ ਕਾਰਨ ਇਸ ਲਹਿਰ ਨੂੰ ਬਣਦੀ ਮਾਨਤਾ ਵੀ ਨਾ ਦਿੱਤੀ ਗਈ? ਦਰਅਸਲ ਇਹ ਲਹਿਰ ਜਿਸ ਧਾਰਾ ਨੂੰ ਪ੍ਰਣਾਈ ਸੀ, ਇਸ ਨਾਲ ਇਹੀ ਵਰਤਾਓ ਹੋਣਾ ਸੀ। ਇਹ ਕੌਮੀ ਇਤਿਹਾਸਕਾਰੀ ਦੀ ਅੱਖ ਦੀ ਕਾਣ ਸੀ। ਇਹੀ ਗੱਲ ਤੈਅ ਸੀ ਕਿਉਂਕਿ ਗ਼ਦਰੀਆਂ ਨੇ ਇਹ ਨਿਬੇੜਾ ਬਾਕਾਇਦਾ ਕਰ ਦਿੱਤਾ ਸੀ ਕਿ ਭਾਰਤ ਅਤੇ ਬਰਤਾਨਵੀ ਸਾਮਰਾਜ ਦੇ ਹਿੱਤਾਂ ਵਿਚ ਕੋਈ ਸਾਂਝ ਨਹੀਂ ਹੈ। ਇਸ ਲਈ ਗੱਲ ਤਾਂ ਸਿਰਫ਼ ਮੁੱਢੋਂ-ਸੁੱਢੋਂ ਤਬਦੀਲੀ ਭਾਵ ਗ਼ਦਰ ਦੀ ਹੀ ਰਹਿ ਜਾਂਦੀ ਸੀ। ਲੇਖਕ ਨੇ ਇਕ ਥਾਂ ਪੁਸਤਕ ਵਿਚ ਗ਼ਦਰ ਦਾ ਭਾਵ ਹਿੰਸਾ ਰਾਹੀਂ ਇਨਕਲਾਬੀ ਤਬਦੀਲੀ ਲਿਖਿਆ ਹੈ। ਇਹੀ ਉਹ ਨੁਕਤਾ ਹੈ ਜਿਸ ਤਹਿਤ ਗ਼ਦਰ ਲਹਿਰ ਨੂੰ ਬਣਦੀ ਮਾਨਤਾ ਨਾ ਮਿਲਣ ਦੀ ਘੋਖ ਬਾਰੇ ਗੱਲ ਸ਼ੁਰੂ ਕੀਤੀ ਜਾ ਸਕਦੀ ਹੈ ਜਾਂ ਕਰਨੀ ਚਾਹੀਦੀ ਹੈ। ਇਹ ਲਹਿਰ ਮਹਾਤਮਾ ਗਾਂਧੀ ਦੀ ਚੜ੍ਹਤ ਤੋਂ ਪਹਿਲਾਂ ਦੀ ਕਹਾਣੀ ਹੈ। ਵੀਹਵੀਂ ਸਦੀ ਦਾ ਦੂਜਾ ਦਹਾਕਾ ਮੁੱਕਣ ਤਕ ਗਾਂਧੀ ਅਤੇ ਅਹਿੰਸਾ ਦਾ ਇੰਨਾ ਕੁ ਪ੍ਰਚਾਰ-ਪ੍ਰਸਾਰ ਹੋ ਚੁੱਕਾ ਸੀ ਕਿ ਇਸਦੇ ਅਸਰ ਥੱਲੇ ਗ਼ਦਰੀਏ ਹਾਸ਼ੀਏ ਉੱਤੇ ਹੀ ਜਾਣੇ ਸਨ। ਅਹਿੰਸਾ ਦੇ ਪ੍ਰਸੰਗ ਵਿਚ ਗਾਂਧੀ ਅੰਗਰੇਜ਼ਾਂ ਦੀ ਲੋੜ ਵੀ ਸੀ। ਬਾਅਦ ਵਿਚ ਜਦੋਂ ਆਜ਼ਾਦੀ ਦੀ ਲਹਿਰ ਗਾਂਧੀ ਦੇ ਨਾਂ ਲੱਗ ਗਈ ਤਾਂ ਗੱਲ ਸਪਸ਼ਟ ਹੀ ਹੋ ਗਈ। ਇਸ ਦਾ ਵੱਡਾ ਨੁਕਸਾਨ ਇਹੀ ਹੋਇਆ ਕਿ ਗ਼ਦਰ ਲਹਿਰ, ਇਸ ਤੋਂ ਪਹਿਲਾਂ ਚੱਲੀ ਪਗੜੀ ਸੰਭਾਲ ਜੱਟਾ ਲਹਿਰ ਤੇ ਪਿੱਛੋਂ ਚੱਲੀ ਬੱਬਰ ਅਕਾਲੀ ਲਹਿਰ ਅਤੇ ਸਭ ਤੋਂ ਅਹਿਮ ਹਿੰਦੁਸਤਾਨ ਸੋਸ਼ਲਿਸਟ ਰਿਪਬਲੀਕਨ ਪਾਰਟੀ ਦੀਆਂ ਗੱਲਾਂ ਭਰਵੇਂ ਰੂਪ ਵਿਚ ਹੋਣੋਂ ਰਹਿ ਗਈਆਂ। ਸਿੱਟੇ ਵਜੋਂ ਇਹਨਾਂ ਲਹਿਰਾਂ ਦੀਆਂ ਸੀਮਾਵਾਂ ਅਤੇ ਸੰਭਾਵਨਾਵਾਂ, ਖਾਸ ਕਰਕੇ ਸੀਮਾਵਾਂ ਬਾਰੇ ਗਹਿਰਾਈ ਨਾਲ ਘੋਖ ਕਰਨ ਦੀ ਜ਼ਹਿਮਤ ਕਿਸੇ ਵੀ ਨਾ ਉਠਾਈ। ਗ਼ਦਰ ਅਤੇ ਇਹਨਾਂ ਲਹਿਰਾਂ ਦੀ ਕਹਾਣੀ ਬੱਸ ਇਕ-ਇਕ ਸਤਰ ਜਾਂ ਇਕ-ਇਕ ਪੈਰੇ ਵਿਚ ਮੁਕਦੀ ਰਹੀ। ਇਸ ਪੁਸਤਕ ਵਿਚ ਦਰਜ ਵੇਰਵੇ ਅਤੇ ਚੌਖਟਾ ਦੱਸਦੇ ਹਨ ਕਿ ਇਹਨਾਂ ਦੀਆਂ ਸੰਭਾਵਨਾਵਾਂ ਕੀ ਸਨ। ਕਰਤਾ ਆਪ ਮੰਨਦਾ ਹੈ ਕਿ ਇਸ ਲਹਿਰ ਦਾ ਮਹੱਤਵ ਅਤੇ ਸ਼ਾਨ, ਇਸ ਦੀ ਸਫਲਤਾ ਜਾਂ ਅਸਫਲਤਾ, ਕਚਿਆਈਆਂ ਜਾਂ ਵਿਅਕਤੀਗਤ ਬਹਾਦਰੀ ਦੇ ਨਾਪ-ਤੋਲ ਵਿਚ ਨਹੀਂ ਸਗੋਂ ਇਸ ਦੀਆਂ ਸੰਭਾਵਨਾਵਾਂ ਵਿਚ ਹੈ। ਅਜਿਹੇ ਹੀ ਅਹਿਮ ਮੋੜ ਭਵਿੱਖ ਦਾ ਰਾਹ ਤੈਅ ਕਰਦੇ ਹੁੰਦੇ ਹਨ।

ਇਸ ਪ੍ਰਸੰਗ ਵਿਚ ਆਜ਼ਾਦੀ ਦੀਆਂ ਲਹਿਰਾਂ ਦਾ ਇਹ ਪੱਖ ਵਿਚਾਰਨਾ ਦਿਲਚਸਪ ਹੈ ਕਿ ਅਹਿੰਸਾਵਾਦੀ ਮਹਾਤਮਾ ਗਾਂਧੀ ਦੇ ਉਭਾਰ ਤੋਂ ਐਨ ਪਹਿਲਾਂ ਅਤੇ ਬਾਅਦ ਦੀਆਂ ਲਹਿਰਾਂ ਦੀ ਧਾਰਾ ਗਾਂਧੀ ਦੀ ਧਾਰਾ ਤੋਂ ਐਨ ਉਲਟ ਹੈ। ਹਿੰਦੁਸਤਾਨ ਸੋਸ਼ਲਿਸਟ ਰਿਪਬਲੀਕਨ ਪਾਰਟੀ ਦਾ ਉਭਾਰ ਗਾਂਧੀ ਦੀ ਲੋਲ੍ਹੀ ਸਿਆਸਤ ਦਾ ਹੀ ਨਤੀਜਾ ਸੀ। ਜਲ੍ਹਿਆਂ ਵਾਲਾ ਕਤਲਾਮ ਕੀਤਾ ਜਾ ਚੁੱਕਾ ਸੀ ਅਤੇ ਇਸ ਪਾਰਟੀ ਦੇ ਨੌਜਵਾਨ ਗਾਂਧੀ ਦੀ ਨਾ-ਮਿਲਵਰਤਨ ਲਹਿਰ ਵਾਪਸ ਲੈਣ ਤੋਂ ਨਿਰਾਸ਼ ਹੋ ਚੁੱਕੇ

ਸਨ। ਉਹ ਹੈਰਾਨ ਸਨ ਕਿ ਲੜਾਈ ਨੂੰ ਸਿਖਰ ਉੱਤੇ ਇਉਂ ਵੀ ਕੋਈ ਛੱਡ ਸਕਦਾ ਹੈ। ਨਿਰਾਸ਼ ਹੋਏ ਇਹਨਾਂ ਮੁੰਡਿਆਂ ਨੇ ਸਭ ਤੋਂ ਪਹਿਲਾਂ ਗ਼ਦਰੀਆਂ ਵੱਲ ਹੀ ਦੇਖਿਆ ਸੀ। ਭਗਤ ਸਿੰਘ ਤੇ ਸਾਥੀਆਂ ਦੀ ਕਾਰਕਰਦਗੀ ਤੋਂ ਇਹੀ ਕੁਝ ਪਤਾ ਲਗਦਾ ਹੈ। ਪੁਸਤਕ ਦੇ ਲੇਖਕ ਦੀ ਖੋਜ ਨੇ ਵੀ ਇਹ ਗਵਾਹੀ ਭਰੀ ਹੈ, 'ਇਕ ਤੋਂ ਬਾਅਦ ਦੂਜੀ ਪੁਸ਼ਤ ਲਈ ਗ਼ਦਰੀਆਂ ਦੀਆਂ ਕੁਰਬਾਨੀਆਂ, ਉਹਨਾਂ ਦੀ ਸਿਦਕ ਦਿਲੀ ਅਤੇ ਉਹਨਾਂ ਦੇ ਸੁਪਨੇ ਨਵੇਂ ਤੋਂ ਨਵੇਂ ਸੰਘਰਸ਼ ਦਾ ਸਰੋਤ ਤੇ ਆਧਾਰ ਬਣ ਗਏ।' ਇਹੀ ਗੱਲ ਵੱਧ ਮਹੱਤਵਪੂਰਨ ਹੈ। ਇਸ ਨੁਕਤੇ ਰਾਹੀਂ ਹੀ ਇਸ ਲਹਿਰ ਦੀ ਵਿਚਾਰਧਾਰਾ, ਜੱਥੇਬੰਦੀ ਅਤੇ ਰਣਨੀਤੀ ਦੀ ਪੁਣ-ਛਾਣ ਵੱਲ ਦਰਵਾਜ਼ੇ ਖੁੱਲ੍ਹਦੇ ਹਨ। ਇਸੇ ਮੁਤਾਲੇ ਤੋਂ ਹੀ ਇਹ ਖੁਲਾਸਾ ਹੁੰਦਾ ਹੈ ਕਿ ਲਹਿਰ ਦੀ ਅਸਫਲਤਾ ਮਹਿਜ਼ 'ਮੁਖਬਰ ਮਾਰ ਗਿਆ' ਵਾਲੀ ਧਾਰਨਾ ਨਾਲ ਨਹੀਂ ਜੁੜੀ ਹੋਈ। ਅਸਫਲਤਾ ਦੇ ਕਾਰਨ ਹੋਰ ਹਨ। ਇਹਨਾਂ ਨੁਕਤਿਆਂ ਦਾ ਆਧਾਰ ਅਗਲੇ ਅਧਿਆਏ ਬਣੇ ਹਨ।

ਮੁੱਖ ਰੂਪ ਵਿਚ ਗ਼ਦਰ ਲਹਿਰ ਦੇ ਦੋ ਦੌਰ ਚੱਲੇ। ਇਹਨਾਂ ਦੋਹਾਂ ਦੌਰਾਂ ਦੀ ਚਰਚਾ ਲੇਖਕ ਨੇ ਵੱਖੋ-ਵੱਖਰੇ ਰੂਪ ਵਿਚ ਕੀਤੀ ਹੈ ਅਤੇ ਇਹਨਾਂ ਵਿਚਲੇ ਫ਼ਰਕ ਤੇ ਆਈ ਤਬਦੀਲੀ ਨੂੰ ਵਾਚਣ, ਮਿਣਨ-ਮਾਪਣ ਦਾ ਯਤਨ ਕੀਤਾ ਹੈ। ਪਹਿਲਾ ਦੌਰ 1913 ਤੋਂ 1919 ਤਕ ਅਤੇ ਦੂਜਾ ਦੌਰ 1919 ਤੋਂ 1947 ਤਕ ਮਿਥਿਆ ਗਿਆ ਹੈ। ਦੂਜੇ ਦੌਰ ਦੌਰਾਨ ਹੀ ਗ਼ਦਰੀਏ ਸਮਾਜਵਾਦ ਨਾਲ ਬਾਵਸਤਾ ਹੋਏ। ਦੋਹਾਂ ਦੌਰਾਂ ਦੀ ਤਬਦੀਲੀ ਅਤੇ ਫ਼ਰਕ ਨੂੰ ਲੇਖਕ ਨੇ ਵੱਖਰੇ ਅਧਿਆਇ ਵਿਚ ਵਿਚਾਰਿਆ ਹੈ। ਇਸ ਵਿਚ ਗ਼ਦਰੀਆਂ ਦੇ ਆਜ਼ਾਦੀ ਅਤੇ ਇਨਕਲਾਬ ਬਾਰੇ ਮਨਸੂਬਿਆਂ ਦੀ ਕਨਸੋਅ ਹੈ।

ਇਸ ਪੁਸਤਕ ਦੀ ਖ਼ੂਬਸੂਰਤੀ ਇਹ ਹੈ ਕਿ ਇਹ ਮਿਥਿਆ ਟੀਚਾ ਸਾਹਮਣੇ ਰੱਖ ਕੇ ਨਹੀਂ ਲਿਖੀ ਗਈ। ਵਿਸ਼ੇਸ਼ ਜ਼ਾਵੀਏ ਤੋਂ ਕੀਤੀ ਇਤਿਹਾਸਕਾਰੀ ਦਾ ਵੱਡਾ ਨੁਕਸ ਇਹ ਰਹਿ ਜਾਂਦਾ ਹੈ ਕਿ ਸੀਮਾਵਾਂ ਦੀ ਨਿਸ਼ਾਨਦੇਹੀ ਨਹੀਂ ਹੁੰਦੀ ਜਾਂ ਹਲਕੇ ਜਿਹੇ ਇਸ਼ਾਰਿਆਂ ਨਾਲ ਹੀ ਸਾਰ ਦਿੱਤਾ ਜਾਂਦਾ ਹੈ। ਇਸ ਦਾ ਨੁਕਸਾਨ ਆਉਣ ਵਾਲੀਆਂ ਪੀੜ੍ਹੀਆਂ ਨੂੰ ਹੁੰਦਾ ਹੈ ਜਿਹੜੀਆਂ ਗ਼ਦਰਾਂ ਲਈ ਜਾਨ ਹੂਲ ਰਹੀਆਂ ਹੁੰਦੀਆਂ ਹਨ। ਇਉਂ ਸੀਮਾਵਾਂ ਨੂੰ ਪਾਰ ਨਾ ਕਰਨ ਅਤੇ ਖਾਮੀਆਂ ਨੂੰ ਦੁਹਰਾਉਣ ਦਾ ਡਰ ਰਹਿੰਦਾ ਹੈ। ਇਸੇ ਕਰਕੇ ਲੇਖਕ ਦੀ ਇਹ ਟਿੱਪਣੀ ਸੋਲਾਂ ਆਨੇ ਸਹੀ ਹੈ ਕਿ ਇਨਕਲਾਬੀ ਹਿੰਸਾ [ਲਹਿਰ] ਦੇ ਵਿਦਿਆਰਥੀ ਇਸ ਲਹਿਰ ਦੇ ਅਧਿਐਨ ਤੋਂ ਸਬਕ ਸਿੱਖ ਸਕਦੇ ਹਨ।

ਲੇਖਕ ਦੀ ਇਹ ਟਿੱਪਣੀ ਜੱਥੇਬੰਦੀ ਅਤੇ ਰਣਨੀਤੀ ਵਿਚ ਰਹਿ ਗਈ ਕਸਰ ਅਤੇ ਬਰਤਾਨਵੀ ਹਕੂਮਤ ਨੂੰ ਲਾਂਭੇ ਕਰਨ ਬਾਰੇ ਬਣ ਗਈ ਪਹੁੰਚ ਦੇ ਪ੍ਰਸੰਗ ਵਿਚ ਹੋਈ ਹੈ। ਇਹ ਹਥਿਆਰਬੰਦੀ ਅਤੇ ਸ਼ਹਾਦਤ ਦੇ ਤਰਾਨਿਆਂ ਉੱਤੇ ਵੱਡਾ ਸਵਾਲ ਹੈ ਕਿਉਂਕਿ ਨੁਕਤਾ ਤਾਂ ਚੰਗੇਰੇ ਭਵਿੱਖ ਲਈ ਮੁੱਢੋਂ-ਸੁੱਢੋਂ ਤਬਦੀਲੀ ਦਾ ਹੀ ਹੈ ਜਿਸ ਦੀ ਚਿਣਗ ਗ਼ਦਰੀਆਂ ਦੇ ਜ਼ਿਹਨਾਂ 'ਚ ਬਲ ਚੁੱਕੀ ਸੀ।

ਇਸ ਪੁਸਤਕ ਦਾ ਇਕ ਹੋਰ ਪੱਖ ਵੀ ਘੱਟ ਦਿਲਚਸਪ ਨਹੀਂ। ਪੁਸਤਕ ਪੜ੍ਹਦਿਆਂ-ਵਿਚਾਰਦਿਆਂ ਜਿੱਥੇ-ਜਿੱਥੇ ਵੀ 'ਗ਼ਦਰ-ਲਹਿਰ' ਸ਼ਬਦ ਆਏ, ਉੱਥੇ-ਉੱਥੇ ਹੀ 'ਨਕਸਲੀ ਲਹਿਰ' ਸ਼ਬਦ ਜ਼ਿਹਨ ਵਿਚ ਉਭਰੇ। ਅਜਿਹਾ ਇਹਨਾਂ ਲਹਿਰਾਂ ਦੀ ਹਾਲਾਤ ਬਾਰੇ ਪਹੁੰਚ ਵਿਚ ਸਮਾਨਤਾ ਕਾਰਨ ਹੋਇਆ ਜਾਪਦਾ ਹੈ। ਦੋਹਾਂ ਲਹਿਰਾਂ ਦੇ ਆਗੂਆਂ ਨੇ ਸਿਸਟਮ ਨੂੰ ਮੁੱਢੋਂ-ਸੁੱਢੋਂ ਰੱਦ ਕੀਤਾ ਅਤੇ ਨਵੇਂ ਸਿਰਿਉਂ ਉਸਾਰੀ ਦੀ ਸੋਚੀ। ਦੋਹਾਂ ਦਾ ਨਿਹਚਾ ਬਾਹੂਬਲ ਉੱਤੇ ਰਿਹਾ। ਸਿੱਧੀ ਟੱਕਰ ਵਿਚ ਦੋਹਾਂ ਹੀ ਲਹਿਰਾਂ ਦੌਰਾਨ ਵੱਡਾ ਨੁਕਸਾਨ ਹੋਇਆ। ਪਰ ਗ਼ਦਰ ਲਹਿਰ ਬਾਰੇ ਲੇਖਕ ਦੇ ਕਹਿਣ ਮੁਤਾਬਕ ਇਹ ਇਨਕਲਾਬਪਸੰਦਾਂ ਲਈ ਖਾਦ ਬਣੀ। ਇਸੇ ਸਿਲਸਿਲੇ ਵਿਚ ਲੇਖਕ ਨੇ ਗਰਾਮਸ਼ੀ ਦੇ ਹਵਾਲੇ ਨਾਲ ਗੱਲ ਕੀਤੀ ਹੈ, "ਗਰਾਮਸ਼ੀ ਦਾ ਇਹ ਨੁਕਤਾ ਕਿ ਜਨਤਾ ਦਾ ਵਾਲੰਟਰੀ ਕੰਮ ਅਤੇ ਸਿੱਥਲਤਾ ਅਕਸਰ ਨਾਲੋ-ਨਾਲ ਚਲਦੇ ਹਨ, ਬੇਹੱਦ ਮਹੱਤਵਪੂਰਨ ਸੀ। ਵਿਅਕਤੀਗਤ ਬਹਾਦਰੀ ਆਪਣੇ ਅਸਲੀ ਕੱਦ-ਬੁੱਤ ਜਿੱਡੀ ਹੋ ਕੇ ਸਾਹਮਣੇ ਆਉਂਦੀ ਹੈ ਜਦੋਂ ਜਨਤਾ ਸਿੱਥਲ ਹੋਵੇ।" ਮਗਰੋਂ ਕੁਝ ਗ਼ਦਰੀਆਂ ਨੇ ਨਕਸਲੀ ਲਹਿਰ ਵਿਚ ਵੀ ਹਿੱਸਾ ਪਾਇਆ। ਗ਼ਦਰੀਆਂ ਦੇ ਇਸ ਪ੍ਰਸੰਗ ਨੂੰ ਜੇਕਰ



ਰਤਾ ਕੁ ਮੋਕਲੇ ਰੂਪ ਵਿਚ ਵਿਚਾਰਿਆ ਜਾਵੇ ਤਾਂ ਆਜ਼ਾਦੀ ਤੋਂ ਬਾਅਦ ਦੇ [ਤੀਜਾ ਦੌਰ ?] ਯੋਗਦਾਨ ਦੇ ਵਰਕਿਆਂ ਨੂੰ ਵੀ ਸਾਂਭਣ ਦੀ ਲੋੜ ਹੈ ਕਿਉਂਕਿ ਗ਼ਦਰੀਆਂ ਦਾ ਅਜਿਹੀਆਂ ਲਹਿਰਾਂ ਅਤੇ ਮਸਲਿਆਂ ਨਾਲ ਜੁੜਨ ਵਿਚ ਹਾਲਾਤ ਦਾ ਵਧੇਰੇ ਦਖਲ ਹੈ। ਜ਼ਾਹਿਰ ਹੈ ਕਿ ਇਹ ਗ਼ਦਰੀ ਹਾਲਾਤ ਨਾਲ ਖਹਿ ਕੇ ਹੀ ਲੰਘਦੇ ਰਹੇ। ਇਹਨਾਂ ਦਾ ਖਾਸਾ ਇਹੀ ਸੀ ਅਤੇ ਵਕਤ ਦੀ ਲੋੜ ਵੀ। ਡਾ. ਪੁਰੀ ਨੇ ਇਸ ਨੁਕਤੇ ਨੂੰ ਲੀਡਰਸ਼ਿਪ ਦੇ ਨੁਕਤੇ ਤੋਂ ਵਿਚਾਰਨ ਦਾ ਯਤਨ ਕੀਤਾ ਹੈ।

ਇਹ ਪੁਸਤਕ ਗ਼ਦਰ ਬਾਰੇ ਚੱਲੀਆਂ ਕਈ ਧਾਰਨਾਵਾਂ ਨੂੰ ਨਵੇਂ ਸਿਰਿਉਂ ਵਿਚਾਰਨ ਦਾ ਸੱਦਾ ਦਿੰਦੀ ਹੈ। ਲੇਖਕ ਨੇ ਤੱਥਾਂ ਨੂੰ ਆਧਾਰ ਬਣਾ ਕੇ ਇਹ ਗੱਲਾਂ ਸਾਹਮਣੇ ਲਿਆਂਦੀਆਂ ਹਨ। ਲਿਖਤ ਦੀ ਟੇਕ ਖੋਜ/ਲੱਭਤਾਂ ਉੱਤੇ ਹੈ। ਰਲਾਅ ਦਾ ਯਤਨ ਉਹਨੇ ਨਹੀਂ ਕੀਤਾ। ਇਸ ਕਰਕੇ ਇਹ ਮੁੱਲਵਾਨ ਹੈ।

ਅਖ਼ੀਰੀ ਗੱਲ ਅਨੁਵਾਦ ਦੇ ਕੋਕੜੂ ਦੀ ਹੈ। ਇਹ ਉਲਾਂਭਾ ਇਸ ਕਰਕੇ ਵੀ ਹੈ ਕਿ ਇਹ ਅਨੁਵਾਦ ਹੰਢੇ-ਵਰਤੇ ਅਨੁਵਾਦਕ ਗੁਰਬਖ਼ਸ਼ ਸਿੰਘ ਫਰੈਂਕ ਨੇ ਕੀਤਾ ਹੈ। ਫਰੈਂਕ ਦਾ ਅਨੁਵਾਦ ਕੀਤਾ 'ਮੇਰਾ ਦਾਗ਼ਿਸਤਾਨ' (ਰਸੂਲ ਹਮਜ਼ਾਤੋਵ) ਅਜੇ ਤਕ ਪਾਠਕਾਂ ਦੇ ਮਨਾਂ ਵਿਚ ਅੰਗੜਾਈਆਂ ਭਰਦਾ ਹੈ ਪਰ ਇਸ ਪੁਸਤਕ ਦਾ ਅਨੁਵਾਦ ਕਈ ਥਾਈਂ ਸੰਚਾਰ 'ਚ ਵੀ ਅੜਿੱਕਾ ਬਣਦਾ ਹੈ। ਨਿਸ਼ਕਰਸ਼ ਦਾ ਪਹਿਲਾ ਪੈਰਾ ਪਾਠਕ ਨੂੰ ਘੁਮਾ ਕੇ ਰੱਖ ਦਿੰਦਾ ਹੈ। ਦਰਅਸਲ ਅਨੁਵਾਦ ਵਿਚ ਵੀ ਵਾਕ ਬਣਤਰ ਅੰਗਰੇਜ਼ੀ ਵਾਲੀ ਹੀ ਰਹਿ ਗਈ ਹੈ। ਇੰਨੀ ਮਹੱਤਵਪੂਰਨ ਪੁਸਤਕ ਦੇ ਅਗਲੇ ਐਡੀਸ਼ਨ ਵਿਚ ਇਸ ਪਾਸੇ ਲਾਜ਼ਮੀ ਧਿਆਨ ਦੇਣਾ ਚਾਹੀਦਾ ਹੈ।

[ਜਸਬੀਰ]

## ਇਹਨਾਂ ਰਾਹਾਂ ਉੱਤੇ [ਅਵਤਾਰ ਸਿੰਘ ਬਿਲਿੰਗ]

ਵੀਹਵੀਂ ਸਦੀ ਦੇ ਅੰਤਲੇ ਦੋ ਦਹਾਕਿਆਂ ਵਿਚ ਪੰਜਾਬੀ ਨਾਵਲ ਜਿਵੇਂ ਮੋਂਦੇ ਦੇ ਵੱਸ ਪੈ ਕੇ ਰਹਿ ਗਿਆ ਸੀ। ਜੀਵਨ-ਅਨੁਭਵ ਦੀ ਪੇਚੀਦਗੀ ਅਤੇ ਗਹਿਰਾਈ ਦੀ ਥਾਂ, ਇਸਦੀ ਗਹਿਣਤਾ ਅਤੇ ਗਹਿਰਤਾ ਹੀ ਪੰਜਾਬੀ ਨਾਵਲਕਾਰੀ ਦਾ ਮੁੱਖ ਸਰੋਕਾਰ ਬਣ ਗਈ ਸੀ। ਜਸਵੰਤ ਸਿੰਘ ਕੰਵਲ ਅਤੇ ਦਲੀਪ ਕੌਰ ਟਿਵਾਣਾ 'ਤੇ ਤਾਂ ਇਸ ਤਰ੍ਹਾਂ ਦੇ ਪਲਾਇਣ ਦਾ ਜਾਦੂ ਕੁਝ ਵਧੇਰੇ ਹੀ ਸਿਰ ਚੜ੍ਹ ਬੋਲਦਾ ਸੀ। ਜਾਤੀ ਸੁਪਨਿਆਂ ਨੂੰ, ਜੋ ਵਧੇਰੇ ਕਰਕੇ ਉਹਨਾਂ ਦੇ ਭੁਚੱਕੇ ਹੀ ਹੁੰਦੇ ਸਨ, ਤਰਲ ਜਹੀਆਂ ਕਥਾਵਾਂ ਵਿਚ ਢਾਲੀ ਜਾਣਾ ਕਿੱਤਾ ਹੀ ਬਣ ਗਿਆ ਸੀ। ਕੰਵਲ ਦੇ 'ਸੁੰਦਰਾਂ' ਅਤੇ ਟਿਵਾਣਾ ਦੇ 'ਕਥਾ ਕਹੋ ਉਰਵਸ਼ੀ' ਨੂੰ ਇਸ ਤਰ੍ਹਾਂ ਦੀ ਕੋਟੀ ਵਿਚ ਰੱਖਕੇ ਹੀ ਸਮਝਿਆ ਸਮਝਾਇਆ ਜਾ ਸਕਦਾ ਹੈ। ਇਹ ਤਿਲ੍ਹਕਵੀਂ ਅਤੇ ਚਿਊਕਣੀ ਕੋਟੀ ਤਾਂ ਗੁਰਦਿਆਲ ਸਿੰਘ ਦੇ 'ਪਰਸਾ' ਦਾ ਖਹਿੜਾ ਛੱਡਦੀ ਵੀ ਪ੍ਰਤੀਤ ਨਹੀਂ ਹੁੰਦੀ। ਉਸਦੀ ਆਪਣੀ ਨਾਵਲਕਾਰੀ, ਜਿਵੇਂ 'ਅਣਹੋਏ' ਵਿਚ ਇਸਨੇ ਸਿੱਖਰਾਂ ਛੋਹੀਆਂ ਸਨ, 'ਪਰਸਾ' ਦੇ ਲਿਖੇ ਜਾਣ ਦਾ ਮੁੱਖ ਕਾਰਨ ਹੋ ਨਿਬੜਦੀ ਹੈ। ਜੀਵਨ-ਅਨੁਭਵ ਤੋਂ ਪਲਾਇਣ ਨਹੀਂ ਤਾਂ ਸੰਕੋਚ ਏਥੇ ਵੀ ਆਪਣਾ ਤਲਿੱਸਮ ਛੱਡ ਜਾਂਦਾ ਹੈ।

ਪੰਜਾਬੀ ਨਾਵਲਕਾਰੀ ਦੇ ਖੇਤਰ ਵਿਚ ਇਹ ਅਮਲ ਜੀਵਨ-ਅਨੁਭਵ ਤੋਂ ਜੁਦਾਈ ਦਾ ਸੂਚਕ ਸੀ। ਇਸਨੂੰ ਜੀਵਨ-ਅਨੁਭਵ ਵੱਲ ਵਾਪਸੀ ਦਾ ਮੋੜ ਦੇਣਾ ਪੰਜਾਬੀ ਦੇ ਨਵੇਂ ਨਾਵਲਕਾਰਾਂ ਦੇ ਹਿੱਸੇ ਆਇਆ ਜਿਹਨਾਂ ਵਿਚ ਮੁੱਖ ਸਥਾਨ ਅਵਤਾਰ ਸਿੰਘ ਬਿਲਿੰਗ ਅਤੇ ਜਸਬੀਰ ਮੰਡ ਦਾ ਬਣਦਾ ਹੈ। ਇਸ ਲਿਹਾਜ਼ ਨਾਲ ਬਿਲਿੰਗ ਦਾ 'ਖੇੜੇ ਸੁੱਖ ਵਿਹੜੇ ਸੁੱਖ' ਅਤੇ ਮੰਡ ਦਾ 'ਔੜ ਦੇ ਬੀਜ' ਵਿੱਢ ਪਾਉਣ ਵਾਲੇ ਨਾਵਲ ਹਨ। 'ਇਹਨਾਂ ਰਾਹਾਂ ਉੱਤੇ' ਨਾਲ ਤਾਂ ਵਿੱਢ ਪਾਉਣ ਵਾਲਾ ਇਹ ਪ੍ਰਯਾਸ ਹੋਰ ਵੀ ਸਮਰੱਥ ਹੋ ਨਿਬੜਿਆ ਹੈ। ਇਹ ਅਵਤਾਰ ਸਿੰਘ ਬਿਲਿੰਗ ਦਾ ਤੀਜਾ ਨਾਵਲ ਹੈ, ਪੰਜਾਬ ਦੇ ਉਸੇ ਖਿੱਤੇ ਦੇ ਜੀਵਨ-ਅਨੁਭਵ ਨਾਲ ਗੁੱਥਮ-ਗੁੱਥਾ, ਜੋ ਉਸਦੇ ਪਹਿਲੇ ਦੋ ਨਾਵਲਾਂ ਵਿਚ ਆਪਣੀ ਨਿੱਗਰ ਪਛਾਣ ਬਣਾਏ ਹੋਏ ਹੈ। ਦਿਲਚਸਪ ਗੱਲ ਇਹ ਹੈ ਕਿ ਇਸੇ ਖਿੱਤੇ ਦੀ ਪਛਾਣ ਮੰਡ ਦੇ ਨਾਵਲ ਵਿਚੋਂ ਵੀ ਉਭਰਦੀ ਹੈ। ਅੰਤਰ ਕੇਵਲ ਇਹ ਹੈ ਕਿ ਮੰਡ ਲਈ ਇਸ ਖਿੱਤੇ ਦੇ ਉੱਤਰੀ-ਪੂਰਬੀ ਅਤੇ

ਬਿਲਿੰਗ ਲਈ ਇਸਦੇ ਪੂਰਬੀ-ਦੱਖਣੀ ਪਾਸੇ ਦਾ ਨਿਰਣਾਇਕ ਮਹੱਤਵ ਹੈ। ਕੀ ਕਾਰਨ ਹੈ ਕਿ ਇਹ ਖਿੱਤਾ ਜਿਸਨੂੰ ਇਤਿਹਾਸ ਨੇ ਤਾਂ ਵੱਡ-ਆਕਾਰੀ ਸੰਗ੍ਰਾਮ ਤੋਂ ਮੁਕਤ ਨਹੀਂ ਰੱਖਿਆ ਪਰ ਅਰਥ ਵਿਵਸਥਾ ਨੇ ਪਛੜਿਆ ਹੋਇਆ ਜ਼ਰੂਰ ਗਰਦਾਨ ਦਿੱਤਾ ਸੀ, ਇਸ ਪ੍ਰਕਾਰ ਨਾਵਲ ਦੀ ਵਾਪਸੀ ਨੂੰ ਸੰਭਵ ਬਣਾਵੇ, ਵਚਿੱਤਰ ਤਰ੍ਹਾਂ ਦੇ ਰਹੱਸ ਦਾ ਧਾਰਨੀ ਹੈ। ਨਾਵਲਕਾਰੀ ਲਈ ਹੀ ਨਹੀਂ ਸਗੋਂ ਸਭਿਆਚਾਰਕ ਅਧਿਐਨ ਲਈ ਇਸ ਰਹੱਸ ਦੀ ਬੇਪਰਦਗੀ ਲਾਹੇਵੰਦ ਸਿੱਧ ਹੋ ਸਕਦੀ ਹੈ। ਇਸ ਖਾਤਰ ਕਿਸੇ ਹੋਰ ਅਵਸਰ ਨੂੰ ਰਾਖਵਾਂ ਰੱਖਣਾ ਸ਼ਾਇਦ ਵਧੇਰੇ ਯੋਗ ਹੋਵੇਗਾ।

'ਇਹਨਾਂ ਰਾਹਾਂ ਉੱਤੇ' ਇਸ ਖਿੱਤੇ ਦੇ ਇਕ ਪੇਂਡੂ ਪਰਿਵਾਰ ਦੀ ਦਾਸਤਾਂ ਹੈ। ਸਮੇਂ ਦੇ ਗੇੜ ਨਾਲ ਇਸ ਪਰਿਵਾਰ ਦਾ ਗਠਣ ਕਿਵੇਂ ਖੇਰੂੰ ਖੇਰੂੰ ਹੁੰਦਾ ਹੈ, ਇਸ ਅਮਲ ਵਿਚ ਹੋਰਾਂ ਖਿੱਤਿਆਂ ਦੇ ਵਾਸੀਆਂ, ਖਾਸ ਤੌਰ 'ਤੇ ਪੰਜਾਬ ਦੇ ਸਭ ਤੋਂ ਵਿਕਸਿਤ ਸਮਝੇ ਜਾਂਦੇ ਗਰੇਵਾਲਾਂ ਦੇ ਖਿੱਤੇ ਦੇ ਪਰਿਵਾਰ ਦਾ ਕੀ ਰੋਲ ਹੈ, ਇਸ ਕਾਰਨ ਜੋ ਔਕੜਾਂ, ਮੁਸੀਬਤਾਂ ਅਤੇ ਸੰਕਟ ਉਪਰੋਕਤ ਪਰਿਵਾਰ 'ਤੇ ਝੂਲਦੇ ਹਨ ਅਤੇ ਉਹਨਾਂ ਤੋਂ ਬਾਹਰ ਆਉਣ ਦੇ ਜਿਵੇਂ ਜਿਵੇਂ ਦੇ ਯਤਨ ਕੀਤੇ ਜਾਂਦੇ ਹਨ, ਇਸ ਸਭ ਕੁਝ ਦਾ ਚਿੱਤਰਣ ਅਤੇ ਚਿਤਾਰਣ ਜੋ ਇਸ ਨਾਵਲ ਵਿਚ ਹੋਇਆ ਹੈ, ਉਹ ਆਚੰਭਤ ਕਰਨ ਵਾਲਾ ਹੈ। ਨਿਰੇ ਪੁਰੇ ਅਲੰਕਾਰਕ ਰੂਪ ਵਿਚ ਹੀ ਨਹੀਂ ਸਗੋਂ ਸਗਵੇਂ ਰੂਪ ਵਿਚ ਇਹ ਚਿਤਰਣ ਅਤੇ ਚਿਤਾਰਣ ਪੰਜਾਬ ਦੇ ਪੇਂਡੂ ਜੀਵਨ ਦਾ ਪ੍ਰਤੀਨਿਧ ਹੋ ਨਿਬੜਦਾ ਹੈ। ਇਸਦੇ ਸਗਵਾਂ ਹੋਣ ਦਾ ਇਹ ਪ੍ਰਮਾਣ ਹੀ ਸਮਝੋ ਕਿ ਕੁਦਰਤੀ ਢੰਗ ਨਾਲ ਕੀਤੀ ਜਾ ਰਹੀ ਖੇਤੀਬਾੜੀ ਤੋਂ ਚੱਲਕੇ ਮਸ਼ੀਨੀਕਰਣ ਦੇ ਸਪੁਰਦ ਹੋ ਕੇ ਸੁੰਗੜਦੀ ਅਤੇ ਸਾਹ-ਹੀਣ ਹੁੰਦੀ ਜਾਂਦੀ, ਇਕ ਪਾਸੇ ਮੰਦਰਾਂ ਅਤੇ ਗੁਰਦਵਾਰਿਆਂ ਕਾਰਨ ਰਵਾਇਤੀ ਦਿਸਦੀ ਅਤੇ ਦੂਜੇ ਪਾਸੇ ਕਾਰਖਾਨਿਆਂ ਕਾਰਨ ਬੇਗਾਨੀ ਬਣਦੀ ਜਾਂਦੀ ਪੰਜਾਬ ਦੀ ਧਰਤੀ ਹੀ ਇਸਦਾ ਸਥੱਲ ਨਹੀਂ। ਇਸਦਾ ਸਥੱਲ ਤਾਂ ਅਮਰੀਕਾ ਦੀ ਧਰਤੀ ਵੀ ਹੈ ਜਿੱਥੇ ਪਹੁੰਚਣ ਲਈ ਨਾਵਲ ਦਾ ਮੁੱਖ ਪਾਤਰ ਸੁੱਖਾ ਸਭ ਕੁਝ, ਮਾਣ-ਮਰਯਾਦਾ, ਦੰਪਤੀ ਪਿਆਰ, ਦਾਦੀ ਅਤੇ ਮਾਂ ਦਾ ਲਾਡ, ਨੂੰ ਦਾਅ 'ਤੇ ਲਾ ਦਿੰਦਾ ਹੈ। ਉੱਥੇ ਵਿਚਰਦਾ ਉਹ ਐਸੀ ਖੁਆਰੀ ਦੇ ਸਪੁਰਦ ਹੋ ਜਾਂਦਾ ਹੈ ਕਿ ਘਰ-ਵਾਪਸੀ ਲਈ ਤਾਂਘਣ ਤੋਂ ਬਿਨਾਂ ਉਸ ਕੋਲ ਕੋਈ ਰਾਹ ਨਹੀਂ ਰਹਿੰਦਾ। ਪਰ ਏਥੇ ਉਸਦੀ ਗ਼ੈਰ-ਹਾਜ਼ਰੀ ਵਿਚ ਜੋ ਤਬਦੀਲੀ ਆਈ ਹੈ, ਜਿਹਨਾਂ ਲੋੜਾਂ ਨੇ ਪਰਿਵਾਰ ਦੇ ਪ੍ਰਵਾਨ ਹੋਣ ਵਾਲੇ ਜੀਆਂ ਨੂੰ ਆ ਜਕੜਿਆ ਹੈ, ਉਹਨਾਂ ਕਾਰਨ ਉਸਦੀ ਘਰ-ਵਾਪਸੀ ਦਾ ਨੈਤਿਕ ਆਧਾਰ ਖੁਰ ਕੇ ਰਹਿ ਜਾਂਦਾ ਹੈ। ਅਨੁਮਾਨ ਹੋ ਸਕਦਾ ਹੈ ਕਿ ਜਿੱਥੇ ਜੀਵਨ-ਅਨੁਭਵ ਤੋਂ ਪਲਾਇਣ ਕਰਵਾਉਣ ਵਾਲੇ ਨਾਵਲਕਾਰਾਂ ਨੇ ਘਰ-ਵਾਪਸੀ ਨੂੰ ਸ਼ੁਭ ਜਾਣ ਕੇ ਭਾਵੁਕਤਾ ਨਾਲ ਲੱਦ ਦੇਣਾ ਸੀ ਉੱਥੇ ਇਸ ਨਾਵਲ ਦੇ ਲੇਖਕ ਨੇ ਉਸਨੂੰ ਅਸ਼ੁਭ ਸਮਝਕੇ ਲੋੜਾਂ ਦੇ ਚੱਕਰਵਿਊ ਵਿਚ ਢਾਲ ਦਿੱਤਾ ਹੈ।

ਫਲਸਰੂਪ ਇਹ ਨਾਵਲ ਨਿਸਚਤ ਮੰਜ਼ਿਲ ਤੇ ਅੰਤ ਨੂੰ ਪਹੁੰਚਦਾ ਨਹੀਂ ਲਗਦਾ। ਅਨਿਸਚਤ ਮੋੜ 'ਤੇ ਖਤਮ ਹੋ ਜਾਣ ਦਾ ਪ੍ਰਭਾਵ ਇਹ ਜ਼ਰੂਰ ਸਿਰਜ ਦਿੰਦਾ ਹੈ। ਖੰਡਤ ਹੋਇਆ ਜੀਵਨ-ਅਨੁਭਵ ਜਿਵੇਂ ਇਸ ਵਿਚ ਚਿਤਰਣ ਚਿਤਾਰਣ ਨੂੰ ਪਹੁੰਚਦਾ ਹੈ ਉਹਦੇ ਇਹ ਅਨਿਸਚਤ ਮੋੜ ਬਿਲਕੁਲ ਅਨੁਕੂਲ ਹੈ। ਅੰਤਲਾ ਇਹ ਅਨਿਸਚਤ ਮੋੜ ਹੀ ਕਿਉਂ, ਇਸਦਾ ਧਮਾਕਾਖੇਜ਼ ਆਰੰਭ ਵੀ ਅਜਿਹੀ ਅਨੁਕੂਲਤਾ ਦਾ ਹੀ ਭਾਗੀ ਹੈ। ਹੈਰਾਨੀ ਦੀ ਗੱਲ ਨਹੀਂ ਕਿ ਸਹਿਜ ਰੂਪ ਵਿਚ ਕਿਸੇ ਨਾਮਾਲੂਮ ਘਟਨਾ ਤੋਂ ਆਰੰਭ ਹੋਣ ਦੀ ਥਾਂ ਇਹ ਇਕ ਧਮਾਕਾਖੇਜ਼ ਘਟਨਾ, ਸੁੱਖੇ ਦੇ ਚਾਚੇ ਦੀ, ਉਹ ਵੀ ਦੁਰਘਟਨਾ ਵਿਚ, ਹੋਈ ਮੌਤ ਨਾਲ ਆਰੰਭ ਹੁੰਦਾ ਹੈ। "ਜੀਤਾ ਇਸ ਦੁਨੀਆਂ ਵਿਚ ਨਹੀਂ ਰਿਹਾ" ਉਸਦੇ ਬੁਢਾਪੇ ਵਿਚ ਅਸਾਧ ਰੋਗ ਨਾਲ ਪੂਰਾ ਹੋ ਜਾਣ ਦਾ ਸੂਚਕ ਨਹੀਂ। ਜਵਾਨੀ ਵਿਚ ਕ੍ਰੀੜਾ ਦਾ ਆਨੰਦ ਮਾਣਦਾ, ਨਵ-ਵਿਆਹੀ ਨਾਲ ਖੁੱਲ੍ਹਮ-ਖੁੱਲ੍ਹੇ ਭੋਗ-ਵਿਲਾਸ ਦਾ ਧਾਰਨੀ, ਖਾਣ-ਪੀਣ ਦਾ ਸ਼ੌਕੀਨ, ਉਹ ਤਾਂ ਅਣਹੋਣੀ ਮੌਤ ਮਰ ਗਿਆ ਹੈ।

ਅਣਹੋਣੀ ਮੌਤ ਦੀ ਇਸ ਘਟਨਾ ਦਾ ਅੱਗੇ ਅਣਹੋਣੀਆਂ ਨੂੰ ਆਵਾਜ਼ ਦੇਣਾ ਲਾਜ਼ਮੀ ਹੋ



ਜਾਂਦਾ ਹੈ। ਸੋ ਪਰਿਵਾਰ ਦਾ ਗਠਣ ਬਣਾਈ ਬੈਠੀ ਬਜ਼ੁਰਗ ਔਰਤ ਲਾਭ ਕੌਰ ਦੀ ਪਕੜ ਢਿੱਲੀ ਪੈਣ ਲੱਗ ਪੈਂਦੀ ਹੈ। ਨਵ-ਵਿਆਹੀ ਵਿਧਵਾ ਔਰਤ ਦੇ ਇਕ ਪਾਸੇ ਆਪਣੇ ਜੇਠ ਦੇ ਸਿਰ ਧਰੇ ਜਾਣ ਦੇ ਡਰ ਅਤੇ ਦੂਜੇ ਪਾਸੇ ਮਿਰਤਕ ਦੇ ਜਵਾਨ ਹੋ ਰਹੇ ਭਤੀਜੇ ਨਾਲ ਸੰਯੋਗ ਬਣਾ ਦੇਣ ਦੀ ਬਹੁ-ਧਰਾਤਲੀ ਲੋੜ ਕਾਰਨ ਘਰ ਪਰਿਵਾਰ ਵਿਚ ਇਕ ਪ੍ਰਕਾਰ ਨਾਲ ਭੂਚਾਲ ਜਿਹਾ ਆ ਜਾਂਦਾ ਹੈ। ਇਹ ਭੂਚਾਲ ਮੁੱਖ ਪਾਤਰ ਦੇ ਮਾਂ-ਬਾਪ ਨੂੰ ਪੂਰੀ ਤਰ੍ਹਾਂ ਆਪਣੇ ਕਲਾਵੇ ਵਿਚ ਲੈ ਲੈਂਦਾ ਹੈ। ਔਰਤ ਮਰਦ ਵਜੋਂ ਉਹਨਾਂ ਦੇ ਪਰਸਪਰ ਸੰਬੰਧਾਂ ਦਾ ਹੀ ਢਹਿ ਢੇਰੀ ਹੋਣਾ ਲਾਜ਼ਮੀ ਨਹੀਂ ਹੋ ਜਾਂਦਾ ਸਗੋਂ ਦੋਹਾਂ ਦੀ ਦੇਹ ਅਤੇ ਕਾਮ-ਕ੍ਰੀੜਾ ਨੂੰ ਡੂੰਘੀ ਸੱਟ ਵੱਜਦੀ ਹੈ। ਇਸ ਭੂਚਾਲ ਦੇ ਮਾਰੂ ਪ੍ਰਭਾਵ ਦਾ ਜੇ ਇਹ ਖੜ੍ਹੇ-ਦਾਅ ਪ੍ਰਭਾਵ ਹੈ ਤਾਂ ਇਸਦਾ ਪਏ-ਦਾਅ ਪ੍ਰਭਾਵ ਵੀ ਘੱਟ ਉੱਥਲ-ਪੁੱਥਲ ਵਾਲਾ ਨਹੀਂ। ਨਵ-ਵਿਆਹੀ ਵਿਧਵਾ, ਜੋ ਮਰਨ ਵਾਲੇ ਦੇ ਜਿਉਂਦੇ ਗਰਭਵਤੀ ਹੋ ਚੁੱਕੀ ਹੈ, ਕਿਵੇਂ ਟਿਕਾਉ ਭਰਿਆ ਜੀਵਨ ਬਤੀਤ ਕਰਨ ਲੱਗੇ, ਇਸਦਾ ਫਿਕਰ ਉਹਦੇ ਪੇਕਿਆਂ ਨੂੰ ਵੱਢ-ਵੱਢ ਖਾਂਦਾ ਹੈ। ਜੇਠ ਦੇ ਸਿਰ ਧਰੇ ਜਾਣ ਨਾਲ ਕਿਤੇ ਅੱਧ-ਖੜ ਉਮਰ ਨੂੰ ਪਹੁੰਚੀ ਮੁੱਖ ਪਾਤਰ ਦੀ ਮਾਂ ਘਰੋਂ-ਬੇਘਰ ਨਾ ਹੋ ਜਾਵੇ, ਇਸਦਾ ਤੌਖਲਾ ਨਸੀਬ ਕੌਰ ਦੇ ਮਾਪਿਆਂ ਨੂੰ ਬੇਚੈਨ ਕਰੀ ਰੱਖਦਾ ਹੈ। ਇਹਨਾਂ ਵਿਚੋਂ ਕੋਈ ਗੱਲ ਵੀ ਜੇ ਨੇਪਰੇ ਨਹੀਂ ਚੜ੍ਹਦੀ ਤਾਂ ਘਰ ਦੀ ਜ਼ਮੀਨ ਜਾਇਦਾਦ ਨੂੰ ਖੋਰਾ ਲੱਗਣ ਤੋਂ ਕੋਈ ਰੋਕ ਨਹੀਂ ਸਕੇਗਾ। ਇਸ ਨੌਬਤ ਨੂੰ ਟਾਲਣ ਲਈ ਘਰ ਦੀ ਬਜ਼ੁਰਗ ਹਰ ਹੀਲਾ ਜੁਟਾਉਣ 'ਤੇ ਤੁਲੀ ਹੋਈ ਹੈ। ਉਸਦੀ ਨਜ਼ਰ ਵਿਚ ਇਸ ਖਾਤਰ ਜਿਵੇਂ ਮੁੱਖ ਪਾਤਰ ਨੂੰ ਕੁਰਬਾਨੀ ਦਾ ਬੱਕਰਾ ਬਣਨਾ ਪੈਂਦਾ ਹੈ, ਉਸ ਤੋਂ ਉਹ ਪੂਰੀ ਤਰ੍ਹਾਂ ਨਾਬਰ ਹੈ।

ਦਾਦੀ ਦੇ ਤਰਲਿਆਂ ਤੋਂ ਪਸੀਜ ਕੇ ਅਤੇ ਘਰ ਪਰਿਵਾਰ 'ਤੇ ਮੰਡਰਾਉਂਦਿਆਂ ਖ਼ਤਰਿਆਂ ਤੋਂ ਤ੍ਰਭਕ ਕੇ ਉਹ ਉਸ ਨਾਲੋਂ ਉਮਰ ਵਿਚ ਵੱਡੀ ਪਰ ਅਜੇ ਵੀ ਭਰ ਜਵਾਨ ਚਾਚੀ ਨਾਲ ਸੰਯੋਗ ਰਚਾਉਣ ਲਈ ਰਾਜ਼ੀ ਹੋ ਜਾਂਦਾ ਹੈ। ਘਰ ਪਰਿਵਾਰ ਵਿਚ ਟਿਕਾਉ ਦਾ ਪਾਰਾਵਾਰ ਹੋ ਜਾਂਦਾ ਹੈ। ਜਿਸ ਥੁੜ ਨੇ ਹੁਣ ਤਕ ਅਰਥ-ਵਿਵਸਥਾ ਨੂੰ ਜਕੜਿਆ ਹੋਇਆ ਹੈ, ਉਸਦਾ ਬਦਲ ਲੱਭਣ ਦੇ ਉਪਰਾਲੇ ਹੋਣ ਲੱਗ ਪੈਂਦੇ ਹਨ। ਉਸਦੀਆਂ ਛੋਟੀਆਂ ਭੈਣਾਂ ਦੇ ਆਸ਼ੇ ਪ੍ਰਤੱਖ ਹੋ ਜਾਂਦੇ ਹਨ ਅਤੇ ਆਪਣੀਆਂ ਰੁਚੀਆਂ ਅਨੁਸਾਰ ਉਹ ਪੜ੍ਹਾਈ ਅਤੇ ਸਿਖਲਾਈ ਨੂੰ ਅਰਪਿਤ ਹੋ ਜਾਂਦੀਆਂ ਹਨ। ਪਰ ਇਸ ਭੂਚਾਲ ਨਾਲ ਭਵਜਲ ਦਾ ਵੀ ਨਾਤਾ ਹੈ ਜਿਸਦਾ ਅੰਦਾਜ਼ਾ ਕਿਸੇ ਨੂੰ ਨਹੀਂ। ਇਸਦਾ ਨਿਕਾਸ ਮੁੱਖ ਪਾਤਰ ਦੇ ਅਚੇਤ ਵਿਚੋਂ ਹੁੰਦਾ ਹੈ ਜਿਸਦਾ ਬੀਜ ਤਾਂ ਉਸਦੀ ਆਵਾਰਗੀ ਦੌਰਾਨ ਬੋਇਆ ਗਿਆ ਸੀ ਪਰ ਜਿਸਨੇ ਉਭਰਨਾ ਹੁਣੇ ਆਰੰਭ ਕੀਤਾ ਹੈ। ਇਹ ਹੈ ਗਰੇਵਾਲ ਪਰਿਵਾਰ ਦੀ ਲੜਕੀ ਦੀ ਉਸ ਨਾਲ ਆਸ਼ਨਾਈ ਜਿਸਨੂੰ ਸੰਯੋਗ ਵਿਚ ਪਤਨੀ ਬਣੀ ਆਪਣੀ ਚਾਚੀ ਤੋਂ ਉਸਨੇ ਲੁਕੋ ਰੱਖਿਆ ਹੈ। ਅਮਰੀਕਾ ਵਿਚ ਖੁਆਰੀ ਭੋਗ ਕੇ ਜਦ ਉਹ ਪੰਜਾਬ ਮੁੜਦੀ ਹੈ ਤਾਂ ਦੁਬਾਰਾ ਮੁੱਖ ਪਾਤਰ ਦੇ ਸੰਪਰਕ ਵਿਚ ਆ ਜਾਂਦੀ ਹੈ। ਜਿੱਥੇ ਪਹਿਲਾਂ ਮੁੱਖ ਪਾਤਰ ਨੂੰ ਲਗਦਾ ਸੀ ਕਿ ਵਿਸ਼ਵਪ੍ਰੀਤ ਉਸ ਦੇ ਅਚੇਤ ਵਿਚ ਵਸੇ ਨਾਰ-ਬਿੰਬ ਦਾ ਪ੍ਰਤੀਬਿੰਬ ਹੈ, ਉੱਥੇ "ਰੂਪ-ਰੰਗ, ਨੈਣ-ਨਕਸ਼ ਅਤੇ ਕੱਦ-ਬੁੱਤ" ਵਾਲੀ ਇਹ ਮੁਟਿਆਰ ਉਸਦੀ ਖੁਸ਼ਹਾਲੀ ਦੇ ਸੁਪਨੇ ਦਾ ਦਮ ਭਰਨ ਵਾਲੀ ਜੀਵਨ-ਸਾਥਣ ਦਾ ਸੁਚੇਤ ਸਾਕਾਰ-ਰੂਪ ਵੀ ਲੱਗਣ ਲੱਗ ਪੈਂਦੀ ਹੈ।

ਉਸ ਨਾਲ ਗੁਪਤ-ਵਿਆਹ ਅਜਿਹੀ ਭਾਵੀ ਬਣ ਜਾਂਦਾ ਹੈ ਜਿਸਨੂੰ ਟਾਲਿਆ ਨਹੀਂ ਜਾ ਸਕਦਾ। ਉਸਦੇ ਮਾਪਿਆਂ ਲਈ, ਜਿਹਨਾਂ ਨੂੰ ਹੀ ਕੇਵਲ, ਉਸਨੇ ਇਹ ਭੇਦ ਨਸ਼ਰ ਕੀਤਾ ਹੈ, ਪੁੱਤਰ ਦਾ ਗੁਪਤ-ਵਿਆਹ ਇਸ ਤਸੱਲੀ ਦਾ ਸ੍ਰੋਤ ਹੈ ਕਿ ਕੰਜ-ਕੁਆਰੀ ਦਾ ਵਿਆਹੁਲੀ ਵਜੋਂ ਖੁੱਲ੍ਹਮ-ਖੁੱਲ੍ਹਾ ਨਹੀਂ ਤਾਂ ਅੰਦਰਖਾਤੇ ਉਸਦੇ ਜੀਵਨ ਵਿਚ ਪ੍ਰਵੇਸ਼ ਹੋਇਆ ਹੈ। ਨਾ ਨੀਰਸ ਅਤੇ ਨਾ ਮਨਮੋਹਕ ਜੀਵਨ ਬਿਤਾ ਰਹੀ ਪਤਨੀ ਬਣੀ ਚਾਚੀ ਨੂੰ ਇਹ ਧਰਵਾਸ ਕਰਵਾ ਦਿੱਤਾ ਜਾਂਦਾ ਹੈ ਕਿ ਘਰ ਦੇ ਕਾਇਆ ਕਲਪ ਲਈ ਉਸਦਾ ਅਮਰੀਕਾ ਜਾਣਾ ਬਹੁਤ ਜ਼ਰੂਰੀ ਹੈ। ਸੋ "ਤੜਫਣ, ਭਟਕਣ, ਖਲਬਲੀ ਅਤੇ ਬਿਹਬਲਤਾ" ਦੇ ਭਵਜਲ ਵਿਚ ਦਾਖਲ ਹੋ ਚੁੱਕੇ ਘਰ ਪਰਿਵਾਰ ਨੂੰ ਛੱਡਕੇ ਉਹ ਅਮਰੀਕਾ ਪਹੁੰਚ

ਜਾਂਦਾ ਹੈ। ਪਿੱਛੇ ਉਸਦਾ ਚਿੱਠੀ-ਪੱਤਰ ਕਾਇਮ ਰਹਿੰਦਾ ਹੈ ਜਿਸ ਤੋਂ ਇਹ ਭਰਮ ਬਣ ਜਾਂਦਾ ਹੈ ਕਿ ਅਮਰੀਕਾ ਵਿਚ ਉਸਦਾ ਵਰਤਮਾਨ ਸੁਰੱਖਿਅਤ ਹੈ ਅਤੇ ਉਸਦੀਆਂ ਭੈਣਾਂ ਦਾ ਭਵਿੱਖ ਖ਼ੁਸ਼ਹਾਲ, ਜਿਹਨਾਂ ਲਈ ਸਾਕ ਲੱਭਣ ਦਾ ਉਸਨੇ ਭਰੋਸਾ ਦਿਵਾਇਆ ਹੋਇਆ ਹੈ। ਪਰ ਉੱਥੇ ਜੋ ਉਸਦੀ ਖੱਜਲ ਖੁਆਰੀ ਹੁੰਦੀ ਹੈ ਉਸ ਕਾਰਨ ਉਸਦੇ ਭਵਿੱਖਮਈ ਸੁਪਨੇ 'ਤੇ ਪਾਣੀ ਫਿਰ ਜਾਂਦਾ ਹੈ। ਏਧਰ ਗੁਪਤ-ਵਿਆਹ ਦਾ ਭੇਦ ਨਸ਼ਰ ਹੋ ਜਾਣ ਕਾਰਨ ਘਰ ਵਿਚ ਭੂਚਾਲ ਤਾ ਨਹੀਂ ਆਉਂਦਾ ਪਰ ਸਰਬ ਨਾਸ਼ ਦਾ ਅਹਿਸਾਸ ਜ਼ਰੂਰ ਜਾਗ ਪੈਂਦਾ ਹੈ। ਉਧਰ ਮੁੱਖ ਪਾਤਰ ਜਿਸ ਭਵਜਲ ਵਿਚ ਜਾ ਵੜਿਆ ਹੈ ਉਸਨੂੰ ਪਾਰ ਕਰਨ ਦੀ ਤਾਂ ਨਹੀਂ ਪਰ ਵਾਪਸ ਕੰਢੇ 'ਤੇ ਆ ਜਾਣ ਦੀ ਲਾਲਸਾ ਉਸਨੂੰ ਤੰਗ ਕਰਨ ਲੱਗ ਪੈਂਦੀ ਹੈ। ਇਸੇ ਲਈ ਪਤਾਲ ਵਿਚੋਂ ਆਉਂਦੀ ਉਸਦੀ ਆਵਾਜ਼, ਕੁੱਲ ਪਛਤਾਵੇ ਸਮੇਤ ਜਿਸਨੂੰ ਉਹ ਛੱਡ ਗਿਆ ਸੀ, ਉਸ ਕੋਲ ਵਾਪਸ ਆਉਣਾ ਚਾਹੁੰਦਾ ਹੈ ਪਰ ਉਸਨੂੰ ਜਵਾਬ ਕਥਿਤ ਸਵਰਗ ਵਿਚ ਠਹਿਰੇ ਰਹਿਣ ਦਾ ਹੀ ਮਿਲਦਾ ਹੈ।

ਇਸ ਅਨਿਸਚਤ ਮੋੜ 'ਤੇ ਅੰਤ ਨੂੰ ਪਹੁੰਚਦਾ ਇਹ ਨਾਵਲ ਹੋਰ ਪੱਖੋਂ ਵੀ ਨਿਵੇਕਲਾ ਹੋਣ ਦਾ ਪ੍ਰਮਾਣ ਦਿੰਦਾ ਹੈ। ਇਸ ਵਿਚ ਅਨਿਸਚਤ ਵੇਗਾਂ ਨੂੰ ਨਿਸਚਤ ਸੁਪਨਿਆਂ ਜਿੰਨੀ ਥਾਂ ਹੀ ਰਾਖਵੀਂ ਹੋ ਜਾਂਦੀ ਹੈ। ਇਸ ਕਾਰਨ ਸ਼ੈਲੀ ਪੱਖੋਂ ਇਹ ਨਿਰਾ-ਪੁਰਾ ਯਥਾਰਥਵਾਦੀ ਨਹੀਂ ਰਹਿੰਦਾ, ਜਿਸਦੀ ਪੰਜਾਬੀ ਨਾਵਲਕਾਰੀ ਵਿਚ ਪ੍ਰਧਾਨਤਾ ਰਹੀ ਹੈ, ਪੰਜਾਬੀ ਵਿਚ ਪ੍ਰਚਲਤ ਨਾਵਲ-ਸਿਧਾਂਤ ਨੇ ਜਿਸਨੂੰ ਧੁਰ ਦੀ ਬਾਣੀ ਕਰਕੇ ਜਾਣਿਆ ਹੈ। ਹੋਰ ਤਰ੍ਹਾਂ ਦੀ ਨਾਵਲਕਾਰੀ, ਤਲਿਸਮੀ ਜੁਗਤਾਂ ਨੂੰ ਆਪਣੇ ਵਿਚ ਰਚਾਉਣ ਵਾਲੀ, ਜੋ ਨਿਰੀ ਪੁਰੀ ਯਥਾਰਥਵਾਦੀ ਢੰਗ ਦੀ ਨਾਵਲਕਾਰੀ ਨੂੰ ਪਿਛਾਂਹ ਛੱਡ ਆਈ ਹੈ, ਇਸ ਵਿਚੋਂ ਪ੍ਰਤੱਖ ਹੋਣ ਲੱਗ ਪੈਂਦੀ ਹੈ। ਇਹ ਦੁਵੱਲਾ ਮੁੱਦਾ ਹੈ ਜਿਸਦੀਆਂ ਪਰਤਾਂ ਫਰੋਲੀਆਂ ਜਾਣੀਆਂ ਜ਼ਰੂਰੀ ਹਨ। ਤਦ ਹੀ ਅੱਜੋਕੇ ਮੋੜ 'ਤੇ ਪੰਜਾਬੀ ਨਾਵਲਕਾਰੀ ਲਈ ਜੋ ਇਸਦੇ ਸਿਧਾਂਤਕ ਅਤੇ ਰਚਨਾਤਮਕ ਸਰੋਕਾਰ ਬਣਦੇ ਹਨ, ਉਹਨਾਂ ਬਾਰੇ ਸੁਚੇਤ ਹੋਇਆ ਜਾ ਸਕਦਾ ਹੈ।

[ਤੇਜਵੰਤ ਸਿੰਘ ਗਿੱਲ]

## ਮੱਕੜੀਆਂ [ਸੁਖਵੰਤ ਕੌਰ ਮਾਨ]

'ਮੱਕੜੀਆਂ' (ਪੰਨੇ 144, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਸੁਖਵੰਤ ਕੌਰ ਮਾਨ ਦਾ ਅੱਠਵਾਂ ਕਹਾਣੀ ਸੰਗ੍ਰਹਿ ਹੈ। ਪੁਸਤਕ ਵਿਚ ਇਸਦੇ ਸਿਰਲੇਖ ਵਾਲੀਆਂ ਦੋ ਕਹਾਣੀਆਂ ਹਨ: ਮੱਕੜੀਆਂ-ਇਕ ਅਤੇ ਮੱਕੜੀਆਂ-ਦੋ। ਇਹ ਦੋਵੇਂ ਕਹਾਣੀਆਂ ਅੱਜੋਕੇ ਮਾਨਵੀ ਜੀਵਨ ਦੀ ਦਾਸਤਾਨ ਪੇਸ਼ ਕਰਦੀਆਂ ਹਨ, ਜਿਸਦਾ ਸਬੂਤ ਇਹਨਾਂ ਕਹਾਣੀਆਂ ਵਿਚ ਵਿਚਰਦੀ ਇਸਤਰੀ ਦੇ ਜੀਵਨ-ਬਿਰਤਾਂਤ ਨੂੰ ਜਾਣ ਕੇ ਮਿਲ ਜਾਂਦਾ ਹੈ।

ਲੋੜਾਂ-ਥੁੜਾਂ ਤੇ ਦੁੱਖਾਂ-ਸੁੱਖਾਂ ਸੰਗ ਇਕਸਾਰ ਜੀਵਨ ਜਿਉਂਦੀ ਇਹਨਾਂ ਕਹਾਣੀਆਂ ਦੀ ਮੁੱਖ ਇਸਤਰੀ ਮੈਂ ਪਾਤਰ ਆਪਣੀ ਲਾਡਲੀ ਧੀ ਦੀ ਬੇਮੁਹਾਰੀ ਜੀਵਨ-ਚਾਲ ਕਾਰਣ ਆਪਣੀ ਖਾਮੋਸ਼ ਤੇ ਲੈਅ-ਬੱਧ ਚਾਲ ਤੇ ਤਾਲ ਤੋਂ ਖਿੜਕ, ਆਪਣੇ ਹੀ ਅੰਦਰ ਦੀਆਂ ਡੂੰਘੀਆਂ ਖਾਈਆਂ 'ਚ ਧੱਸ ਜਾਂਦੀ ਹੈ। ਸੁਖਵੰਤ ਕੌਰ ਮਾਨ ਨੇ ਕਹਾਣੀ ਵਿਚ ਇਕ ਧਿਰ ਦੇ ਰੂਪ ਵਿਚ ਪੇਸ਼ ਹੋ ਕੇ ਇਸਦਾ ਕਾਰਣ ਸ਼ਹਿਰੀ ਜੀਵਨ-ਜਾਚ ਨੂੰ ਦੱਸਿਆ ਹੈ, ਜਿਸ ਵਿਚ ਵਿਅਕਤੀ ਨੂੰ ਨਾ ਤਾਂ ਰੇਸ਼ਮਾਂ ਦਾ ਮਸਤੀ ਭਰਪੂਰ 'ਦਮਾ ਦਮ ਮਸਤ ਕਲੰਦਰ' ਤੇ ਨਾ ਹੀ ਕਿਸ਼ੋਰ ਕੁਮਾਰ ਦੇ ਉਦਾਸੀ ਭਰੇ ਗੀਤ ਟੁੰਬਦੇ ਤੇ ਝੰਜੋੜਦੇ ਹਨ। ਉਹ ਤਾਂ ਬਸ ਪਰਤ ਦਰ ਪਰਤ ਉਧੜਣ ਦੇ ਅਹਿਸਾਸ ਨਾਲ ਜਿਉਂਦਾ ਹੋਇਆ ਮੁੜ ਮੁੜ ਆਪਣੇ ਨਾਲ ਜੁੜਨ ਦੀ ਕੋਸ਼ਿਸ਼ ਕਰਦਾ ਹੈ ਪਰ ਜੁੜ ਨਹੀਂ ਪਾਉਂਦਾ। ਉਦਾਸੀ, ਚੁੱਪ, ਆ-ਵਿਸ਼ਵਾਸ, ਖ਼ਲਾਅ, ਗੁੱਸਾ, ਆਪਸੀ ਖਹਿਬਾਜ਼ੀ, ਦੱਬੀਆਂ ਰੀਝਾਂ, ਤਰਲੇ, ਬੇਇੱਜ਼ਤੀ, ਬੇਵਸੀ, ਉਡੀਕ, ਲੋਕ-ਲਾਜ ਦਾ ਡਰ, ਅਣ-ਮਨੁੱਖੀ ਵਤੀਰਾ, ਆਪਣੀ ਹੋਂਦ ਉੱਤੇ ਸ਼ੱਕੀ ਹੋਣ ਦੀ ਮਾਨਸਿਕ ਪ੍ਰਵਿਰਤੀ, ਵਜੂਦ ਦੇ ਮਿਟ ਜਾਣ ਦਾ ਡਰ, ਮੈਂ 'ਚੋਂ ਮੈਂ ਦੇ ਮਨਫ਼ੀ ਹੋਣ ਦਾ ਮਾਨਸਿਕ ਰੋਗ ਇਤਿਆਦਿ ਉਸਨੂੰ ਚਿੰਬੜੀਆਂ ਉਹ ਮੱਕੜੀਆਂ ਹਨ ਜਿਹੜੀਆਂ ਉਸਦੇ ਮਨ ਨੂੰ ਜਗਾਉਂਦੀਆਂ,



ਬੁਝਾਉਂਦੀਆਂ, ਰੀਝਾਉਂਦੀਆਂ, ਰੁਆਉਂਦੀਆਂ, ਹਸਾਉਂਦੀਆਂ ਰਹਿੰਦੀਆਂ ਹਨ। ਇਹਨਾਂ ਦਾ ਰਲਵਾਂ ਮਿਲਵਾਂ ਪ੍ਰਭਾਵ ਮੱਕੜੀਆਂ-1 ਅਤੇ ਮੱਕੜੀਆਂ-2 ਕਹਾਣੀਆਂ ਦੀਆਂ ਇਸਤਰੀ ਪਾਤਰਾਂ ਦੇ ਜੀਵਨ-ਬਿਰਤਾਂਤ ਵਿਚੋਂ ਸਾਫ਼ ਸਾਫ਼ ਝਲਕਦਾ ਦਿਖਾਈ ਦਿੰਦਾ ਹੈ, ਜਿਹੜਾ ਪਾਠਕ ਨੂੰ ਇਸ ਗੱਲ ਦੀ ਸੋਝੀ ਕਰਾਉਂਦਾ ਹੈ ਕਿ ਮਾਨਵੀ ਰਿਸ਼ਤਿਆਂ ਵਿਚਲੀ ਤਬਦੀਲੀ ਵੀ ਕੁਦਰਤੀ ਤਬਦੀਲੀ ਦੇ ਸਿਧਾਂਤ ਵਾਂਗ ਵਾਪਰਦੀ ਹੈ। ਇਕ ਵਿਅਕਤੀ ਦੂਸਰੇ ਵਿਅਕਤੀ ਲਈ ਅਣਚਾਹੀ ਵਾਧੂ ਚੀਜ਼ ਕਿਵੇਂ ਬਣ ਜਾਂਦਾ ਹੈ? ਰਿਸ਼ਤਿਆਂ ਨੂੰ ਪਾਉਣ ਦੀ ਖਾਤਰ ਉਸਦੀ ਰੂਹ ਤੂੰਬਾ ਤੂੰਬਾ ਕਰਕੇ ਕਿਉਂ ਟੁੱਟਦੀ ਹੈ? ਪੈਦਾ ਕੀਤੇ ਇਹ ਪ੍ਰਸ਼ਨ ਮਾਨਵੀ ਜੀਵਨ ਦਾ ਕੀ ਹਸ਼ਰ ਕਰਦੇ ਹਨ, ਇਸਦਾ ਪਤਾ 'ਮੱਕੜੀਆਂ-2' ਕਹਾਣੀ ਦੇ ਅੰਤਲੇ ਸ਼ਬਦਾਂ "ਕਿਤੇ ਮੈਂ..." ਵਿਚੋਂ ਮਿਲ ਜਾਂਦਾ ਹੈ। "ਕਿਤੇ ਮੈਂ..." ਤੋਂ ਅਗਲੇ ਖਾਲੀ ਸਥਾਨ ਨੂੰ ਮਾਨ ਨੇ ਲੱਭਣ ਦਾ ਕਾਰਜ ਪਾਠਕਾਂ ਉੱਤੇ ਛੱਡ ਦਿੱਤਾ ਹੈ। ਲਗਦੈ, ਖਾਲੀ ਥਾਂ ਯਾਨੀ "..." ਦੀ ਭਰਪੂਰ ਗਲਪੀ ਜੁਗਤ ਦੀ ਵਰਤੋਂ ਮਾਨ ਨੇ ਅੱਜੋਕੇ ਜੀਵਨ ਦੀ ਪੇਸ਼ਕਾਰੀ ਕਰਨ ਲਈ ਕੀਤੀ ਹੈ। ਭਾਵੇਂ ਇਹ ਪ੍ਰਸ਼ਨ ਬਣਿਆ ਰਹਿੰਦਾ ਹੈ ਕਿ ਕੀ ਇਹ ਜੁਗਤ ਕਹਾਣੀ ਦੇ ਸੰਚਾਰ ਵਿਚ ਅੜਿੱਕਾ ਨਾ ਬਣਦੀ ਹੋਈ ਪਾਠਕਾਂ ਦੀ ਚੇਤਨਾ ਨੂੰ ਮੋਕਲਾ ਕਰਨ ਦਾ ਕਾਰਜ ਨਿਭਾਅ ਪਾਈ ਹੈ? ਜਾਂ ਕਹਾਣੀਕਾਰ ਨੇ ਇਸ ਜੁਗਤ ਦੀ ਵਰਤੋਂ ਆਪਣੇ ਆਪਨੂੰ ਆਲੋਚਨਾ ਤੋਂ ਬਚਾਉਣ ਲਈ ਤੇ ਨਹੀਂ ਕੀਤੀ?

ਸੁਖਵੰਤ ਕੌਰ ਮਾਨ ਨੇ ਔਰਤ ਦੇ ਦ੍ਰਿਸ਼ਟੀ-ਬਿੰਦੂ ਨੂੰ ਵੀ ਇਕ ਗਲਪ ਜੁਗਤ ਵਜੋਂ ਵਰਤ ਕੇ ਆਪਣੀ ਗੱਲ ਕੀਤੀ ਹੈ। ਮਿਸਾਲ ਦੇ ਤੌਰ 'ਤੇ ਮੱਕੜੀਆਂ-1 ਅਤੇ ਮੱਕੜੀਆਂ-2 ਵਿਚ ਪੇਸ਼ ਹੋਈ ਔਰਤ ਮਰਦ ਨੂੰ ਹਰ ਹੀਲੇ ਆਪਣੀ ਹਾਂ-ਪੱਖੀ ਤੇ ਨਾਂਹ-ਪੱਖੀ ਮੱਕੜੀ ਰੂਪੀ ਸੋਚ ਨਾਲ ਜਕੜ ਕੇ ਰੱਖਣਾ ਚਾਹੁੰਦੀ ਹੈ। 'ਜ਼ਲਜ਼ਲੇ' ਵਿਚਲੇ ਚੰਗੇ ਭਲੇ ਸਾਊ ਮਰਦ-ਪਾਤਰ ਨੂੰ ਬੇ-ਅਸੂਲਾ ਬੇ-ਗ਼ੈਰਤ ਤੇ ਬੇ-ਕਾਬੂ ਬਣਾ ਕੇ ਉਸ ਅੰਦਰੋਂ ਇਹ ਬੋਲ ਕਢਾਏ ਗਏ ਹਨ, "ਇਕ ਚੰਗੀ ਕੁੜੀ...ਤੇ ਤੂੰ ਇਕ ਜਜ਼ਬਾਤੀ ਤੇ ਕਾਮ-ਵਿਗੁੱਤਾ ਕਿਰਮ...।" ਮਰਦ ਪਾਤਰ ਆਪਣੀ ਔਰਤ ਸਾਹਵੇਂ ਵੀ ਮਾਸੂਮ ਜਿਹੇ ਬੱਚੇ ਵਰਗਾ ਅਸਲੋਂ ਕਮਜ਼ੋਰ ਸਾਬਤ ਹੋਇਆ ਹੈ। ਕਿਉਂਜੁ, ਮਾਨ ਨੇ ਇਸ ਕਹਾਣੀ ਵਿਚ "ਹਰ ਮਰਦ ਇਕ ਮਰਦ ਪਹਿਲਾਂ ਏ ਤੇ ਬਾਪ, ਚਾਚਾ ਤੇ ਭਰਾ ਬਾਦ 'ਚ..." ਦੇ ਦ੍ਰਿਸ਼ਟੀ-ਬਿੰਦੂ ਤੋਂ ਖਲੋ ਕੇ ਕਹਾਣੀ ਦੀ ਉਸਾਰੀ ਕੀਤੀ ਹੈ।

'ਅੰਬਰੀ ਫ਼ਰਾਕ ਵਾਲੀ ਕੁੜੀ' ਵਿਚਲੀ ਖੱਤਰੀਆਂ ਦੀ ਧੀ ਸਵਿੱਤਰੀ ਆਪਣੇ ਸਕੂਲੀ ਦਿਨਾਂ ਵਿਚ ਕੁੜੀਆਂ ਨੂੰ ਤੰਗ ਕਰਨ ਵਾਲੇ ਬਦਮਾਸ਼ਾਂ ਨੂੰ ਆਪ ਪੁਲਸ 'ਚ ਜਾ ਕੇ ਸੁਧਾਰਨਾ ਚਾਹੁੰਦੀ ਹੈ। ਵਿਅੰਗ ਕਹਾਣੀ ਦਾ ਇਹ ਹੈ ਕਿ ਆਪਣੀ ਵਿਆਹੁਤਾ ਜ਼ਿੰਦਗੀ 'ਚ ਉਸਦੀ ਅਜਿਹੀ ਇੱਛਾ ਦਾ ਉਸਦੇ ਆਪਣੇ ਹੀ ਪੁਲਸ ਵਾਲੇ ਪਤੀ ਹੱਥੋਂ ਘਾਣ ਹੋ ਜਾਂਦਾ ਹੈ। ਇਸ ਇੱਛਾ ਦਾ ਹੋਰ ਜ਼ਿਆਦਾ ਘਾਣ ਵੇਲੇ ਦੀ ਸਿਆਸਤ ਤੇ ਇੰਦਰਾ ਗਾਂਧੀ ਦੇ ਕਤਲ ਤੋਂ ਪਹਿਲੋਂ ਤੇ ਪਿੱਛੋਂ ਦੇ ਕ੍ਰਮਵਾਰ ਪੰਜਾਬ ਅਤੇ ਦਿੱਲੀ ਵਿਚਲੇ ਅਤਿਵਾਦੀ ਮਾਹੌਲ ਕਰਦੇ ਹਨ। ਦੋਹਾਂ ਹਾਲਤਾਂ ਵਿਚ ਆਪਣਾ ਸਭ ਕੁਝ ਗੁਆ ਕੇ ਸਵਿੱਤਰੀ ਇਕ ਸ਼ਰਨਾਰਥੀ ਕੈਂਪ ਵਿਚੋਂ ਅਜਨਬੀ ਬੱਚੀ ਨੂੰ ਨਾਲ ਲੈ ਕੇ ਜਿੱਥੇ ਆਪਣੇ ਆਪਨੂੰ ਨਿਰਸੰਤਾਨ ਹੋਣ ਤੋਂ ਬਚਾਉਂਦੀ ਹੈ ਉੱਥੇ ਉਸ ਅਜਨਬੀ ਕੁੜੀ ਨੂੰ ਸਹਾਰਾ ਦੇ ਕੇ ਵੀ ਯਤੀਮ ਹੋਣ ਤੋਂ ਬਚਾ ਲੈਂਦੀ ਹੈ। ਇੰਝ ਦੋਵੇਂ ਆਪਣੀ ਜ਼ਿੰਦਗੀ ਰੂਪੀ ਸੁੰਨੀ ਹੋਈ ਸੜਕ ਉੱਤੇ "ਯਤੀਮਣੀਆਂ ਮਾਵਾਂ ਧੀਆਂ" ਬਣ ਤੁਰ ਪੈਂਦੀਆਂ ਹਨ। 'ਬੰਤੋ ਬੰਦੀ' ਵਿਚਲੀ ਆਰਥਿਕ ਤੌਰ ਉੱਤੇ ਤਕੜੀ ਬੰਤੋ ਆਰਥਿਕ ਪੱਖੋਂ ਕਮਜ਼ੋਰ ਨਿੰਦਰ ਨਾਂਅ ਦੇ ਬੰਦੇ ਦੀ ਪਤਨੀ ਬਣ ਕੇ ਉਸਦੇ ਮਾਨਸਿਕ ਮਾਹੌਲ ਨੂੰ ਜ਼ਰਬ ਦੇ ਜਾਂਦੀ ਹੈ। ਜਿੱਤਦੀ ਏਥੇ ਵੀ ਔਰਤ ਹੀ ਹੈ। ਜੇ ਔਰਤ ਚਾਹੇ ਤਾਂ ਉਹ ਜਾਤ-ਬਰਾਦਰੀ ਦੇ ਵਿਤਕਰੇ ਦੀ ਜੂਠ ਭਿੱਟ ਦੇ ਸਮਾਜੀ ਕੰਡਿਆਂ ਨੂੰ ਪਿਆਰ, ਹਮਦਰਦੀ, ਮਿਲਵਰਤਣ ਵਰਗੇ ਫੁੱਲ ਤੇ ਪੱਤੀਆਂ ਵਿਚ ਤਬਦੀਲ ਕਰ ਸਕਦੀ ਹੈ-ਕਹਾਣੀ 'ਕੰਡੇ

ਤੇ ਫੁੱਲ-ਪੱਤੀਆਂ' ਦਾ ਆਸ਼ਾ ਏਹੋ ਹੀ ਹੈ। ਔਰਤ ਦੇ ਦ੍ਰਿਸ਼ਟੀ-ਬਿੰਦੂ ਤੋਂ ਗੱਲ ਕਹਿਣਾ, ਕੀ ਸੁਖਵੰਤ ਕੌਰ ਮਾਨ ਦੇ ਇਸਤਰੀ ਕਹਾਣੀਕਾਰ ਹੋਣ ਕਰਕੇ ਸੰਭਵ ਹੋਇਆ ਹੈ ਜਾਂ ਫਿਰ, ਵਿਸ਼ਵ ਪੱਧਰ ਉੱਤੇ ਉਭਰ ਰਹੇ ਨਾਰੀਵਾਦੀ ਚਿੰਤਨ ਦੇ ਪ੍ਰਭਾਵ ਸਦਕਾ ?

ਦ੍ਰਿਸ਼ਟੀਕੋਣ ਪੱਖੋਂ ਵਿਚਾਰੀਏ ਤਾਂ ਕਹਾਣੀਆਂ ਪਤਾ ਦਿੰਦੀਆਂ ਹਨ ਕਿ ਸੁਖਵੰਤ ਕੌਰ ਮਾਨ ਮਾਨਵਵਾਦੀ ਵਿਚਾਰਧਾਰਾ ਨੂੰ ਪਰਨਾਈ ਕਹਾਣੀਕਾਰ ਹੈ। ਉਸਨੇ ਮਾਨਵੀ ਜੀਵਨ ਦੀਆਂ ਵਰਤਮਾਨ ਸਮੱਸਿਆਵਾਂ ਨਾਲ ਪਾਠਕਾਂ ਦੀ ਸਾਂਝ ਪੁਵਾਉਣ ਲਈ ਕਹਾਣੀਆਂ ਦੀ ਸਿਰਜਣਾ ਕੀਤੀ ਹੈ। ਸਮੱਸਿਆਵਾਂ ਨੂੰ ਚਿੰਤਾ ਦੀ ਪੱਧਰ ਉੱਤੇ ਪੇਸ਼ ਕਰਕੇ ਉਹਨਾਂ ਦਾ ਹੱਲ ਧਾਰਮਿਕ ਤੇ ਸਮਾਜਕ ਕਿਸਮ ਦੇ ਸੁਧਾਰਵਾਦ ਵਿਚ ਨਿਸਚਤ ਕੀਤਾ ਹੈ। ਕੁਝ ਸਮੱਸਿਆਵਾਂ ਇਸ ਪ੍ਰਕਾਰ ਹਨ: ਇਕ ਵਿਧਵਾ ਆਪਣੀ ਕੰਜ-ਕੁਆਰੀ ਧੀ ਨੂੰ ਕਿਵੇਂ ਦੱਸ ਸਕਦੀ ਹੈ ਕਿ ਉਸਦੇ ਅੰਦਰ ਵੀ ਕਿਸੇ ਮਰਦ ਨੂੰ ਪਾਉਣ ਲਈ ਜਵਾਨ ਦਿਲ ਧੜਕਦਾ ਹੈ ? ਢਿੱਡੋਂ ਜੰਮੀਂ ਧੀ ਕਿਉਂ ਜਵਾਨ ਹੋ ਕੇ ਹੋਰ ਤਰ੍ਹਾਂ ਦੀ ਹੋ ਜਾਂਦੀ ਹੈ ? ਇਕ ਆਧੁਨਿਕ ਸ਼ਹਿਰ ਵਿਚ ਬੁਆਏ ਫਰੈਂਡ ਤੇ ਗਰਲ ਫਰੈਂਡ ਦੇ ਰੁਝਾਨ ਨੇ ਮੁੰਡੇ ਕੁੜੀਆਂ ਦੇ ਸਦਾਚਾਰਕ ਪਰ ਕਿਉਂ ਕੱਟ ਕੇ ਰੱਖ ਦਿੱਤੇ ਹਨ ਤੇ ਉਹਨਾਂ ਦੀਆਂ ਸੱਚੀਆਂ ਸੁੱਚੀਆਂ ਭਾਵਨਾਵਾਂ ਵਾਲੇ ਖਿੜੇ ਫੁੱਲਾਂ ਨੂੰ ਕਿਉਂ ਮਸਲ ਕੇ ਰੱਖ ਦਿੱਤਾ ਹੈ ? ਪਿੰਡ ਦਾ ਵੱਡਾ ਸਰਦਾਰ ਸ਼ਹਿਰ 'ਚ ਵੱਡਾ ਅਫ਼ਸਰ ਬਣ ਕਿਵੇਂ ਵੱਢੀ-ਖ਼ੋਰੀ ਤੇ ਭ੍ਰਿਸ਼ਟਾਚਾਰ ਦੀ ਦਲਦਲ 'ਚ ਆਪਣੇ ਆਪਨੂੰ ਫਸਿਆ ਮਹਿਸੂਸ ਕਰਦਾ ਹੈ। 1947 ਦੀ ਭਾਰਤ-ਪਾਕਿ ਵੰਡ ਵੇਲੇ, ਪੰਜਾਬ ਵਿਚ ਅਤਿਵਾਦੀ ਮਾਹੌਲ ਤੇ ਸੰਨ ਚੌਰਾਸੀ ਦੇ ਦਿੱਲੀ ਦੰਗਿਆਂ ਵੇਲੇ ਭੱਠੀ 'ਚ ਭੁੱਝਦੇ ਦਾਣਿਆਂ ਵਾਂਗ ਆਮ ਵਿਅਕਤੀਆਂ ਦੀ ਤ੍ਰਾਸਦਕ ਸਥਿਤੀ ਦੇ ਵੇਰਵੇ, ਪੰਜਾਬ ਦੀ ਬੇ-ਜ਼ਮੀਨੀ ਜੱਟ-ਸ਼੍ਰੇਣੀ ਦਾ ਜੀਵਨ-ਯਥਾਰਥ, ਪੰਜਾਬ ਦੇ ਮਾਲਵਾ ਆਂਚਲ ਦੀ ਕਪਾਹ-ਪੱਟੀ 'ਚ ਭੁੱਖੇ ਮਰ ਰਹੇ ਕਿਸਾਨਾਂ ਵੱਲੋਂ ਕੀਤੀਆਂ ਜਾ ਰਹੀਆਂ ਖੁਦਕੁਸ਼ੀਆਂ ਅਤੇ ਉਹਨਾਂ ਦੇ ਤ੍ਰਾਸਦਕ ਹਾਲਾਤ ਦਾ ਕਾਰਣ ਬਣ ਕੇ ਆਰਥਿਕ ਲਾਹਾ ਲੈ ਰਹੇ ਵੱਡੇ ਕਿਸਾਨਾਂ ਦਾ ਜ਼ਿਮੀਦਾਰਾ, ਸ਼ਾਹੂਕਾਰਾ, ਆੜ੍ਹਤਕਾਰਾ ਤੇ ਬਿਜ਼ਨਸ ਵੱਧ ਫੁੱਲ ਰਿਹਾ ਹੈ ਜਿਸ ਵਿਚ ਮੀਡੀਆ ਅਤੇ ਸਿਆਸਤ ਉਸਦੇ ਭਾਈਵਾਲ ਬਣੇ ਨਜ਼ਰ ਆਉਂਦੇ ਹਨ। ਪ੍ਰਸ਼ਨ ਉਭਰਦਾ ਹੈ ਕਿ ਅਜਿਹੀਆਂ ਸਮੱਸਿਆਵਾਂ ਦਾ ਹੱਲ ਸੱਚ ਤੇ ਸੁੱਚ ਵਾਲੀ ਸਦਾਚਾਰਕ ਰੂੜ੍ਹੀ ਰਾਹੀਂ ਸੰਭਵ ਹੈ ਜਾਂ ਇਹਨਾਂ ਤੋਂ ਇਲਾਵਾ ਕੋਈ ਹੋਰ ਕ੍ਰਾਂਤੀਕਾਰੀ ਬਦਲ ਲੋੜੀਂਦਾ ਹੈ ? ਜੇ ਹੈ ਤਾਂ ਉਸਦਾ ਵਿਚਾਰਧਾਰਕ ਸਰੂਪ ਕਿਹੋ ਜਿਹਾ ਹੋਣਾ ਚਾਹੀਦਾ ਹੈ ?

[ਚੰਦਰ ਮੋਹਨ]

## ਕੂੰਜਾਂ ਦੇ ਸਿਰਨਾਵੇਂ [ਮੰਗਾ ਬਾਸੀ]

ਕੈਨੇਡੀਅਨ ਪੰਜਾਬੀ ਕਵਿਤਾ ਦੀ ਸਿਰਜਣਧਾਰਾ ਵਿਚ ਮੰਗਾ ਬਾਸੀ ਵਿਸ਼ੇਸ਼ ਹਸਤਾਖਰ ਹੈ। ਵਿਸ਼ੇਸ਼ਤਾ ਦਾ ਕਾਰਨ ਉਸਦੇ 1992 ਵਿਚ ਛਪੇ ਪਹਿਲੇ ਕਾਵਿ-ਸੰਗ੍ਰਹਿ 'ਬਰਫ਼ ਦਾ ਮਾਰੂਥਲ', 1994 ਵਿਚ ਛਪੇ ਦੂਸਰੇ ਸੰਗ੍ਰਹਿ 'ਵਿਚ ਪ੍ਰਦੇਸਾਂ ਦੇ' ਅਤੇ 2003 ਵਿਚ ਛਪੇ ਤੀਸਰੇ ਕਾਵਿ-ਸੰਗ੍ਰਹਿ 'ਮੈਂ ਤੇ ਕਵਿਤਾ' ਵਿਚਲੀ ਕਾਵਿ-ਵਸਤੂ ਬਣਦਾ ਹੈ। ਇਹਨਾਂ ਤਿੰਨਾਂ ਸੰਗ੍ਰਹਿਆਂ ਵਿਚ ਪਰਵਾਸੀ ਵਿਅਕਤੀ ਦਾ ਸਭਿਆਚਾਰਕ ਮੋਹ-ਵਸ ਰੁਦਨ ਜਾਂ ਤਾਂ ਗਾਇਬ ਹੈ ਜਾਂ ਫਿਰ ਅਲਪ ਮਾਤਰਾ ਵਿਚ ਹੀ ਪੇਸ਼ ਹੋਇਆ ਹੈ, ਜਿਸ ਦੁਆਲੇ ਮੁੱਢਲੀ ਪਰਵਾਸੀ ਕਵਿਤਾ ਰਚੀ ਗਈ ਹੈ। ਇਕ ਹੋਰ ਕੈਨੇਡੀਅਨ ਪੰਜਾਬੀ ਕਵੀ, ਸਾਧੂ ਬਿਨਿੰਗ, ਵਾਂਗ ਮੰਗਾ ਬਾਸੀ ਦੀ ਕਵਿਤਾ ਵਿਚੋਂ ਵੀ ਕੈਨੇਡੀਅਨ ਧਰਤੀ ਅਤੇ ਦੇਸ਼-ਕਾਲ ਤੋਂ ਮੁਕਤ ਮਾਨਵਤਾ ਨਾਲ ਮੋਹ ਪਾਲਣ ਦਾ ਦਿੱਤਾ ਸੰਦੇਸ਼ ਲੱਭਦਾ ਹੈ।

ਵਿਚਾਰ ਅਧੀਨ ਬੋਲੀਆਂ ਨਾਮੀ ਚੌਥੀ ਪੁਸਤਕ 'ਕੂੰਜਾਂ ਦੇ ਸਿਰਨਾਵੇਂ' [ਪੰਨੇ 93, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ] ਵੀ ਮੰਗਾ ਬਾਸੀ ਦੀ ਅਹਿਮ ਰਚਨਾਤਮਕ ਪ੍ਰਾਪਤੀ ਮੰਨੀ ਜਾ ਸਕਦੀ ਹੈ। ਇਸ ਪੁਸਤਕ ਵਿਚਲੀ ਵਸਤੂ ਤੇ ਰੂਪ ਦੀ ਏਕਤਾ ਮੰਗਾ ਬਾਸੀ ਨੂੰ ਪਾਠਕਾਂ ਸਾਹਵੇਂ



ਬੋਲੀਕਾਰ ਦੇ ਰੂਪ ਵਿਚ ਪੇਸ਼ ਕਰਦੀ ਹੈ। ਮੰਗਾ ਬਾਸੀ ਦਾ ਕਵੀ ਤੋਂ ਬੋਲੀਕਾਰ ਦਾ ਰਚਨਾਤਮਕ ਸਫ਼ਰ ਜਿੱਥੇ ਉਸਦੇ ਅਵਚੇਤਨ ਵਿਚ ਬੈਠੇ ਪੰਜਾਬੀ ਸਭਿਆਚਾਰ ਦੇ ਨਾਲ ਮੋਹ ਨੂੰ ਦਰਸਾਉਂਦਾ ਹੈ, ਉੱਥੇ ਪਰੰਪਰਕ ਪੰਜਾਬੀ ਲੋਕ ਕਾਵਿ-ਰੂਪ "ਬੋਲੀ" ਨੂੰ ਅੱਜੋਕੇ ਵਿਅਕਤੀ ਦੇ ਜੀਵਨ-ਯਥਾਰਥ ਨੂੰ ਪੇਸ਼ ਕਰਨ ਲਈ ਵੀ ਜਾਇਜ਼ ਠਹਿਰਾਉਂਦਾ ਹੈ।

ਅੱਜੋਕੇ ਪਰਵਾਸੀ ਵਿਅਕਤੀ ਦੀ ਜੀਵਨ-ਸਥਿਤੀ ਨੂੰ ਬੋਲੀਕਾਰ ਮੰਗਾ ਬਾਸੀ ਨੇ ਇਹਨਾਂ ਸ਼ਬਦਾਂ ਰਾਹੀਂ ਕੈਦ ਕੀਤਾ ਹੈ, *"ਕੂੰਜਾਂ ਵਾਂਗੂੰ ਸਾਡੇ ਲੇਖੀਂ, ਦੇਸ ਕੋਈ ਨਾ ਆਇਆ।"* ਇਹਨਾਂ ਸਤਰਾਂ ਦਾ ਉਚਾਰ ਇਕ ਤਰ੍ਹਾਂ ਨਾਲ ਮੰਗਾ ਬਾਸੀ ਦੀ ਸਭਿਆਚਾਰਕ ਮੋਹ ਵਾਲੀ ਸਵੈ-ਚੇਤਨਾ ਦਾ ਹੀ ਪ੍ਰਗਟਾਉ ਹੈ ਜਿਸਨੂੰ ਉਸਨੇ ਲੋਕ-ਕਾਵਿ ਦੇ ਸੁਤੰਤਰ ਰੂਪਾਂ ਵਿਚੋਂ ਨਿੱਕੀ ਤੇ ਲੰਮੀ ਬੋਲੀ ਦੇ ਰੂਪਾਕਾਰ ਰਾਹੀਂ ਪੇਸ਼ ਕੀਤਾ ਹੈ। ਬੋਲੀ ਰੂਪਾਕਾਰ ਦੀ ਰੂਪਾਤਮਕ ਚੇਤਨਾ ਤੋਂ ਮੰਗਾ ਬਾਸੀ ਪੂਰਨ ਭਾਂਤ ਚੇਤੰਨ ਹੈ। ਉਸਦੀ ਅਜਿਹੀ ਚੇਤਨਾ ਦਾ ਪ੍ਰਮਾਣ ਹੱਥਲੀ ਪੁਸਤਕ ਵਿਚ ਲਿਖੀਆਂ ਹੇਠਲੀਆਂ ਸਤਰਾਂ ਵਿਚੋਂ ਮਿਲਦਾ ਹੈ:

*ਬੋਲੀ ਮੇਰੀ ਭੈਣ ਨਜ਼ਮ ਦੀ/ਪਰ ਗਿੱਧਿਆਂ ਦੀ ਰਾਣੀ*
*ਕਵਿਤਾ, ਗੀਤ, ਬੈਂਤ ਦੇ ਵਰਗੀ/ਸਮੇਂ ਸਾਡੀ ਦੀ ਹਾਣੀ*

'ਕੂੰਜਾਂ ਦੇ ਸਿਰਨਾਵੇਂ' ਪੁਸਤਕ ਨੂੰ ਪੜ੍ਹਦਿਆਂ ਇਸ ਵਿਚਾਰ ਦਾ ਜ਼ੋਰਦਾਰ ਅਹਿਸਾਸ ਹੁੰਦਾ ਹੈ ਕਿ ਮੰਗਾ ਬਾਸੀ ਦੀਆਂ ਬੋਲੀਆਂ ਵਿਚ ਖੁੱਲ੍ਹੀ ਕਵਿਤਾ ਵਰਗੀ ਲੈਅ, ਗੀਤ ਵਰਗਾ ਵਲਵਲਾ, ਬੈਂਤ ਵਰਗੀ ਰਵਾਨਗੀ, ਨਜ਼ਮ ਵਿਚਲੀ ਨਜ਼ਮੀਅਤ ਤੇ ਗਿੱਧੇ ਵਿਚਲੀ ਤਾਲ ਦਾ ਕਲਾਤਮਕ ਸੰਗਮ ਹੋਇਆ ਹੈ। ਕਾਵਿ ਤੇ ਨਾਚ ਦੀ ਅਜਿਹੀ ਸੁਮਿਸ਼ਰਤ ਰੂਪਾਤਮਕ ਚੇਤਨਾ ਦੀ ਵਰਤੋਂ ਮੰਗਾ ਬਾਸੀ ਨੇ ਅੱਜੋਕੇ ਪੂਰਬੀ ਤੇ ਪੱਛਮੀ ਸਮਾਜ ਵਿਚਲੇ ਸਮੇਂ ਦੀ ਰੂਹ ਨੂੰ ਪਛਾਣਨ ਲਈ ਕੀਤੀ ਹੈ। ਇਸ ਰੂਹ ਦਾ ਸਰੂਪ ਉਹਨਾਂ ਯਾਦਾਂ ਵਿਚ ਵੀ ਨਿਹਿਤ ਹੈ ਜਿਹੜੀਆਂ ਮੰਗਾ ਬਾਸੀ ਦੇ ਰੋਮ ਰੋਮ ਨੂੰ ਨਸ਼ਿਆ ਕੇ ਬੋਲੀ ਲਿਖਣ ਤੇ ਪਾਉਣ ਲਈ ਮਜਬੂਰ ਕਰਦੀਆਂ ਹਨ। ਐਪਰ ਉਸਦੀ ਬੋਲੀ ਦਾ ਰਚਨਾਤਮਕ ਅਮਲ ਉਸਦੇ ਸਵੈ ਤੋਂ ਪਰ ਵੱਲ ਨਿਰੰਤਰ ਵਿਗਸਦਾ ਰਹਿੰਦਾ ਹੈ, ਜਿਹੜਾ ਉਸਦੇ ਵਿਅਕਤੀਮੁਖ ਉਚਾਰ ਨੂੰ ਸਮੂਹਕ ਉਚਾਰ ਦੇ ਰੂਪ ਵਿਚ ਸਹਿਜੇ ਹੀ ਤਬਦੀਲ ਕਰ ਦਿੰਦਾ ਹੈ।

'ਕੂੰਜਾਂ ਦੇ ਸਿਰਨਾਵੇਂ' ਵਿਚਲੀਆਂ ਬੋਲੀਆਂ ਦੇ ਕੇਂਦਰ ਵਿਚ 'ਸੱਜਣ' ਵਿਚਰਦਾ ਹੈ। ਸੱਜਣ ਦੇ ਸਿਰਨਾਵੇਂ ਦੀ ਢੂੰਡ ਹੀ ਹੱਥਲੇ ਸੰਗ੍ਰਹਿ ਦੇ ਆਰ-ਪਾਰ ਫੈਲਦੀ ਹੋਈ ਜਿੱਥੇ ਇਸਨੂੰ ਰੂਪਗਤ ਪਛਾਣ ਦਿੰਦੀ ਹੈ ਉੱਥੇ ਵਸਤੂਗਤ ਪਾਸਾਰ ਵੀ ਪ੍ਰਦਾਨ ਕਰਦੀ ਹੈ। ਬੋਲੀਆਂ ਦੀ ਪੜ੍ਹਤ ਤੋਂ ਬਾਅਦ ਪਾਠਕ-ਮਨ ਵਿਚ ਇਹ ਵਿਚਾਰ ਪੈਦਾ ਹੋ ਸਕਦਾ ਹੈ ਕਿ ਬੋਲੀਆਂ ਵਿਚ ਤਾਂ ਅਚੇਤ ਤੌਰ 'ਤੇ ਦੋ ਧਿਰਾਂ ਕਾਰਜਸ਼ੀਲ ਹਨ। ਇਕ ਧਿਰ ਮੰਗਾ ਬਾਸੀ ਦੀ ਕਾਵਿ-ਦ੍ਰਿਸ਼ਟੀ ਹੈ ਅਤੇ ਦੂਸਰੀ ਧਿਰ ਬੋਲੀਆਂ ਵਿਚ ਸਿਰਜਿਆ ਉਸਦੇ 'ਸੱਜਣ' ਦਾ ਵਸਤੂਗਤ ਜੀਵਨ ਯਥਾਰਥ। ਬੋਲੀਕਾਰ ਨੇ ਜਿੱਥੇ ਇਹਨਾਂ ਬੋਲੀਆਂ ਵਿਚ ਕੈਨੇਡੀਅਨ ਪੰਜਾਬੀਆਂ (ਸੱਜਣਾਂ) ਦੀ ਪਦਾਰਥਕ ਤੇ ਰਾਜਨੀਤਕ ਚੜ੍ਹਤ ਨੂੰ ਪ੍ਰਸ਼ੰਸਨੀ ਸੁਰ ਪ੍ਰਦਾਨ ਕੀਤੀ ਹੈ, ਉਥੇ ਉਹਨਾਂ ਦੇ ਮਨ ਦੇ ਬਾਗਾਂ ਵਿਚਲੀ ਨਿਰਾਸਮਈ ਅਵਸਥਾ ਨੂੰ ਵੀ ਪਕੜਿਆ ਹੈ।

ਬੋਲੀਆਂ ਵਿਚ ਵੱਖ ਵੱਖ ਆਮ ਤੇ ਖਾਸ ਨਾਵਾਂ ਵਾਲੇ ਵਿਅਕਤੀਆਂ ਨੂੰ ਪਾਤਰਾਂ (ਸੱਜਣਾਂ) ਦੇ ਰੂਪ ਵਿਚ ਪੇਸ਼ ਕਰਨ ਵਾਲੀ ਜੁਗਤ ਰਾਹੀਂ ਮੰਗਾ ਬਾਸੀ ਨੇ ਕੈਨੇਡੀਅਨ ਪੰਜਾਬੀ ਜੀਵਨ ਦੇ ਵਸਤੂਗਤ ਸੱਚ ਦੀ ਪਛਾਣ ਕਰਵਾਈ ਹੈ। ਬੋਲੀਆਂ ਵਿਚੋਂ ਦੋ ਮਿਸਾਲਾਂ ਲੈਂਦੇ ਹਾਂ:

ਪਹਿਲੀ:

*ਆਰਾ ਆਰਾ ਆਰਾ*
*ਹਿੰਦੀਆਂ ਨੇ ਰਲ ਮਿਲ ਕੇ/ਕੰਮ ਕਾਜ ਸਾਂਭ ਲਿਆ ਸਾਰਾ*
*ਹੁਣ ਪਰਦੇਸ ਨਾ ਲੱਗੇ/ਸੱਚਮੁੱਚ ਇਹ ਵਤਨ ਪਿਆਰਾ*

*ਨਾਂ ਉੱਚਾ ਦੁਨੀਆਂ ਤੋਂ/ਇਹਦਾ ਚੰਦ ਵਰਗਾ ਲਿਸ਼ਕਾਰਾ*
*'ਹੇਰੀ' ਤੇ 'ਸਹੋਤਾ' ਚਮਕੇ/ਸਾਡਾ ਬਣ ਗਿਆ 'ਉੱਜਲ' ਸਿਤਾਰਾ*
*ਬੋਲੀ ਪਾਉਣ ਸਾਂਝਾਂ ਦੀ/ਦਿੰਦੇ ਸਭ ਨੂੰ ਮਾਨਵੀ ਨਾਹਰਾ*
*ਘੱਟ ਨਾ ਪੰਜਾਬ ਦੇਸ਼ ਤੋਂ/ਬੀ. ਸੀ. ਸੋਹਣਿਆ ਯਾਰਾ*

ਦੂਸਰਾ:

*ਇਹ ਵੀ ਧਰਤੀ,ਉਹ ਵੀ ਧਰਤੀ/ਨਾ ਵਿਚ ਫ਼ਰਕ ਹਵਾਵਾਂ*
*ਉੱਥੇ ਭਈਏ ਕਰਨ ਸਫ਼ਾਈਆਂ/ਏਥੇ ਮੈਂ ਕੰਮ ਆਵਾਂ*
*ਕੰਤ ਬੇਦਰਦੀ, ਦਰਦ ਵਿਹੂਣਾ/ਕਿਸ ਨੂੰ ਖੋਲ੍ਹ ਸੁਣਾਵਾਂ*
*ਸੁਪਨੇ ਸੁਰਗਾਂ ਦੇ/ਖਿੱਚ ਧੂਹ ਉਮਰ ਲੰਘਾਵਾਂ*

ਪਹਿਲੀ ਮਿਸਾਲ ਵਿਚ ਪਰਵਾਸੀ ਮਰਦ ਦਾ ਪ੍ਰਸ਼ੰਸਾਮਈ ਚਿਤਰਣ ਕੀਤਾ ਮਿਲਦਾ ਹੈ ਤੇ ਦੂਸਰੀ ਵਿਚ ਪਰਵਾਸੀ ਔਰਤ ਦਾ ਦੁਖਾਂਤਕ ਚਿਤਰਣ। ਸੁੱਖ ਤੇ ਦੁੱਖ ਦਾ ਘੋਲ ਹੀ ਬੋਲੀਆਂ ਦੀ ਬਣਤਰ ਨੂੰ ਭਾਵਨਾਤਮਕ ਤੌਰ 'ਤੇ ਨਿਰਧਾਰਤ ਕਰ ਰਿਹਾ ਹੈ। ਕੈਨੇਡੀਅਨ ਪੰਜਾਬ ਦੀਆਂ ਰੌਣਕਾਂ ਨੂੰ ਬੋਲ ਪ੍ਰਦਾਨ ਕਰਦੀਆਂ ਬੋਲੀਆਂ ਇਹ ਵੀ ਦੱਸ ਪਾ ਰਹੀਆਂ ਹਨ ਕਿ ਕੈਨੇਡਾ ਵਿਚ ਵੀ ਪੰਜਾਬ ਵਾਂਗ ਛਿੰਝਾਂ ਪੈਂਦੀਆਂ ਤੇ ਮੇਲੇ ਲਗਦੇ ਹਨ। ਦੁਕਾਨਾਂ ਉੱਤੇ ਰੇਸ਼ਮੀ ਲਹਿੰਗੇ ਵਿਕਦੇ ਹਨ। ਸਭਿਆਚਾਰਕ ਰੌਣਕਾਂ ਤਾਂ ਲਗਦੀਆਂ ਹੀ ਹਨ, ਇਹ ਰੌਣਕਾਂ ਉਦੋਂ ਹੋਰ ਰੌਣਕਈ ਹੋ ਉਠਦੀਆਂ ਹਨ ਜਦੋਂ ਕੈਨੇਡਾ ਦੀਆਂ ਰਾਜਸੀ ਤੇ ਪ੍ਰਸ਼ਾਸਕੀ ਵਿਵਸਥਾਵਾਂ ਉੱਤੇ ਪੰਜਾਬੀ ਮੂਲ ਦੇ ਵਿਅਕਤੀ ਜੱਜ, ਮੁੱਖ ਮੰਤਰੀ, ਮੰਤਰੀ, ਐੱਮ.ਪੀ., ਐੱਮ. ਐੱਲ. ਏ., ਬਣ ਕੇ ਪੰਜ ਦਰਿਆਵਾਂ ਦੀ ਧਰਤੀ ਦਾ ਝੰਡਾ ਕੈਨੇਡਾ ਦੀ ਭੂਗੋਲਕ ਧਰਤੀ ਉੱਤੇ ਗੱਡ ਦਿੰਦੇ ਹਨ। ਬੋਲੀਆਂ ਵਿਚ ਪੰਜਾਬੀ ਲੋਕਾਂ ਦਾ ਅਜਿਹਾ ਜੀਵਨ ਚਿਤਰਣ ਬੋਲੀਕਾਰ ਦੀ ਹਉਂ 'ਚੋਂ ਨਹੀਂ, ਨਿਰਮਾਣ ਸੋਚ ਵਿਚੋਂ ਸਾਕਾਰ ਹੋਇਆ ਹੈ।

ਮੰਗਾ ਬਾਸੀ ਦੀ ਨਿਰਮਾਣ ਸੋਚ ਹੀ ਵਿਅਕਤੀਆਂ ਨੂੰ ਪਿਆਰ ਦੀਆਂ ਗੱਲਾਂ ਕਰਨ ਦਾ ਸੁਨੇਹਾ ਪ੍ਰਦਾਨ ਕਰਦੀ ਹੋਈ ਉਹਨਾਂ ਨੂੰ ਮਾਨਵਤਾ ਦਾ ਪਾਠ ਵੀ ਪੜ੍ਹਾਉਂਦੀ ਹੈ। ਸਾਗਰ ਵਰਗੀਆਂ ਗਹਿਰੀਆਂ, ਅਸਮਾਨ ਜਿੱਡੀਆਂ ਉੱਚੀਆਂ ਅਤੇ ਨਦੀ ਦੀਆਂ ਨਿਰਛਲ ਛੱਲਾਂ ਵਰਗੀਆਂ ਗੱਲਾਂ ਸਹਿਤ ਮੰਗਾ ਬਾਸੀ ਦੀਆਂ ਪਾਈਆਂ ਬੋਲੀਆਂ ਜਿੱਥੇ ਸੁਹਜਾਤਮਕ ਸ਼ਿੰਗਾਰ ਬਣਦੀਆਂ ਹਨ ਉੱਥੇ ਦੇਸ਼-ਕਾਲ ਦੀ ਸੀਮਾ ਤੋਂ ਮੁਕਤ ਮਾਨਵਤਾ ਦੇ ਪ੍ਰਸੰਗਾਂ ਨੂੰ ਉਘਾੜਣ ਕਰਕੇ ਸਮੁੱਚੇ ਬ੍ਰਹਿਮੰਡਕ ਸਮਾਜ ਲਈ ਕਲਿਆਣਕਾਰੀ ਉਪਹਾਰ ਵੀ ਬਣਦੀਆਂ ਹਨ। ਵੇਖੋ ਦੋ ਮਿਸਾਲਾਂ:

ਪਹਿਲੀ :

*ਨਵੀਂ ਸਦੀ ਦੇ ਗਲ਼ ਲੱਗ ਗਾਈਏ/ਦੁਨੀਆਂ ਇਕ ਹੋ ਜਾਵੇ*
*ਮਿਟ ਜਾਵਣ ਦੇਸਾਂ ਦੀਆਂ ਲੀਕਾਂ/ਨਫ਼ਰਤ ਨਾਦ ਨਾ ਭਾਵੇ*
*ਨਸਲੀ ਰੰਗ ਤੇ ਮਜ਼ਬ੍ਹੀ ਝਗੜੇ/ਨਾ ਕੋਈ ਹੋਰ ਦੁਹਰਾਵੇ*
*ਹਰ ਥਾਂ ਆਉਣ ਫੁੱਲਾਂ ਦੀਆਂ ਮਹਿਕਾਂ/ਨਾ ਕੋਈ ਥੋਹਰ ਲਗਾਵੇ*
*ਐਟਮ ਬੰਬ ਨੁਕਲੀਅਰ ਤੋਪਾਂ/ਨਾ ਕੋਈ ਹੋਰ ਬਣਾਵੇ*
*ਵਿਹੜੇ ਧਰਤੀ ਦੇ/ਅਮਨ ਬੋਲੀਆਂ ਪਾਵੇ...*

ਦੂਸਰੀ:

*ਗੋਰੇ ਲੋਕ ਕਨੇਡਾ ਵਾਸੀ/ਦਿਲ ਦਰਿਆ ਦੇ ਹਾਣੀ*
*ਸਾਗਰ ਟੱਪ ਕੇ ਲੱਭ ਲਈ ਧਰਤੀ/ਨਦੀਆਂ, ਪਰਬਤ, ਪਾਣੀ*
*ਪੂਰਬ ਗੁੱਠੋਂ ਰਸਤੇ ਲੱਭ ਲੱਭ/ਪੱਛਮੀ ਦਿਸ਼ਾ ਪਛਾਣੀ*
*ਔਝੜ ਰਾਹ ਤੇ ਸਰਦ ਹਵਾਵਾਂ/ਚਲਦਾ ਰਿਹਾ ਪ੍ਰਾਣੀ*



*ਮਾਨਵਤਾ ਦੀ ਜੋਤ ਜਗਾ ਕੇ/ਭੁੱਲ ਗਏ ਗੀਤ ਪੁਰਾਣੀ*
*ਮਿਲ ਕੇ ਦਿਨ ਕੱਟ ਲੈ/ਮੁੱਕਣੀ ਅੰਤ ਕਹਾਣੀ*

ਉਪਰੋਕਤ ਬੋਲੀਆਂ ਵਿਚ ਭਾਵ ਦੀ ਤੋਰ ਵਿਕਾਸਮਈ ਹੈ। ਇਹਨਾਂ ਵਿਚਲੀ ਨਿਰੰਤਰਤਾ ਕਿਤੇ ਵੀ ਖੰਡਤ ਨਹੀਂ ਹੁੰਦੀ ਸਗੋਂ ਬੋਲੀਕਾਰ ਦੀ ਇੱਛਾ ਕੁਲ ਦੁਨੀਆਂ ਵਿਚ ਅਮਨ ਦੇ ਵਰਤਾਰੇ ਨੂੰ ਸਿਰਜ ਕੇ 'ਮਾਨਵਤਾ ਦੀ ਜੋਤ' ਜਗਾਉਣ ਦੇ ਬਿੰਦੂ ਉੱਤੇ ਇਕਾਗਰ ਹੁੰਦੀ ਹੈ। ਅਜਿਹੀ ਇਕਾਗਰਮਈ ਸੋਚ ਸ਼ਬਦ ਦੀ ਸ਼ਕਤੀ ਦੀ ਪਛਾਣ ਵਿਚੋਂ ਜਨਮ ਲੈਂਦੀ ਹੈ। ਮੰਗਾ ਬਾਸੀ ਬੋਲੀ ਲਈ ਸ਼ਬਦ ਦੀ ਚੋਣ ਤੇ ਵਰਤੋਂ ਇਸ ਤਰੀਕੇ ਨਾਲ ਕਰਦਾ ਹੈ ਕਿ ਸ਼ਬਦ ਦੀ ਸਿਰਜਣਾਤਮਕ ਸ਼ਕਤੀ ਆਪ-ਮੁਹਾਰੇ ਪਾਠਕ ਦੀ ਸੋਚ ਸੰਗ ਲਿਪਟ ਜਾਂਦੀ ਹੈ। ਮਿਸਾਲ ਵਜੋਂ:

*ਛੱਡ ਕੰਡਿਆਂ ਦੀ ਗੱਲ ਤੂੰ ਕਰਨੀ/ਲਾ ਫੁੱਲਾਂ ਸੰਗ ਯਾਰੀ*
*ਕੰਡਿਆਂ ਦਾ ਕੰਮ ਚੋਭਾਂ ਲਾਉਣਾ/ਖ਼ੁਸ਼ਬੂ ਫੁੱਲ ਖਿਲਾਰੀ*
*ਖਿੜਦੀਆਂ ਰੰਗ ਬਿਰੰਗੀਆਂ ਪੱਤੀਆਂ/ਜਿਉਂ ਕੋਈ ਹੱਟ ਲਲਾਰੀ*
*ਵਿਹੜੇ ਸ਼ਬਦਾਂ ਦੇ/ਬੀਜ ਮਹਿਕ ਦੀ ਕਿਆਰੀ*

ਮੰਗਾ ਬਾਸੀ ਨੇ ਮਹਿਕਾਂ ਛੱਡਦੇ ਸ਼ਬਦਾਂ ਰਾਹੀਂ ਮਾਨਵੀ ਰਿਸ਼ਤਿਆਂ ਨੂੰ ਪੁਣਿਆ, ਛਾਣਿਆ ਤੇ ਬੋਲੀਆਂ ਵਿਚ ਬੀੜਿਆ ਹੈ। ਉਸ ਦੀ ਕਾਵਿ-ਦ੍ਰਿਸ਼ਟੀ, ਮਿੱਤਰਤਾ, ਭਾਈਵਾਲਤਾ ਤੇ ਸਾਂਝੀਵਾਲਤਾ ਜਿਹੇ ਮਾਨਵੀ ਸੰਕਲਪਾਂ ਤੋਂ ਵਿਚਾਰਧਾਰਕ ਸ਼ਕਤੀ ਗ੍ਰਹਿਣ ਕਰਦੀ ਹੈ। ਇਸੇ ਲਈ ਬੋਲੀ ਹੁਣ ਦੇ ਛਿਣ ਵਿਚ ਵਿਚਰਦੀ ਹੈ। ਬੋਲੀਆਂ ਦੇ ਕੇਂਦਰ ਵਿਚ ਵਰਤਮਾਨ ਟਿਕਿਆ ਹੈ। ਅੱਜ ਦੇ ਪਲ ਨੂੰ ਮਾਨਣ ਦੀ ਗੱਲ ਕਰਦਾ ਹੋਇਆ ਉਹ ਵਤਨ ਦੀਆਂ ਯਾਦਾਂ ਦੇ ਲਾਲਾਂ ਦਾ ਸਰਮਾਇਆ ਸਾਂਭੀ ਰੱਖਣ ਦੀ ਵੀ ਅਪੀਲ ਕਰਦਾ ਹੈ। ਅਸਲ ਵਿਚ ਇਹ ਪਰਵਾਸੀ ਵਿਅਕਤੀ ਦੀ ਪੂਰਬੀ ਤੇ ਪੱਛਮੀ ਸਭਿਆਚਾਰਕ ਚੇਤਨਾ ਦਾ ਘੋਲ-ਮਥੋਲਾ ਹੈ ਜਿਸ ਵਿਚੋਂ ਕਦੇ ਇਕ ਅੱਗੇ ਆ ਜਾਂਦੀ ਹੈ ਤੇ ਕਦੇ ਦੂਸਰੀ। ਐਪਰ ਮੰਗਾ ਬਾਸੀ ਦੀ ਰਚਨਾ-ਦ੍ਰਿਸ਼ਟੀ ਮਾਨਵਵਾਦੀ ਕਦਰਾਂ-ਕੀਮਤਾਂ ਤਹਿਤ ਸਮਝੌਤਾਵਾਦੀ ਰੁਖ਼ ਅਪਣਾਈ ਰੱਖਦੀ ਹੈ, ਜੋ ਕਿ ਅੱਜੋਕੇ ਪਰਵਾਸੀ ਪੰਜਾਬੀ ਸਾਹਿਤ ਦੀ ਮੂਲ ਸੁਰ ਵੀ ਹੈ।

[ਚੰਦਰ ਮੋਹਨ]

## ਇੰਡੋ-ਕੈਨੇਡੀਅਨ ਝੇੜਾਂ [ਮਹਿੰਦਰ ਸਿੰਘ]

ਕਿਸੇ ਵੀ ਲੇਖਕ ਦੀ ਪਲੇਠੀ ਰਚਨਾ ਬਾਰੇ ਕੋਈ ਰਾਏ ਦਾਗ਼ਣ ਲੱਗਿਆਂ ਕਦਮ ਫੂਕ-ਫੂਕ ਕੇ ਧਰਨੇ ਬਣਦੇ ਹਨ, ਚਾਹੇ ਲੇਖਕ ਕਿੰਨਾ ਵੀ ਕਿਉਂ ਨਾ ਆਖੀ ਜਾਵੇ ਬਈ 'ਮੇਰੀ ਰਚਨਾ ਨੂੰ ਜਿੰਨਾ ਮਰਜ਼ੀ ਛਿੱਲ ਦੇਵੋ, ਜਿੰਨਾ ਮਰਜ਼ੀ ਤਰਾਸ਼ ਲਵੋ।' ਡਾ. ਮਹਿੰਦਰ ਸਿੰਘ ਦੀ ਇਸ ਹਿੰਮਤ ਦੀ ਦਾਦ ਦੇਣੀ ਬਣਦੀ ਹੈ ਕਿ ਉਮਰ ਦੀਆਂ ਬਹੁਤੀਆਂ ਧੁੱਪਾਂ-ਛਾਵਾਂ ਹੰਢਾ ਕੇ ਹੀ ਲਿਖਣਾ ਸ਼ੁਰੂ ਕੀਤਾ ਹੈ। ਇਸ ਤੋਂ ਇਹ ਅਰਥ ਲਿਆ ਜਾ ਸਕਦਾ ਹੈ ਕਿ ਉਸ ਦਾ ਹਾਜ਼ਮਾ ਬਹੁਤ ਦਰੁਸਤ ਹੈ। ਪਤਾ ਨਹੀਂ ਕਿੰਨੇ ਵਰ੍ਹੇ ਉਹ ਕਿੰਨੀਆਂ ਹੀ ਹੋਈਆਂ ਬੀਤੀਆਂ ਨੂੰ, ਚੌਤਰਫ਼ੀ ਵਾਪਰਦੀਆਂ ਘਟਨਾਵਾਂ ਨੂੰ ਜਰਦਾ ਰਿਹਾ ਤੇ ਅਪਣੇ ਸੀਨੇ ਵਿਚ ਖ਼ਜ਼ਾਨੇ ਵਾਂਗ ਸਾਂਭਦਾ ਰਿਹਾ ਅਤੇ ਹੁਣ ਰਸੀ-ਪਕੀ ਸਿਆਣਪ ਨਾਲ ਪਾਠਕਾਂ ਹਵਾਲੇ ਕਰ ਰਿਹਾ ਹੈ। ਉਮਰ ਦੇ ਢਲਾਣ ਵੱਲ ਉੱਤਰਦਿਆਂ ਆਮ ਤੌਰ 'ਤੇ ਪੰਜਾਬੀ ਬਜ਼ੁਰਗ ਰਸ-ਮੋੜ ਜਿਹੀਆਂ ਸੋਚਾਂ ਹਵਾਲੇ ਹੋਏ 'ਚੱਲ ਹੋਊ' ਆਖਣ ਲੱਗ ਜਾਂਦੇ ਹਨ ਜਾਂ ਦੇਖ ਕੇ ਅਣਡਿੱਠ ਕਰਦੇ ਸਥਿਤੀ ਨੂੰ ਗੌਲ਼ਦੇ ਨਹੀਂ। ਪਰ ਡਾ. ਮਹਿੰਦਰ ਸਿੰਘ ਇਸ ਦੁਨੀਆਂ ਨੂੰ 'ਜਿਹੋ ਜਿਹੀ ਹੈ' ਪੇਸ਼ ਕਰਕੇ 'ਜਿਹੋ ਜਿਹੀ ਹੋਣੀ ਚਾਹੀਦੀ ਹੈ' ਵਰਗੇ ਸੁਝਾਅ ਵਾਂਗ ਉਸਾਰਦਾ ਹੈ।

'ਇੰਡੋ-ਕੈਨੇਡੀਅਨ ਝੇੜਾਂ' [ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ, ਪੰਨੇ 180, ਮੁੱਲ 200 ਰੁਪਏ] ਆਪਣੇ ਸਿਰਲੇਖ ਵਾਂਗ ਭਾਰਤੀ ਅਤੇ ਕੈਨੇਡੀਅਨ ਸਭਿਆਚਾਰ ਦੀ ਮਿਸ ਰਲਾ ਕੇ ਪੰਜਾਬੀ ਜੀਵਨ ਦੀ ਮਘਦੀ ਤਸਵੀਰ ਉਲੀਕ ਰਹੀ ਰਚਨਾ ਹੈ। ਇਸ ਵਿਚ ਲੇਖਕ ਨੇ ਪੰਜਾਬੀ

ਮੁਹਾਵਰੇ ਵਾਂਗ ਲਾ ਕੇ ਗੱਲ ਕਰਨ ਦੀ ਜੁਗਤ ਨੂੰ ਬਾ-ਖ਼ੂਬੀ ਨਿਭਾਇਆ ਹੈ। ਪੰਜਾਬ ਦੇ ਸਮਾਜਕ ਢਾਂਚੇ ਦੀ ਨਿਰਖ-ਪਰਖ ਕਰਦਿਆਂ, ਲੇਖਕ ਵਿਅੰਗ ਉਸਾਰਦਾ ਹੋਇਆ ਮਨ ਅੰਦਰ ਇਕੱਠਾ ਕੀਤਾ ਹਰ ਗਿਲਾ ਸ਼ਬਦਾਂ ਰਾਹੀਂ ਉਲੱਦ ਰਿਹਾ ਹੈ। ਇਉਂ ਸਮਾਜ ਦੀਆਂ ਊਣਾਂ ਜਾਂ ਬੇਤਰਤੀਬੀਆਂ ਲਈ ਉਹ ਝੁਰਦਾ ਨਹੀਂ ਸਗੋਂ ਉਸ ਦੀ ਦਰੁਸਤੀ ਲਈ ਸੁਝਾਅ ਦਿੰਦਾ ਲਗਦਾ ਹੈ। ਇਹਨਾਂ ਬੇਤਰਤੀਬੀਆਂ ਉੱਤੇ ਵਿਅੰਗ ਕਰਦਿਆਂ ਜਾਂ ਉਪਹਾਸ ਘੜਦਿਆਂ ਲੇਖਕ ਕਿਸ ਦੇ ਨਾਲ ਹੱਸਣਾ ਹੈ ਅਤੇ ਕਿਸ ਉੱਪਰ ਹੱਸਣਾ ਹੈ, ਵਾਲੀ ਵਿੱਥ ਬਰਕਰਾਰ ਰਖਦਾ ਹੈ। ਮਿਸਾਲ ਵਜੋਂ 'ਦੇਖੋ ਜੀ, ਮੈਂ ਕਿਹਾ, ਆਪਣੇ ਯਾਰ ਨੂੰ ਕਹੋ ਕਿ ਹਮਦਰਦ ਸਿੰਘ ਦੀ ਥਾਂ ਦਰਦ ਸਿੰਘ ਜਾਂ ਸਿਰਦਰਦ ਸਿੰਘ ਨਾਂ ਰੱਖ ਲਵੇ। ਉਹ ਤਾਂ ਨਿਰਾ ਸਿਰਦਰਦੀ ਦਾ ਘਰ ਹੈ।' ਇਥੇ ਲੇਖਕ ਇਕੋ ਵਿਅਕਤੀ ਦੇ ਵੱਖ-ਵੱਖ ਨਾਵਾਂ ਦੇ ਵੱਖੋ-ਵੱਖਰੇ ਅਰਥਾਂ ਦਾ ਟਾਕਰਾ ਕਰਵਾ ਕੇ ਪਾਤਰ ਦਾ ਰੇਖਾ-ਚਿੱਤਰ ਪੇਸ਼ ਕਰ ਰਿਹਾ ਹੈ।

ਡਾ. ਮਹਿੰਦਰ ਸਿੰਘ ਨੇ ਆਪਣੀ ਰਚਨਾ ਨੂੰ ਹੁਣ ਤਕ ਇਕੱਤਰ ਕੀਤੇ ਗਿਆਨ, ਜਾਣਕਾਰੀ ਜਾਂ ਸਿਆਣਪ ਵਿਚੋਂ ਕਈ ਹਵਾਲੇ ਪੁਸ਼ਟੀ ਵਜੋਂ ਸਮੇਟੇ ਹਨ, ਜੋ ਸੰਕੇਤਕ ਹੁੰਦੇ ਹੋਏ ਬਹੁ-ਵਿਸਤਾਰੀ ਹਨ। ਇਹ ਵਿਦਵਤਾ ਭਰਪੂਰ ਟੋਟਕੇ ਆਲ਼ੇ-ਦੁਆਲ਼ੇ ਵਿਚਰਦੀ ਦੁਨੀਆਂ ਦੇ ਅਤੀਤ, ਵਰਤਮਾਨ ਅਤੇ ਭਵਿੱਖ ਬਾਰੇ ਪਾਠਕਾਂ ਨੂੰ ਹਲੂਣਾ ਦੇਣ ਦੇ ਸਮਰੱਥ ਰਹੇ ਹਨ। ਇਸ ਰਾਹੀਂ ਲੇਖਕ ਪ੍ਰਾਪਤ ਸੂਚਨਾ ਨੂੰ ਮਾਧਿਅਮ ਵਜੋਂ ਵਰਤਦਾ ਹੋਇਆ ਵਿਅੰਗ ਉਸਾਰਨ ਦਾ ਉਪਰਾਲਾ ਵੀ ਕਰਦਾ ਹੈ ਅਤੇ ਉਦੇਸ਼ ਰੁਖ ਵੀ ਚੱਲਦਾ ਹੈ। ਵਿਅੰਗ ਲਈ ਲੇਖਕ ਦੀ ਬੇ-ਬਾਕੀ ਦੀ ਮਿਸਾਲ ਵੇਖੋ: 'ਸਾਡਾ ਤਾਂ ਭਾਵੇਂ ਬੰਦ-ਬੰਦ ਕੱਟਿਆ ਜਾਵੇ, ਅਸੀਂ ਗ਼ਜ਼ਲ ਨੂੰ ਪਿੱਛਾ ਦੇਣ ਵਾਲੇ ਦਿਨ ਨਹੀਂ ਜੰਮੇ। ਜਿਵੇਂ ਇਜ਼ਰਾਈਲ ਤੇ ਲਿਬਨਾਨ ਲੜਨੋਂ ਨਹੀਂ ਹਟ ਸਕਦੇ, ਉਵੇਂ ਅਸੀਂ ਗ਼ਜ਼ਲ ਲਿਖਣੋਂ।' ਇਹਨਾਂ ਸਤਰਾਂ ਵਿਚ ਤਿੰਨ ਵੱਖ-ਵੱਖ ਸਥਿਤੀਆਂ ਨੂੰ ਉਜਾਗਰ ਕਰਦਿਆਂ ਲੇਖਕ ਨੇ ਗ਼ਜ਼ਲਗੋ ਦੀ ਵਰਤਮਾਨ ਆਦਤ ਨੂੰ ਮਸ਼ਕਰੀ ਵਿਚ ਢਾਲਦਿਆਂ ਬੰਦ-ਬੰਦ ਕਟਵਾਉਣ ਵਾਲਿਆਂ ਅਤੇ ਅੰਤਰਰਾਸ਼ਟਰੀ ਜੰਗ ਵੱਲ ਸੰਕੇਤ ਕੀਤਾ ਹੈ।

ਲੇਖਕ ਨੇ ਇਹਨਾਂ ਭੇਡਾਂ ਰਾਹੀਂ ਕਵੀਆਂ, ਸਰਕਾਰੀ ਮੁਲਾਜ਼ਮਾਂ, ਔਰਤਾਂ ਦੇ ਸੁਭਾਅ, ਭਾਰਤੀ ਵਿਆਹ-ਪ੍ਰਬੰਧ, ਬੇਈਮਾਨ ਵਿਰਤੀ ਆਦਿ ਵਿਸ਼ੇ ਚੁਣ ਕੇ, ਇਹਨਾਂ ਦੀ ਬੇਤਰਤੀਬੀ ਦੇ ਬਖੀਏ ਉਧੇੜਦਿਆਂ ਮਨੁੱਖ ਦੇ ਸਦਾਚਾਰਕ ਉੱਥਾਨ ਵੱਲ ਹਾਕ ਮਾਰੀ ਹੈ। ਰਚਨਾ ਦਾ ਆਰੰਭ ਹੀ ਬੜਾ ਰੋਚਕ ਹੈ: 'ਸਬਜ਼ੀਆਂ ਵਾਲੀ ਰੇਹੜੀ ਮਾਰਕੀਟ ਵਿਚ ਪਿੱਠ ਕਰੀਂ ਖੜ੍ਹੇ ਮਨੋਹਰ ਸਿੰਘ ਦੇ ਸਾਹਮਣੇ ਆ ਕੇ ਕਿਰਪਾਲ ਸਿੰਘ ਨੇ ਕਿਹਾ— ਮੈਨੂੰ ਪਤਾ ਐ ਤੁਸੀਂ ਮੈਨੂੰ ਦੇਖ ਕੇ ਪਿੱਠ ਕਰ ਲਈ। ਕਿਉਂ ਠੀਕ ਐ ਕਿ ਨਹੀਂ?' ਗੁਰਨਾਮ ਸਿੰਘ ਤੀਰ ਨੇ ਵੀ ਕਿਸੇ ਲੇਖ ਵਿਚ ਇਸੇ ਤਰ੍ਹਾਂ ਦੇ ਰਵਈਏ ਬਾਰੇ ਲਿਖਿਆ ਸੀ, 'ਸਿੱਖ ਨਿੱਤ ਅਰਦਾਸ ਕਰਦੇ ਨੇ, ਜਿਹਨਾਂ ਨੇ ਦੇਖ ਕੇ ਅਣਡਿੱਠ ਕੀਤਾ ਪਰ ਇਥੇ ਤਾਂ ਲੋਕ ਦੇਖ ਕੇ ਠਿੱਠ ਕਰਦੇ ਨੇ।' ਇਉਂ ਹਾਸ—ਵਿਅੰਗ ਸੰਕੇਤਕ ਭਾਸ਼ਾ ਰਾਹੀਂ ਦਿਸਦੇ ਅਰਥਾਂ ਪਿੱਛੇ ਅਣਦਿਸਦੇ ਅਰਥ ਉਸਾਰਦਾ ਹੋਇਆ ਰੋਚਕਤਾ ਨੂੰ ਬਰਕਰਾਰ ਰੱਖਦਾ ਹੈ।

ਡਾ. ਮਹਿੰਦਰ ਸਿੰਘ ਸਥਿਤੀ ਉਸਾਰਨ ਲੱਗਿਆਂ ਹਲਕਾ-ਫੁਲਕਾ ਵਾਤਾਵਰਣ ਬਣਾਈ ਰੱਖਦਾ ਹੈ, ਚਾਹੇ ਵਿਸ਼ਾ ਕਿੰਨਾ ਵੀ ਬੋਝਲ, ਵਿਦਵਤਾ ਭਰਪੂਰ ਅਤੇ ਗੰਭੀਰ ਹੋਵੇ। ਪਰ ਕਿਤੇ-ਕਿਤੇ ਆਪਣੇ ਉਦੇਸ਼ ਨੂੰ ਵਿਸਤਾਰ ਦਿੰਦਿਆਂ ਲੇਖਕ ਉਲਾਰ ਹੋ ਕੇ ਦੁਹਰਾ ਕਰ ਜਾਂਦਾ ਹੈ। ਅਜਿਹਾ ਕਰਦੇ ਸਮੇਂ ਚਲਦੀ ਘਟਨਾ ਨੂੰ ਖੜ੍ਹਾ ਕੇ ਪਾਠਕਾਂ ਤਕ ਸਿੱਧੀ ਤਕਰੀਰ ਰੜਕਦੀ ਹੈ ਅਤੇ ਕਹਾਣੀ-ਰਸ ਨੂੰ ਠੇਸ ਪੁੱਜਦੀ ਹੈ। ਕਹੀ ਜਾ ਰਹੀ ਗੱਲ ਦੀ ਪੁਸ਼ਟੀ ਵਜੋਂ ਇਕ ਦੀ ਥਾਂ ਕਈ ਉਦਾਹਰਨਾਂ ਸੰਕੇਤਕ ਸ਼ਬਦਾਵਲੀ ਰਾਹੀਂ ਪਏ ਪ੍ਰਭਾਵ ਦੀ ਸ਼ਿੱਦਤ ਨੂੰ ਪਤਲਾ ਕਰਦੀਆਂ ਹਨ ਜਿਵੇਂ 'ਸ਼ੁੱਧ ਬੁੱਧੀਜੀਵੀ ਕੌਂਸਲ' ਵਿਚ ਲੇਖਕ ਇਕ ਪ੍ਰਭਾਵਸ਼ਾਲੀ ਵਿਸ਼ੇ ਨੂੰ ਹੱਥ ਲੈ ਕੇ ਨਿਭਾਅ ਵੱਲੋਂ ਉਕਤਾ ਗਿਆ ਹੈ। ਲੇਖਕ ਦੀ ਪਹਿਲੀ ਰਚਨਾ ਹੋਣ ਕਾਰਨ ਅਜਿਹੀਆਂ ਉਕਤਾਈਆਂ ਵਧੇਰੇ ਗੌਲਣਯੋਗ ਨਹੀਂ।

ਲੇਖਕ ਨੇ ਸਮਾਜ ਵਿਚਲੇ ਕਈ ਮਹੱਤਵਪੂਰਨ ਨੁਕਤੇ ਕਲਮ ਦੀ ਨੋਕ ਹੇਠ ਲਿਆਂਦੇ ਹਨ।



'ਆਂਢ-ਗੁਆਂਢ', 'ਨਾਰਾਜ਼ ਕਰਨਾ', 'ਭੁੱਖ-ਹੜਤਾਲ', 'ਜੁਗਾੜ' ਆਦਿ ਅਜਿਹੇ ਵਿਅੰਗ ਹਨ ਜੋ ਪਾਠਕਾਂ ਨੂੰ ਜਾਗਰਤ ਕਰਨ ਦਾ ਵਸੀਲਾ ਹੋ ਨਿਬੜਦੇ ਹਨ। ਕਈ ਹਾਸ-ਲੇਖ ਸਥਿਤੀ ਦਾ ਉਪਹਾਸ ਉਸਾਰਦੇ ਹੋਏ ਸਾਡੀ ਸਮੁੱਚੀ ਮਾਨਸਿਕਤਾ ਤੋਂ ਪਰਦਾ ਚੁੱਕ ਕੇ ਨਵੀਂ ਸਥਿਤੀ ਘੜਦੇ ਹਨ। ਕੈਨੇਡਾ ਵਿਚ ਅਜਿਹੀ ਭਾਰਤੀ ਸਥਿਤੀ ਸੱਜਰੀ ਹੋਣ ਕਰਕੇ ਪਾਠਕ ਲਈ ਹੋਰ ਵੀ ਰੋਚਕਤਾ ਦਾ ਵਿਸ਼ਾ ਬਣਦੀ ਹੈ। ਕਿਉਂਕਿ ਪੰਜਾਬੋਂ ਆ ਕੇ ਉਹ ਆਵਾਜ਼ਾਂ, ਜਿਹਨਾਂ ਨੂੰ ਪਛਾਣੀਆਂ ਆਵਾਜ਼ਾਂ ਹੋਣ ਕਰਕੇ ਸੁਣਨ ਵਾਲਾ ਕੰਨ ਨੇੜੇ ਕਰ ਦੇਵੇ, ਵਧੀਆ ਅਤੇ ਰਸਦਾਇਕ ਪ੍ਰਤੀਤ ਹੁੰਦੀਆਂ ਹਨ।

ਆਪਣੇ ਮੂਲ ਦੇਸ਼ ਵਿਚ ਹੰਢਾਈਆਂ ਬੇਤਰਤੀਬੀਆਂ ਦੀ ਤੁਲਨਾ ਪਾਠਕ ਕੈਨੇਡਾ ਦੀ ਤਰਤੀਬ ਵਿਚ ਗਿਣ-ਮਿਥ ਕੇ ਚਲਦੀ ਜ਼ਿੰਦਗੀ ਨਾਲ ਕਰਦਾ ਹੈ ਤਾਂ ਵਧੇਰੇ ਚੇਤੰਨ ਹੁੰਦਾ ਹੈ। ਪੰਜਾਬੀ ਵਜ਼ੀਰ ਦੀ ਅਣਪੜ੍ਹਤਾ ਦਾ ਸਬੂਤ ਪੇਸ਼ ਹੈ। ਉਹ ਆਖਦਾ ਹੈ, 'ਭਰਾਵੋ, ਇਕ ਗੱਲ ਇੰਗਲੈਂਡ ਵਿਚ ਜੋ ਮੈਂ ਦੇਖੀ ਤੇ ਮੈਨੂੰ ਵਧੀਆ ਲੱਗੀ, ਉਹ ਹੈ ਕਿ ਉੱਥੇ ਗੋਰਿਆਂ ਦੇ ਸਾਰੇ ਬੱਚੇ ਵਧੀਆ ਅੰਗਰੇਜ਼ੀ ਬੋਲਦੇ ਹਨ।' ਹੋਰ ਸੁਣ ਲਉ। ਖੇਤੀਬਾੜੀ ਦਾ ਵਜ਼ੀਰ ਜ਼ਿਮੀਂਦਾਰਾ ਮੇਲੇ ਵਿਚ ਭਾਸ਼ਣ ਕਰਦਿਆਂ ਕਹਿ ਰਿਹਾ ਸੀ, 'ਸਾਬਤ-ਮੂੰਗੀ ਦੀ ਥਾਂ 'ਤੇ ਧੋਵੀਂ-ਮੂੰਗੀ ਬੀਜਿਆ ਕਰੋ ਤਾਂ ਕਿ ਆਮਦਨ ਵੀ ਵੱਧ ਹੋਵੇ ਤੇ ਮੂੰਗੀ ਨੂੰ ਧੋਣਾ ਵੀ ਨਾ ਪਵੇ।'

ਡਾ. ਮਹਿੰਦਰ ਸਿੰਘ ਦੀ ਰਚਨਾ ਦਾ ਬਹੁਤਾ ਪਿੜ ਪੰਜਾਬ ਦੇ ਜੀਵਨ ਨੇ ਮੱਲਿਆ ਹੋਇਆ ਹੈ। ਕੈਨੇਡਾ ਵਿਚਲੇ ਪੰਜਾਬੀ ਜੀਵਨ ਵਿਚ ਵੀ ਪੁਰਾਣੀਆਂ ਆਦਤਾਂ ਦਾ ਬਰਕਰਾਰ ਰਹਿਣਾ, ਪੰਜਾਬੀ ਮੁਹਾਵਰੇ ਨੂੰ ਪੁਗਾ ਰਿਹਾ ਹੈ ਕਿ 'ਜਿਹੜੇ ਲਾਹੌਰ ਕਮਲੇ ਸਨ, ਇਧਰ ਵੀ ਕਮਲੇ ਹੀ ਰਹੇ।' ਮੁਲਕ ਬਦਲਣ ਨਾਲ ਲੋਕ ਨਹੀਂ ਬਦਲਦੇ—ਲੇਖਕ ਨੇ ਇਸ ਵਿਸ਼ੇ ਨੂੰ ਵਿਅੰਗ ਵਿਚ ਢਾਲਿਆ ਹੈ। ਸ਼ਾਇਦ ਲੇਖਕ ਆਪਣੇ ਵਤਨ ਵਿਚ ਹੰਢਾਈਆਂ ਤਲਖ਼ ਹਕੀਕਤਾਂ ਅਤੇ ਸਮਾਜਕ ਊਣਾਂ ਨੂੰ ਸੱਜਰੀਆਂ ਕਰਦਾ ਹੋਇਆ ਪਾਠਕ ਵਰਗ ਲਈ ਸਥਿਤੀ ਸੁਧਾਰਨ ਦਾ ਹੋਕਾ ਦੇਣਾ ਲੋਚਦਾ ਹੈ।

ਮੈਨੂੰ ਆਸ ਹੈ ਕਿ ਇਸ ਰਚਨਾ ਨੂੰ ਪਾਠਕਾਂ ਵੱਲੋਂ ਭਰਪੂਰ ਹੁੰਗਾਰਾ ਮਿਲੇਗਾ ਅਤੇ ਇਸ ਹੁੰਗਾਰੇ ਨੇ ਡਾ. ਮਹਿੰਦਰ ਸਿੰਘ ਵਾਸਤੇ ਆ ਰਹੇ ਸਮੇਂ ਵਿਚ ਹੋਰ ਰਚਨਾ ਲਈ ਵੱਤਰ ਤਿਆਰ ਕਰਵਾ ਲੈਣੀ ਹੈ।

[ਬਲਵਿੰਦਰ ਕੌਰ ਬਰਾੜ]

## FANSHEN : A Documentary of Revolution in a Chinese Village, William Hinton, Penguin, 1972, pp.757

ਚੀਨ ਦਾ ਰਕਬਾ ਭਾਰਤ ਨਾਲੋਂ ਤਿੰਨ ਗੁਣਾਂ ਹੈ, ਪਰ ਖੇਤੀ ਲਾਇਕ ਜ਼ਮੀਨ ਦਾ ਖੇਤਰਫਲ ਭਾਰਤ ਜਿੰਨਾ ਹੈ। ਦੂਸਰੀ ਗੱਲ ਚੀਨੀ ਵਸੋਂ ਦਾ ਪ੍ਰਕਿਰਤਕ ਜੀਵ ਮੰਡਲ 'ਤੇ ਇੰਨਾ ਭਾਰ ਹੈ ਕਿ ਪਸ਼ੂਆਂ ਦਾ ਬੜਾ ਘਾਟਾ ਹੈ।

ਡੰਗਰਾਂ ਦੇ ਘਾਟੇ ਕਾਰਨ ਚੀਨੀ ਜੁੱਤੀ ਚਮੜੇ ਦੀ ਨਹੀਂ ਸਗੋਂ ਕੱਪੜੇ ਦੀ ਹੁੰਦੀ ਹੈ। ਕੱਪੜੇ ਦੀਆਂ ਕਈ ਕਈ ਪਰਤਾਂ ਨੂੰ ਘੁੱਟ ਕੇ ਸਿਉਂ ਦਿੱਤਾ ਜਾਂਦਾ ਹੈ, ਜਿਹੜੀ ਛੇ ਮਹੀਨੇ ਕੱਢ ਜਾਂਦੀ ਹੈ। ਸਾਡੇ ਖਾਦ ਡੰਗਰਾਂ ਦੇ ਗੂਹੇ ਕੂੜੇ ਦੀ ਹੁੰਦੀ ਹੈ। ਚੀਨੀ ਖਾਦ ਕੇਵਲ ਬੰਦਿਆਂ ਦੀ ਹੁੰਦੀ ਹੈ। ਉਹਨਾਂ ਦਾ ਸ਼ੌਚਆਲਾ ਤਾਂ ਮਲ-ਕੋਸ਼ ਹੁੰਦਾ ਹੈ।

ਚੀਨੀ ਮਲਕੋਸ਼ ਕਾਫੀ ਡੂੰਘਾ ਹੁੰਦਾ ਹੈ ਜਿਸਦੇ ਪਾਸਿਆਂ 'ਤੇ ਟੈਲਾਂ (tiles) ਲੱਗੀਆਂ ਹੁੰਦੀਆਂ ਹਨ ਤਾਂ ਜੁ ਇਹ ਤਰਲ ਪਦਾਰਥ ਧਰਤੀ 'ਚ ਜੀਰ ਨਾ ਸਕੇ। ਮਲਕੋਸ਼ ਵੀਹੀ ਨਾਲ ਲਗਦੀ ਕੰਧ ਨਾਲ ਹੁੰਦਾ ਹੈ ਤਾਂ ਜੋ ਬੇਗਾਨੇ, ਪਰਦੇਸੀ ਇਹਨੂੰ ਖ਼ੁਸ਼ੀ ਖ਼ੁਸ਼ੀ ਵਰਤ ਲੈਣ। ਚੀਨੀ ਜ਼ਿਮੀਂਦਾਰ ਨੌਕਰਾਂ ਨੂੰ ਵੀ ਏਸ ਸ਼ਰਤ 'ਤੇ ਰਖਦਾ ਸੀ ਕਿ ਉਹ ਜੰਗਲ ਕੇਵਲ ਖ਼ਾਨਦਾਨੀ ਮਲਕੋਸ਼ ਵਿਚ ਹੀ ਜਾਣਗੇ। ਫੇਰ ਮਨੁੱਖੀ ਖਾਦ ਨੂੰ ਬਾਲਟੀਆਂ ਭਰ ਭਰਕੇ ਖੇਤਾਂ 'ਚ ਲੈ ਜਾਕੇ ਫਸਲ ਦੀਆਂ ਜੜ੍ਹਾਂ 'ਚ ਪਾਇਆ ਜਾਂਦਾ ਹੈ। ਅਮਰੀਕੀ ਲਿਖਾਰੀ ਹਿੰਟਨ ਨੇ ਇਹ ਕੰਮ ਸਹਿਕਾਰਤਾ ਹਿਤ ਆਪ ਕੀਤਾ, ਵਿਚੇ ਲਿਬੜਿਆ ਵੀ।

ਚੀਨੀ ਮਨੁੱਖੀ ਰੇਹ ਨੂੰ ਕਾਲਾ ਸੋਨਾ ਕਹਿੰਦੇ ਸੀ; ਅੱਜ ਭਾਵੇਂ ਇਹੀ ਸ਼ਬਦਾਵਲੀ ਪਟਰੋਲ ਲਈ ਵਰਤੀ ਜਾਂਦੀ ਹੈ।

ਚੀਨੀ ਆਬਾਦੀ ਦਾ ਭੋਏਂ 'ਤੇ ਭਾਰ ਹੈ। ਚੀਨੀ ਰਾਹ, ਵੀਹੀ ਦੀ ਮਿੱਟੀ ਨੂੰ ਖੇਤ ਦੀ ਖਾਕ ਨਾਲੋਂ ਜ਼ਿਆਦਾ ਉਪਜਾਊ ਸਮਝਦੇ ਹਨ ਅਤੇ ਮੌਕਾ ਲੱਗਣ 'ਤੇ ਮਲਕੋਸ਼ ਵਿਚ ਪਾ ਦਿੰਦੇ ਹਨ। ਖੇਤ ਦੀ ਮਿੱਟੀ 'ਚ ਪੱਕੀ ਫ਼ਸਲ ਬਾੜੀ ਕਾਰਨ ਜਾਨ ਨਹੀਂ ਹੁੰਦੀ। ਮੈਨੂੰ ਇਸ ਗੱਲ ਦੀ ਹੈਰਾਨੀ ਹੋਈ ਕਿ ਸਾਨੂੰ ਇਸ ਗੱਲ ਦੀ ਸਮਝ ਨਹੀਂ।

ਚੀਨੀ ਆਪਣੇ ਖੇਤ 'ਚੋਂ ਸਾਡੇ ਨਾਲੋਂ ਜ਼ਿਆਦਾ ਫ਼ਸਲਾਂ ਲੈਂਦੇ ਹਨ। ਖੜ੍ਹੀ ਫ਼ਸਲ 'ਚ ਨਵੀਂ ਫ਼ਸਲ ਬੀਜ ਦਿੰਦੇ ਹਨ। ਇਕ ਕੱਟੀ, ਦੂਜੀ ਤਿਆਰ, ਤੀਜੀ ਬੀਜੀ ਹੈ। ਮੈਂ ਯਾਦਦਾਸ਼ਤ ਦੇ ਆਧਾਰ 'ਤੇ ਲਿਖਦਾ ਹਾਂ ਕਿ ਮਲਾਇਆ 'ਚ ਚੀਨੀ ਸਾਲ 'ਚ ਖੇਤ 'ਚੋਂ ਤੇਰਾਂ ਫ਼ਸਲਾਂ ਲੈ ਲੈਂਦੇ ਹਨ (Asian Drama, Gunnar Myrdal)

ਸੰਚਾਈ ਦੇ ਇਲਾਕੇ 'ਚ ਜੀਅ ਪ੍ਰਤੀ ਚੀਨੀ ਅੱਧੇ ਏਕੜ ਨਾਲ ਗੁਜ਼ਾਰਾ ਕਰ ਲੈਂਦਾ ਹੈ। ਫੈਨਸ਼ਨ ਦੇ ਮਾੜੇ ਪਿੰਡ ਵਿਚ ਜੀਅ ਪ੍ਰਤੀ ਗੁਜ਼ਾਰੇ ਲਈ ਇਕ ਏਕੜ ਦੀ ਲੋੜ ਸੀ। ਪ੍ਰੋਫੈਸਰ ਸੁੱਚਾ ਸਿੰਘ ਗਿੱਲ ਅਨੁਸਾਰ ਪੰਜਾਬੀ ਟੱਬਰ ਦੇ ਔਸਤਨ ਜੀਅ ਛੇ ਹਨ ਜਿਸਨੂੰ ਸਾਢੇ ਸੱਤ ਤੋਂ ਦਸ ਏਕੜ ਜ਼ਮੀਨ ਦੀ ਲੋੜ ਹੈ। ਮਤਲਬ ਫੈਨਸ਼ਨ ਪਿੰਡ ਦੇ ਕਿਸਾਨ ਸਾਡੇ ਨਾਲੋਂ ਡੇਢੀ ਦੂੱਗਣੀ ਮਿਹਨਤ ਕਰਦੇ ਹਨ।

ਕ੍ਰਿਸ਼ੀ ਦੇ ਮਾਣਸ ਵਿਗਿਆਨ Anthropology ਦਾ ਪ੍ਰਮੁੱਖ ਗੁਣ ਹੈ ਕਿ ਖੇਤੀ ਕਰਦਾ ਟੱਬਰ ਜਾਂ ਥੱਲੇ ਜਾਂਦਾ ਹੈ, ਜਾਂ ਉੱਤੇ ਉੱਠਦਾ ਹੈ, ਉਹਦੀ ਹਾਲਤ ਸਥਿਰ ਨਹੀਂ ਰਹਿੰਦੀ। ਇਹੀ ਤੱਥ ਜੱਟ ਦੀ ਬੇ-ਇਤਬਾਰੀ ਅਤੇ ਕਿਰਸ ਦਾ ਮਨੋਵਿਗਿਆਨ ਬਣਾਉਂਦਾ ਹੈ। ਜਿਵੇਂ ਪਿੰਡ ਦਾ ਗੁਹਾਰਿਆਂ ਤੋਂ ਪਤਾ ਲੱਗ ਜਾਂਦਾ ਹੈ। ਮਾੜੀ ਧਰਤੀ ਦੇ ਬਿਰਛ ਨੀਵੇਂ, ਪਸ਼ੂ ਹਲਕੇ, ਬੰਦੇ ਮਧਰੇ। ਮੇਰੇ ਮਾਸੜ ਨੇ ਪਿੰਡ ਦੇ ਦਰਖ਼ਤ ਵੇਖਕੇ ਵਿਚੋਲੇ ਪੁੱਤਰ ਨੂੰ ਗਾਹਲਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਸਨ।

ਆਰਥਿਕ ਹਾਲਤ ਦਾ ਟੱਬਰ ਦੇ ਆਕਾਰ 'ਤੇ ਅਸਰ ਹੁੰਦਾ। ਫ਼ੈਨਸ਼ਨ ਵਿਚ ਔਸਤਨ ਧਨੀ ਕਿਸਾਨ ਦੇ ਟੱਬਰ ਦੇ +5 ਮਤਲਬ ਪੰਜ ਤੋਂ ਵੱਧ, ਛੇ ਤੋਂ ਘੱਟ ਜੀਅ ਹੁੰਦੇ ਸਨ। ਦਰਮਿਆਨਾ ਕਿਸਾਨ ਦੇ ਪੰਜ (ਚਾਰ ਤੋਂ ਵੱਧ, ਪੰਜ ਤੋਂ ਘੱਟ); ਗਰੀਬ ਕਿਸਾਨ ਦੇ ਤਿੰਨ ਤੋਂ ਸਾਢੇ ਤਿੰਨ ਤਕ; ਖੇਤ ਮਜ਼ਦੂਰ ਦੇ ਤਿੰਨ। ਭਾਵ ਜਣਨ-ਦਰ ਇਕੋ ਜਿਹੀ ਸੀ ਪਰ ਵਧੇਰੇ ਜ਼ਮੀਨ , ਪਸ਼ੂ, ਸੰਦਾਂ ਵਾਲੇ ਵਡੇਰਾ ਟੱਬਰ ਪਾਲ ਸਕਦੇ ਸੀ।

ਗੁਰਬਤ ਦੇ ਮਾਣਸ ਵਿਗਿਆਨ ਵਿਚ ਲੋਭ ਸੁਭਾਵਕ ਹੋ ਜਾਂਦਾ ਹੈ, ਅਤੇ ਜ਼ੁਲਮ ਰੜਕਦਾ ਨਹੀਂ। ਭਾਈਮਾਰ ਦੀ ਸ਼ਰਮ ਨਹੀਂ ਹੁੰਦੀ। ਦੁੱਖ ਦਾ ਅਥਾਹ ਸਾਗਰ ਰੋਣਹਾਰ ਭਾਵਕਤਾ ਬਣਾਈ ਰਖਦਾ ਹੈ। ਸ਼ਾਇਦ, ਸਾਡੀਆਂ ਫ਼ਿਲਮਾਂ ਇਸੇ ਅਥਾਹ ਸਾਗਰ 'ਚੋਂ ਫ਼ਾਇਦਾ ਲੈਣਾ ਜਾਣਦੀਆਂ ਹਨ।

ਚੀਨੀ ਗ੍ਰਾਮ ਦੀ ਅਜਿਹੀ ਗ਼ਰੀਬੀ ਸੀ ਕਿ glazed bowl(ਚੀਨੀ ਦਾ ਠੂਠਾ) ਕਈ ਕਈ ਪੁਸ਼ਤਾਂ ਕੱਢ ਜਾਂਦਾ ਸੀ। ਜੇ ਟੁੱਟ ਜਾਂਦਾ ਤਾਂ ਜੰਗਮ ਠੂਠੇ-ਸਾਜ਼ ਕੋਲੋਂ ਪਤਲੀਆਂ ਪਿੱਤਲ ਦੀਆਂ ਪੱਤੀਆਂ ਲਵਾ ਲੈਂਦੇ। ਤਾਂ ਹੀ ਪੰਚਾਇਤੀ ਚੋਣਾਂ ਵਿਚ ਉਮੀਦਵਾਰ ਨੂੰ ਪਈਆਂ ਵੋਟਾਂ ਉਹਦੇ ਕੱਪ 'ਚ ਪਾ ਦਿੱਤੀਆਂ ਜਾਂਦੀਆਂ।

ਅਸੀਂ ਸਵੇਰੇ ਮਿਲਣ 'ਤੇ ਬਖਤਾਵਰਾਂ ਨੂੰ 'ਕੁਸ਼ਲ ਖੇਮ' ਪੁੱਛਦੇ ਹਾਂ, ਮਾੜਿਆਂ ਨੂੰ 'ਤਕੜੈਂ' ਕਹੀਦਾ। ਰੂਸੀ ਠੰਢ ਕਾਰਨ 'ਸੁਹਣਾ ਸੁੱਤਾ ?' ਪੁੱਛਦੇ ਹਨ। ਚੀਨੀ ਸਤਿ ਸ੍ਰੀ ਅਕਾਲ ਦੀ ਥਾਂਉਂ 'ਰੋਟੀ ਖਾਧੀ ?' ਸਵਾਲ ਨਾਲ ਪ੍ਰਣਾਮ ਕਰਦੇ ਸੀ। ਇਨਕਲਾਬ ਮਗਰੋਂ ਕਹਿਣ ਲੱਗੇ 'ਕਾਮਰੇਡ ਮੋੜ ਪਿਆ ?' (183)।

ਪ੍ਰਸਿੱਧ ਅਮਰੀਕੀ ਸੋਸ਼ਲਿਸਟ ਪਰਚੇ Monthly Review ਨੇ ਲਿਖਿਆ ਸੀ ਕਿ ਜੇ ਕਿਸੇ ਨੇ



ਸ਼੍ਰੇਣਕ ਵੰਡ ਸਮਝਣੀ ਹੋਵੇ ਤਾਂ ਫ਼ੈਨਸ਼ਨ ਪੜ੍ਹੇ। ਹੁਣ ਇਹ ਪਰਚਾ ਹਿੰਦੋਸਤਾਨ ਵਿਚ Analytical Monthly Review ਦੇ ਨਾਉਂ ਥੱਲੇ ਖੜਗਪੁਰ (ਬੰਗਾਲ) ਤੋਂ ਵੀ ਛੱਪਦਾ ਹੈ।

ਪਹਿਲੀ ਗੱਲ ਤਾਂ ਇਹ ਕਿ ਸ਼੍ਰੇਣਿਕ ਵੰਡ ਦਾ ਆਧਾਰ ਕਿਹੜਾ ਹੋਵੇ। ਅਸੀਂ ਜ਼ਮੀਨ ਦੀ ਮਾਲਕੀ ਨੂੰ ਆਧਾਰ ਬਣਾਉਂਦੇ ਰਹੇ ਹਾਂ। ਜ਼ਮੀਨ ਦਾ ਉਪਜਾਊ ਅਣਉਪਜਾਊ ਹੋਣਾ ਆਧਾਰ 'ਚ ਗੜਬੜ ਕਰਦਾ ਹੈ। ਅੱਜ ਕੱਲ੍ਹ Family Survey ਦੀਆਂ ਆਪਣੀਆਂ ਤਨਜ਼ੀਮੀ, ਪਰੀਖਕੀ ਅਤੇ ਉੱਤਰਦਾਨੀ ਦੇ ਸੰਸਿਆਂ ਦੀਆਂ ਕਮਜ਼ੋਰੀਆਂ ਹਨ। ਔਰੰਗਜ਼ੇਬ ਅਨੁਸਾਰ ਜਿਹੜਾ ਕਿਸਾਨ ਮੰਡੀ 'ਚ ਦਾਣੇ ਵੇਚਦਾ ਹੈ ਉਹ ਧਨੀ ਕਿਸਾਨ ਹੈ; ਦਰਮਿਆਨੇ ਕਿਸਾਨ ਦੀ ਮੰਡੀ ਨੂੰ ਕੋਈ ਦੇਣ ਨਹੀਂ ਅਤੇ ਨਾ ਹੀ ਮੰਡੀ 'ਚੋਂ ਆਪ ਖਰੀਦਦਾ ਹੈ। ਗ਼ਰੀਬ ਕਿਸਾਨ ਦੇ ਸਾਉਣੀ ਮਗਰੋਂ ਦਾਣੇ ਮੁੱਕ ਜਾਂਦੇ ਹਨ।

ਫ਼ੈਨਸ਼ਨ ਦੂਜੀ ਲੜਾਈ ਦੇ ਸਮੇਂ ਜਾਪਾਨੀ ਘੇਰੇ ਵਿਚ ਕਮਿਊਨਿਸਟਾਂ ਦੇ ਸੁਤੰਤਰ ਇਲਾਕੇ ਵਿਚ ਸੀ। ਇਸ ਕਰਕੇ ਜਨਤਕ ਵਿਧੀ ਅਪਣਾਈ ਜਾ ਸਕਦੀ ਸੀ। ਸਵੈ-ਕਥਨ ਅਤੇ ਜਨਤਕ ਸੰਮਤੀ। ਵਿਅਕਤੀ ਆਪਣੀ ਮਾਲਕੀ, ਸਾਜ਼-ਸਾਮਾਨ, ਸੰਪਤੀ ਦਾ ਵੇਰਵਾ ਦਿੰਦਾ ਹੈ ਜਿਸ ਦੀ ਸੋਧ ਸੁਧਾਈ ਸਥਾਨਕ ਲੋਕਾਂ ਦੇ ਸਮਾਗਮ ਵਿਚ ਹੁੰਦੀ ਹੈ। ਏਸ ਤਰੀਕੇ ਵਿਚ ਆਰਥਿਕਤਾ ਅਤੇ ਸਮਾਜ ਵਿਗਿਆਨ economics & sociology ਦਾ ਮੇਲ ਹੋ ਜਾਂਦਾ ਹੈ। ਉੱਤਮ ਵਿਧੀ ਵੀ ਪੂਰਨ ਨਹੀਂ ਹੁੰਦੀ। ਇਹਦੇ ਵਿਚ ਚਰਬ ਜ਼ਬਾਨ ਅਤੇ ਇਕੱਠ ਦੀ ਚਾਪਲੋਸੀ ਕਰਨ ਵਾਲੇ ਥੋੜ੍ਹਾ ਬਹੁਤ ਆਪਣਾ ਹਿਤ ਪਾਲ ਜਾਂਦੇ ਹਨ।

ਫ਼ੈਨਸ਼ਨ ਵਿਚ ਮਿਹਨਤ ਸ਼ਕਤੀ ਨੂੰ ਸ਼੍ਰੇਣਿਕ ਵੰਡ ਦਾ ਆਧਾਰ ਬਣਾਇਆ ਗਿਆ। ਗ਼ਰੀਬ ਕਿਸਾਨ ਕਿਸੇ ਦੇ ਦਿਹਾੜੀ ਕਰ ਲੈਂਦਾ ਹੈ ਪਰ ਉਹ ਆਪ ਕਦੇ ਕਿਸੇ ਨੂੰ ਦਿਹਾੜੀਦਾਰ ਨਹੀਂ ਰਖਦਾ। ਦਰਮਿਆਨਾ ਕਿਸਾਨ ਥੋੜ੍ਹਾ ਬਹੁਤ ਬੇਗਾਨੀ ਮਿਹਨਤ 'ਤੇ ਨਿਰਭਰ ਹੈ। ਅਮੀਰ ਕਿਸਾਨ ਪੱਕੇ ਤੌਰ 'ਤੇ ਬੇਗਾਨੇ ਪਰਿਸ਼੍ਰਮ 'ਤੇ ਨਿਰਭਰ ਹੈ।

ਫੇਰ ਇਕੱਲੀ ਸਮਕਾਲੀ ਪੁਸ਼ਤ ਦੀ ਗੱਲ ਨਹੀਂ ਸੀ। ਕਈ ਖਾਂਦੇ ਪੀਂਦੇ ਘਰ ਨਿੱਘਰ ਗਏ ਸੀ; ਕੁਝ ਗਰੀਬ ਲਗਦੇ ਘਰ ਬਖ਼ਤਾਵਰੀ 'ਚ ਪੈਰ ਧਰਨ ਲੱਗੇ ਸੀ। ਜਾਂਚ ਪਰਖ ਤਿੰਨ ਪੁਸ਼ਤਾਂ ਤਕ ਸੀਮਿਤ ਕੀਤੀ ਗਈ (ਚੀਨ ਦੇ ਪੁਰਾਣੇ ਸਾਮਰਾਜੀ ਸ਼ਾਸਨ ਵਿਚ ਤਿੰਨ ਪੁਸ਼ਤਾਂ ਤੋੜੀ ਮੱਲਾਹ, ਰਾਸਧਾਰੀਆ, ਗਨਕਾ, ਜੰਗਮ ਕਾਰੀਗਰ, ਸ਼ਾਸਨ ਦੀ ਅਧਿਕਾਰੀ ਚੋਣ ਦੀ ਪਰੀਖਿਆ 'ਚ ਨਹੀਂ ਬੈਠ ਸਕਦਾ ਸੀ) ਗੱਲ ਵਿਅਕਤੀ ਦੇ ਸ਼੍ਰੇਣਕ ਮੁੱਲ ਦੀ ਨਹੀਂ ਸੀ, ਸਗੋਂ ਉਹਦੇ ਸ਼੍ਰੇਣਿਕ ਸਥਾਨ ਦੀ ਸੀ।

ਸਿਆਸਤ ਦਾ ਸ਼੍ਰੇਣਿਕ ਵੰਡ 'ਤੇ ਅਸਰ ਹੈ। ਪਹਿਲਾਂ ਮਾਓ ਦਾ ਪੈਂਤਰਾ ਸੀ-ਗਰੀਬ ਕਿਸਾਨ ਅਤੇ ਦਿਹਾੜੀਦਾਰ ਕਿਸਾਨਾਂ ਦੀਆਂ ਮੰਗਾਂ ਦਾ ਨਿਪਟਾਰਾ ਕਰੋ। ਫੇਰ ਰਾਜਨੀਤੀ ਬਦਲ ਗਈ-ਧਨੀ ਕਿਸਾਨ ਨਾਲ ਸਥਾਈ ਸੰਬੰਧ ਬਣਾਉਣਾ ਹੈ ਅਤੇ ਉਹਦੇ ਹਿਤ ਨੂੰ ਨੁਕਸਾਨ ਨਹੀਂ ਪਹੁੰਚਾਉਣਾ। ਪਹਿਲਾ ਨਾਹਰਾ ਜਾਪਾਨ ਦੀ ਪ੍ਰਾਜਯ ਨਾਲ, ਅਤੇ ਚਿਆਂਗ ਨਾਲ ਘਰੇਲੂ ਲੜਾਈ ਸ਼ੁਰੂ ਨਹੀਂ ਹੋਈ ਸੀ। ਦੂਸਰਾ, ਸਿਵਲ ਵਾਰ ਦੇ ਸ਼ੁਰੂ ਹੋਣ ਨਾਲ ਆਇਆ।

ਪਹਿਲੇ ਨਾਹਰੇ ਅਧੀਨ ਕਈ ਦਰਮਿਆਨੇ ਕਿਸਾਨਾਂ ਦੀ ਖੋਹ ਖੁਆਹੀ ਅਤੇ ਜਾਨ ਮਾਰੀ ਵੀ ਹੋਈ। ਪਰ ਸਿਵਲ ਵਾਰ ਦਰਮਿਆਨੇ ਕਿਸਾਨ ਦੀ ਹਮਾਇਤ ਤੋਂ ਬਿਨਾਂ ਜਿੱਤਣੀ ਅਸੰਭਵ ਸੀ। ਪਹਿਲਾਂ ਜੇ ਕੋਈ 15 ਫ਼ੀਸਦੀ ਆਦਮਨੀ ਤਕ ਬੇਗਾਨੇ ਪਰਿਸ਼੍ਰਮ 'ਤੇ ਨਿਰਭਰ ਸੀ ਤਾਂ ਉਹ ਧਨੀ ਕਿਸਾਨ ਨਹੀਂ ਸੀ। ਫੇਰ ਇਹੀ ਫ਼ੀਸਦੀ 15 ਤੋਂ 25 ਕਰ ਦਿੱਤੀ ਗਈ। ਅੰਕ-ਵਿਗਿਆਨ statistics ਵਾਂਗੂੰ ਦਰਮਿਆਨੀ ਕਿਸਾਨੀ ਦੀ ਹੱਦ ਮਿਥਿਕ ਅੰਕ arbitrary points 'ਤੇ ਖੜ੍ਹੀ ਸੀ।

ਉਪਰੋਕਤ ਸ਼੍ਰੇਣੀ ਦੇ ਵਿਕਲਪ ਦੀ ਨੁਕਤਾ-ਚੀਨੀ ਨਹੀਂ, ਸਗੋਂ ਇਹਦੇ ਵਿਹਾਰਕ ਵਿਸ਼ਲੇਸ਼ਨ ਦੀ ਮੁਸ਼ਕਿਲ ਦਾ ਵਰਣਨ ਹੈ।(ਵਿਕਲਪ (ਬਦਲ) ਕਲ੍ਪਿ ਤੋਂ ਬਣਿਆ ਹੈ; ਕਲਪ ਤੋਂ ਅਮੂਰਤ ਨਾਉਂ ਵਿਲਕਪ concept ਹੀ ਬਣਦਾ ਹੈ)

ਕਾਮਰੇਡ ਜਗੀਰਦਾਰੀ ਕ੍ਰਿਸ਼ੀ ਦੇ ਦੁਸ਼ਮਣ ਸੀ ਅਤੇ ਸਰਮਾਏਦਾਰੀ ਖ਼ਲਾਫ ਨਹੀਂ ਸੀ। ਇਸ ਮੁਹਿੰਮ ਦੌਰਾਨ ਧਨੀ ਕਿਸਾਨ, ਜਗੀਰਦਾਰ ਵਸੋਂ ਦੀ ਜ਼ਮੀਨ ਤਾਂ ਖੋਹੀ ਗਈ ਪਰ ਉਹਨਾਂ ਦੇ ਨਿੱਕੇ ਮੋਟੇ ਕਾਰਖਾਨਿਆਂ ਨੂੰ ਹੱਥ ਨਹੀਂ ਪਾਇਆ ਸੀ। ਪਿੰਡ ਦਾ ਸਲੋਤਰੀ ਇਲਾਕੇ ਦੇ ਸੂਰਾਂ ਨੂੰ ਖੱਸੀ ਕਰਨ ਦਾ ਕਾਰੋਬਾਰ ਕਰਦਾ ਸੀ ਅਤੇ ਉਹਦਾ ਖਾਨਦਾਨ ਜ਼ਮੀਨ, ਸੰਦਾਂ, ਪਸ਼ੂਆਂ ਦੇ ਨੁਕਤੇ ਤੋਂ ਅਮੀਰ ਕਿਸਾਨ ਸੀ। ਉਪਰੋਕਤ ਦ੍ਰਿਸ਼ਟੀ ਨੂੰ ਕਾਇਮ ਰਖਦਿਆਂ ਉਹਦਾ ਖਾਨਦਾਨ ਅਮੀਰ ਕਿਸਾਨ ਨਿਸ਼ਚਤ ਕੀਤਾ ਗਿਆ ਪਰ ਉਹ ਨਿਜੀ ਤੌਰ 'ਤੇ ਪੇਸ਼ਾਵਰ ਸੀ। ਸੋ ਪਰਿਵਾਰ ਦੀ ਸ਼੍ਰੇਣੀ, ਇਕ ਅਤੇ ਨਿੱਜ ਦੀ ਸ਼੍ਰੇਣੀ ਹੋਰ।

0 0 0 0 0

ਫ਼ੈਨਸ਼ਨ ਪੜ੍ਹਦਿਆਂ ਪਿੰਡ ਵਾਸੀਆਂ ਦੇ ਤੱਥ-ਵਤ factual ਦੁੱਖ ਦਰਦ, ਹੋਣੀਆਂ ਅਣਹੋਣੀਆਂ ਦਾ ਪਤਾ ਲੱਗਾ ਜਿਸ ਨੂੰ ਮਧ ਸ਼੍ਰੇਣਿਕ ਕਲਪਨਾ ਪਹੁੰਚ ਨਹੀਂ ਸਕਦੀ। ਪ੍ਰਗਤੀਵਾਦੀ ਸਾਹਿਤ ਦੀ ਆਕਾਂਖਿਆ ਭਾਵੇਂ ਪ੍ਰਬਲ ਹੈ ਪਰ ਪ੍ਰਾਪਤੀ ਸੰਦਹਿ-ਜਨਕ ਹੈ। ਦੂਸਰੀ ਲੜਾਈ ਮਗਰੋਂ ਵਲਾਇਤ ਦੀ Welfare State ਦੇ comprehensive schools ਵਿਚ Richard Hoggart ਵਰਗੇ ਉਪ-ਵਰਗ ਦੇ ਨਿਰਧਨ ਮੁੰਡੇ ਪੜ੍ਹ ਗਏ, ਜਿਹਨਾਂ ਦੱਸਿਆ ਕਿ ਮਜ਼ਦੂਰ ਜਮਾਤ ਪਾਰਟੀ ਵਾਲੀਆਂ ਪ੍ਰਗਤੀਵਾਦੀ ਲਿਖਤਾਂ ਨਹੀਂ ਪੜ੍ਹਦੀ, ਕੁਝ ਹੋਰ ਪੜ੍ਹਦੀ ਹੈ, ਨਾਲੇ ਕਿਉਂ? ਮੇਰਾ ਉਜ਼ਰ ਪ੍ਰਾਪਤੀ ਬਾਰੇ ਹੈ, ਆਕਾਂਖਾ 'ਤੇ ਨਹੀਂ। ਸੋ ਕਰਮ ਸਿੱਧ ਹੋਣ ਦਾ ਸਵਾਲ ਕਾਇਮ ਹੈ।

0 0 0 0 0

ਉੱਤਮ ਵਰਣਨ 'ਚੋਂ ਦ੍ਰਿਸ਼ਟੀ ਦੀਆਂ ਊਣਤਾਈਆਂ ਨਜ਼ਰ ਆਉਣ ਲੱਗ ਜਾਂਦੀਆਂ ਹੁੰਦੀਆਂ। ਸ਼੍ਰੇਣਿਕ ਪਰਿਵਰਤਨ ਹੁੰਦਿਆਂ, ਕਰਦਿਆਂ ਨਵੇਂ ਸ਼ਾਸਨ ਵਿਚ ਨਿੱਕੇ ਮੋਟੇ ਦੁਰਾਚਾਰ ਨਜ਼ਰ ਆਉਣ ਲੱਗ ਪਏ ਸਨ। ਪੁਰਾਣੇ ਸ਼ਾਸਨ ਦੀ ਬਦ-ਦਿਆਨਤੀ 'ਤੇ ਉਹਦੀ ਦੌਲਤਮੰਦੀ, ਸੰਸਕ੍ਰਿਤੀ ਅਤੇ ਮਰਯਾਦਾ ਬਾਰੀਕ ਜਿਹਾ ਪਰਦਾ ਪਾਈ ਰਖਦੇ ਸੀ। ਪਰ ਨਵੀਆਂ ਜ਼ਿਆਦਤੀਆਂ ਕਲਪਲੋਕ (Utopia) ਦੇ ਸ਼ੀਸ਼ੇ ਵਿਚ ਕਰੂਰ ਨਜ਼ਰ ਆਉਂਦੀਆਂ ਸਨ। ਇਕ ਥਾਂਉਂ ਜ਼ਿਕਰ ਆਉਂਦਾ ਹੈ ਕਿ ਕਿਸਾਨ ਕਾਰਕੁਨਾਂ ਦੀ ਕਮਿਊਨਿਸਟ ਪਾਰਟੀ ਪਰੋਲਤਾਰੀ ਕਿਵੇਂ ਹੋ ਗਈ? ਜਵਾਬ ਸੀ-ਇਹਦੀ ਲੀਡਰਸ਼ਿਪ ਪਰੋਲਤਾਰੀ ਹੈ। ਜੇ ਲੀਡਰਸ਼ਿਪ ਪਰੋਲਤਾਰੀ ਨਾ ਰਹੇ? ਨਾਲੇ ਇਹ ਤਾਂ ਦਾਇਰੇ ਨੂੰ ਮਰੱਬਾ ਬਣਾਉਣ ਵਾਲੀ ਗੱਲ ਹੈ squaring the circle, ਸੋਚ ਸਮਾਜ ਵਿਗਿਆਨ 'ਤੇ ਨਿਰਭਰ ਨਹੀਂ; ਸਗੋਂ ਸਮਾਜ ਵਿਗਿਆਨ ਸੋਚ 'ਤੇ ਨਿਰਭਰ ਹੈ।

ਹਿੰਟਨ ਨੇ ਫ਼ੈਨਸ਼ਨ ਚੀਨੀ ਇਨਕਲਾਬ ਦੇ ਹੱਕ 'ਚ ਲਿਖੀ ਹੈ। ਅੱਜ ਇਹ ਇਨਕਲਾਬੀ ਗੱਦਾਰੀ ਵੀ ਦਰਸਾਈ ਜਾਂਦੀ ਹੈ।

ਨੋਟ : ਫ਼ੈਨਸ਼ਨ ਚੀਨੀ ਭਾਸ਼ਾ ਵਿਚ 'ਪਾਸਾ ਲੈਣਾ' ਹੈ। ਪਿੰਡ ਦਾ ਨਾਉਂ Long Bow ਹੈ। ਮੈਂ ਸੌਖ ਲਈ ਪਿੰਡ ਨੂੰ ਫ਼ੈਨਸ਼ਨ ਲਿਖੀ ਗਿਆ ਹਾਂ।

[ਸੁਰਜੀਤ ਹਾਂਸ]

***ਪ੍ਰਾਪਤ ਪੁਸਤਕਾਂ***

ਤੀਨ ਲੋਕ ਸੇ ਨਿਆਰੀ [ਨਾਵਲ] ਦਲੀਪ ਕੌਰ ਟਿਵਾਣਾ
ਪੰਨੇ 108, ਮੁੱਲ 120 ਰੁਪਏ, ਸਿਮਰਨ ਪਬਲਿਸ਼ਰਜ਼, ਬੀ-13, ਯੂਨੀਵਰਸਿਟੀ ਕੈਂਪਸ, ਪਟਿਆਲਾ

ਪਰਿਵਾਰ [ਨਾਵਲ] ਪਿਆਰਾ ਸਿੰਘ ਭੋਗਲ
ਪੰਨੇ 256, ਮੁੱਲ 250 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਹਨੇਰੀਆਂ ਗਲੀਆਂ [ਨਾਵਲ] ਨਛੱਤਰ
ਪੰਨੇ 180, ਮੁੱਲ 200 ਰੁਪਏ, ਪੰਜਾਬੀ ਸਭਿਆਚਾਰਕ ਕੇਂਦਰ, ਦਰਿਆਗੰਜ, ਨਵੀਂ ਦਿੱਲੀ

ਅਰਥ[ਨਾਵਲ] ਪਰਮਜੀਤ ਸਿੰਘ ਜੱਜ
ਪੰਨੇ 200, ਮੁੱਲ 175 ਰੁਪਏ, $10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਤਿੰਨ ਨਾਵਲ [ਨਾਵਲ] ਇਕਬਾਲ ਦੀਪ
ਪੰਨੇ 325, ਮੁੱਲ 400 ਰੁਪਏ, ਐੱਚ. ਕੇ. ਪ੍ਰਕਾਸ਼ਨ, ਗੀਤਾ ਕਲੋਨੀ, ਦਿੱਲੀ



ਸੱਚਿਦਾਨੰਦ [ਨਾਵਲ] ਦਰਸ਼ਨ ਮਿੱਤਵਾ
ਪੰਨੇ 119, ਮੁੱਲ 130 ਰੁਪਏ, ਉਡਾਨ ਪਬਲੀਕੇਸ਼ਨਜ਼, ਮਾਨਸਾ

ਪਰਤਾਂ [ਕਹਾਣੀ ਸੰਗ੍ਰਹਿ] ਰਾਜਿੰਦਰ ਕੌਰ
ਪੰਨੇ 128, ਮੁੱਲ 140 ਰੁਪਏ, £5, $7, ਪੰਜਾਬੀ ਸਭਿਆਚਾਰਕ ਕੇਂਦਰ, ਦਰਿਆਗੰਜ, ਨਵੀਂ ਦਿੱਲੀ

ਲੇਖਾ ਜੋਖਾ [ਕਹਾਣੀ ਸੰਗ੍ਰਹਿ] ਨਰਿੰਜਨ ਤਸਨੀਮ
ਪੰਨੇ 128, ਮੁੱਲ 130 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਇਕ ਮਰੀਅਮ ਹੋਰ... [ਕਹਾਣੀ ਸੰਗ੍ਰਹਿ] ਐੱਸ. ਬਲਵੰਤ
ਪੰਨੇ 120, ਮੁੱਲ 140 ਰੁਪਏ, £5, $7, ਪੰਜਾਬੀ ਸਭਿਆਚਾਰਕ ਕੇਂਦਰ, ਦਰਿਆਗੰਜ, ਨਵੀਂ ਦਿੱਲੀ

ਅਚਾਨਕ ਸਾਹਮਣੇ [ਕਹਾਣੀ ਸੰਗ੍ਰਹਿ] ਬਲਬੀਰ ਪਰਵਾਨਾ
ਪੰਨੇ 127, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

ਰੂਹ ਦੀ ਜੂਹ [ਕਹਾਣੀ ਸੰਗ੍ਰਹਿ] ਇਕਬਾਲ ਦੀਪ
ਪੰਨੇ 112, ਮੁੱਲ 120 ਰੁਪਏ, ਸ੍ਰੀ ਪ੍ਰਕਾਸ਼ਨ, ਇੰਦਰਪ੍ਰਸਤ ਐਕਸਟੈਂਸ਼ਨ, ਦਿੱਲੀ

ਲੰਮੇ ਰੁੱਖ ਚਿਨਾਰ ਦੇ [ਕਹਾਣੀ ਸੰਗ੍ਰਹਿ] ਸੰਪਾਦਕ : ਦੇਵਿੰਦਰ ਸਿੰਘ (ਡਾ.)
ਪੰਨੇ 184, ਮੁੱਲ 200 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਆਖ਼ਿਰ ਸਿਕੰਦਰ ਜਿੱਤ ਗਿਆ [ਕਹਾਣੀ ਸੰਗ੍ਰਹਿ] ਵਿਸ਼ਵ ਜਯੋਤੀ ਧੀਰ
ਪੰਨੇ 96, ਮੁੱਲ 100 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਫਿੱਕੀ ਚਾਹ[ਮਿੰਨੀ ਕਹਾਣੀ ਸੰਗ੍ਰਹਿ] ਹਰਨੇਕ ਸਿੰਘ ਕੋਲੇ
ਪੰਨੇ 71, ਮੁੱਲ 80 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਕਾਠਾ ਬੇਰ [ਸਵੈ-ਜੀਵਨੀ] ਮੁਖ਼ਤਾਰ ਸਿੰਘ ਮਾਹਲ
ਪੰਨੇ 208, ਮੁੱਲ 200 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਕੱਖ ਕੰਡੇ[ਸਵੈ-ਜੀਵਨੀ] ਗੁਰਨਾਮ ਅਕੀਦਾ
ਪੰਨੇ 208, ਮੁੱਲ 100 ਰੁਪਏ, ਵਿਸ਼ਵ ਭਾਰਤੀ ਪ੍ਰਕਾਸ਼ਨ, ਬਰਨਾਲਾ

ਰਹਿਣ ਕਿਥਾਊ ਨਾਹਿ [ਕਵਿਤਾਵਾਂ ਤੇ ਵਾਰਤਕ] ਸੁਖਪਾਲ
ਪੰਨੇ 256, ਮੁੱਲ 100 ਰੁਪਏ, ਯੂਨੀਸਟਾਰ ਬੁੱਕਸ, ਸੈਕਟਰ 34-ਏ, ਚੰਡੀਗੜ੍ਹ

ਮੰਨੋ [ਕਾਵਿ ਸੰਗ੍ਰਹਿ] ਸੁਰਜੀਤ ਹਾਂਸ
ਪੰਨੇ 60, ਮੁੱਲ 50 ਰੁਪਏ, ਟਵੰਟੀ ਫਸਟ ਸੈਂਚੁਰੀ ਪਬਲੀਕੇਸ਼ਨਜ਼, ਪਟਿਆਲਾ

ਦੋਸਤੀ ਦੀ ਰੁੱਤ[ਕਾਵਿ ਸੰਗ੍ਰਹਿ] ਸੁਰਿੰਦਰ ਗਿੱਲ
ਪੰਨੇ 80, ਮੁੱਲ 100 ਰੁਪਏ, ਤਰਲੋਚਨ ਪਬਲਿਸ਼ਰਜ਼, ਸੈਕਟਰ 15-ਡੀ, ਚੰਡੀਗੜ੍ਹ

ਸਮਰਪਿਤ [ਕਾਵਿ ਸੰਗ੍ਰਹਿ] ਗੁਰਨਾਮ ਢਿੱਲੋਂ
ਪੰਨੇ 88, ਮੁੱਲ 90 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਤੁਪਕਾ ਤੁਪਕਾ [ਕਾਵਿ ਸੰਗ੍ਰਹਿ] ਭੁਪਿੰਦਰਪ੍ਰੀਤ
ਪੰਨੇ 128, ਮੁੱਲ 140 ਰੁਪਏ, £5, $7, ਪੰਜਾਬੀ ਸਭਿਆਚਾਰਕ ਕੇਂਦਰ, ਦਰਿਆਗੰਜ, ਨਵੀਂ ਦਿੱਲੀ

ਛਾਵਾਂ ਤੇ ਪਰਛਾਵੇਂ [ਕਾਵਿ ਸੰਗ੍ਰਹਿ] ਰਵਿੰਦਰ ਰਵੀ
ਪੰਨੇ 144, ਮੁੱਲ 150 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

ਸੇਜ ਸੂਲੀ ਤੇ ਸਲੀਬ [ਕਾਵਿ ਸੰਗ੍ਰਹਿ] ਸੁਰਿੰਦਰ ਸੀਰਤ
ਪੰਨੇ 128, ਮੁੱਲ 140 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਮੇਰੀ ਕੂਕ ਸੁਣੀਂ ਵੇ ਰਸੀਆ [ਕਾਵਿ ਸੰਗ੍ਰਹਿ] ਕੰਵਲ ਭੱਲਾ
ਪੰਨੇ 88, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ-34 ਏ, ਚੰਡੀਗੜ੍ਹ

ਵਿਸ਼ਵ ਦੇ ਮਹਾ ਕਵੀ [ਕਾਵਿ ਸੰਗ੍ਰਹਿ] ਅਨੁਵਾਦਕ : ਅਵਤਾਰ ਜੰਡਿਆਲਵੀ
ਪੰਨੇ 107, ਮੁੱਲ 70 ਰੁਪਏ, £2, $5, ਹੁਣ ਪ੍ਰਕਾਸ਼ਨ, ਸੈਕਟਰ 68, ਐੱਸ. ਏ. ਐੱਸ. ਨਗਰ, ਮੋਹਾਲੀ

ਕੇਸਰ ਪੱਤੀਆਂ [ਕਾਵਿ ਸੰਗ੍ਰਹਿ] ਸੰਪਾਦਕ : ਦੇਵਿੰਦਰ ਸਿੰਘ (ਡਾ.)
ਪੰਨੇ 264, ਮੁੱਲ 280 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਰਾਤ ਦਾ ਆਖਰੀ ਪਹਿਰ [ਕਾਵਿ ਸੰਗ੍ਰਹਿ] ਸੁਖਵਿੰਦਰ ਪੱਪੀ
ਪੰਨੇ 89, ਮੁੱਲ 50 ਰੁਪਏ, ਜੁਗਨੂੰ ਪ੍ਰਕਾਸ਼ਨ, ਸੰਗਰੂਰ

ਰੰਗ ਮਜੀਠ [ਕਾਵਿ ਸੰਗ੍ਰਹਿ] ਸੁਰਿੰਦਰ ਸਿੰਘ ਸੁੰਨੜ
ਪੰਨੇ 136, ਮੁੱਲ 50 ਰੁਪਏ, ਏਸ਼ੀਆ ਵਿਜ਼ਨਜ਼, ਲੁਧਿਆਣਾ

ਹਉਕੇ ਦਾ ਅਨੁਵਾਦ [ਗ਼ਜ਼ਲ ਸੰਗ੍ਰਹਿ] ਕੁਲਵਿੰਦਰ ਕੁੱਲਾ
ਪੰਨੇ 80, ਮੁੱਲ 85 ਰੁਪਏ, ਕੁਕਨੂਸ ਪ੍ਰਕਾਸ਼ਨ, ਜਲੰਧਰ

ਹਾਦਸਿਆਂ ਦੀ ਲੋਅ [ਗ਼ਜ਼ਲ ਸੰਗ੍ਰਹਿ] ਡਾ. ਗੁਰਚਰਨ ਸਿੰਘ ਔਲਖ
ਪੰਨੇ 112, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਹੀਰ ਸੁੱਨੜ [ਕਵਿਤਾ] ਸੁਰਿੰਦਰ ਸਿੰਘ ਸੁੰਨੜ
ਪੰਨੇ 104, ਮੁੱਲ 50 ਰੁਪਏ, ਏਸ਼ੀਆ ਵਿਜ਼ਨਜ਼, ਲੁਧਿਆਣਾ
ਯਾਦਾਂ ਦੇ ਝਰੋਖੇ 'ਚੋਂ ਉੱਭਰਦੇ ਮਾਨਵੀ ਸਰੋਕਾਰ [ਵਾਰਤਕ] ਪ੍ਰੋ: ਕ੍ਰਿਸ਼ਨ ਸਿੰਘ
ਪੰਨੇ 112, ਮੁੱਲ 150 ਰੁਪਏ, ਅਸਥੈਟਿਕਸ ਪਬਲੀਕੇਸ਼ਨਜ਼, ਲੁਧਿਆਣਾ
ਦਿਸਹੱਦੇ [ਵਾਰਤਕ] ਅਮਰੀਕ ਸਿੰਘ
ਪੰਨੇ 104, ਮੁੱਲ 120 ਰੁਪਏ, ਅਲਕਾ ਸਾਹਿਤ ਸਦਨ, ਚੌਕ ਮੰਨਾ ਸਿੰਘ, ਅੰਮ੍ਰਿਤਸਰ
ਸਭਿਅਤਾ ਅਤੇ ਸਭਿਆਚਾਰ [ਵਾਰਤਕ] ਪੂਰਨ ਸਿੰਘ
ਪੰਨੇ 136, ਮੁੱਲ 70 ਰੁਪਏ, ਪੇਪਰਬੈਕ, ਸਾਤਵਿਕ ਮੀਡੀਆ ਪ੍ਰਾ: ਲਿਮਟਿਡ, ਸਿਟੀ ਸੈਂਟਰ, ਅੰਮ੍ਰਿਤਸਰ
ਸਜਣ ਮੇਰੇ ਰੰਗੁਲੇ...[ਰੇਖਾ ਚਿੱਤਰ ਅਤੇ ਯਾਦਾਂ] ਨਿੰਦਰ ਘੁਗਿਆਣਵੀ
ਪੰਨੇ 143, ਮੁੱਲ 150 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਆਖਾਂ ਜੀਵਾਂ [ਨਿਬੰਧ] ਸੁਸ਼ੀਲ ਦੁਸਾਂਝ
ਪੰਨੇ 114, ਮੁੱਲ 70 ਰੁਪਏ, £2, $5, ਹੁਣ ਪ੍ਰਕਾਸ਼ਨ, ਸੈਕਟਰ 68, ਐੱਸ. ਏ. ਐੱਸ. ਨਗਰ, ਮੋਹਾਲੀ
ਲਿਖਤਾਂ ਗ਼ਦਰੀ ਬਾਬਾ ਜਵਾਲਾ ਸਿੰਘ [ਵਾਰਤਕ] ਸੰਪਾਦਕ : ਬਲਬੀਰ ਪਰਵਾਨਾ
ਪੰਨੇ 64, ਮੁੱਲ 60 ਰੁਪਏ, ਤਰਕ ਭਾਰਤੀ ਪ੍ਰਕਾਸ਼ਨ, ਕੱਚਾ ਕਾਲਜ ਰੋਡ, ਬਰਨਾਲਾ
ਤਸਵੀਰ ਦਾ ਦੂਜਾ ਪਾਸਾ [ਨਿਬੰਧ] ਡਾ. ਮਧੂਬਾਲਾ
ਪੰਨੇ 120, ਮੁੱਲ 130 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਸੁਖ਼ਨ ਸੁਹੇਲੇ [ਲੇਖਕਾਂ ਨਾਲ ਗੱਲਾਂ] ਅਵਤਾਰ ਜੰਡਿਆਲਵੀ
ਪੰਨੇ 110, ਮੁੱਲ 70 ਰੁਪਏ, £2, $5, ਹੁਣ ਪ੍ਰਕਾਸ਼ਨ, ਸੈਕਟਰ 68, ਐੱਸ. ਏ. ਐੱਸ. ਨਗਰ, ਮੋਹਾਲੀ
ਜ਼ਿੰਦਗੀ ਦੀਆਂ ਤਰਕਾਲਾਂ [ਲੇਖ] ਡਾ. ਗੁਰਚਰਨ ਸਿੰਘ ਔਲਖ
ਪੰਨੇ 112, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਨਵੀਨਤਮ ਵਿਗਿਆਨਕ ਖੋਜਾਂ [ਵਾਰਤਕ] ਡਾ. ਜਤਿੰਦਰਪਾਲ ਸਿੰਘ
ਪੰਨੇ 104, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਪ੍ਰਯੋਗਸ਼ੀਲ ਕਾਵਿ ਦਰਪਨ [ਅਨੁਭਵ ਤੇ ਆਲੋਚਨਾ] ਰਵਿੰਦਰ ਰਵੀ
ਪੰਨੇ 344, ਮੁੱਲ 350 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ
ਰਵਿੰਦਰ ਰਵੀ ਦਾ ਨਾਟ-ਚਿੰਤਨ [ਆਲੋਚਨਾ] ਡਾ. ਸਤਨਾਮ ਸਿੰਘ ਜੱਸਲ
ਪੰਨੇ 144, ਮੁੱਲ 150 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ
ਗੁਰੂ ਅਰਜਨ ਦੇਵ ਜੀ: ਜੀਵਨ ਤੇ ਬਾਣੀ [ਆਲੋਚਨਾ] ਡਾ. ਅਵਤਾਰ ਸਿੰਘ
ਪੰਨੇ 219, ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ-34 ਏ, ਚੰਡੀਗੜ੍ਹ
ਸੂਫ਼ੀ ਲੋਕ : ਇਤਿਹਾਸਕ, ਸਾਹਿਤਕ, ਸਿਧਾਂਤਕ ਪਰਿਪੇਖ [ਆਲੋਚਨਾ] ਹਿਰਦੇਜੀਤ ਸਿੰਘ ਭੋਗਲ (ਡਾ. )
ਪੰਨੇ 250, ਮੁੱਲ 150 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਪਰਵਾਸ-ਚੇਤਨਾ ਤੇ ਚਿੰਤਨ : ਡਾ. ਦਰਸ਼ਨ ਗਿੱਲ ਕਾਵਿ-ਪ੍ਰਵਚਨ [ਆਲੋਚਨਾ] ਸੰਪਾਦਕ : ਗੁਰਇਕਬਾਲ ਸਿੰਘ (ਡਾ.)
ਪੰਨੇ 236, ਮੁੱਲ 300 ਰੁਪਏ, $15, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਪਾਸ਼-ਕਾਵਿ : ਪਾਠ ਤੇ ਪ੍ਰਵਚਨ [ਆਲੋਚਨਾ] ਸੰਪਾਦਕ : ਪਰਮਜੀਤ ਸਿੰਘ ਢੀਂਗਰਾ (ਡਾ.)
ਪੰਨੇ 152, ਮੁੱਲ 150 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਅਜੋਕਾ ਪੰਜਾਬੀ ਸਾਹਿਤ : ਪਾਠ ਤੇ ਪ੍ਰਸੰਗ [ਆਲੋਚਨਾ] ਡਾ. ਲਕਸ਼ਮੀ ਨਰਾਇਣ ਭੀਖੀ
ਪੰਨੇ 135, ਮੁੱਲ 150 ਰੁਪਏ, ਟਵੰਟੀ ਫਸਟ ਸੈਂਚੁਰੀ ਪਬਲੀਕੇਸ਼ਨਜ਼, ਪਟਿਆਲਾ
ਹਰਸਰਨ ਸਿੰਘ ਦੀ ਨਾਟ ਸੰਵੇਦਨਾ [ਆਲੋਚਨਾ] ਸੁਤੰਤਰਜੋਤ ਸਿੰਘ (ਡਾ.)
ਪੰਨੇ 136, ਮੁੱਲ 140 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਰੰਗ ਕਰਮੀ ਕੇਵਲ ਧਾਲੀਵਾਲ : ਇਕ ਵਿਸ਼ਲੇਸ਼ਣ [ਆਲੋਚਨਾ] ਹਰਦੀਪ ਕੌਰ
ਪੰਨੇ 96, ਮੁੱਲ 100 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਚੰਦਨ ਦੇ ਓਹਲੇ : ਇਕ ਵਿਸ਼ਲੇਸ਼ਣ [ਆਲੋਚਨਾ] ਮਨਜੀਤ ਕੌਰ ਕਾਹਲੋਂ
ਪੰਨੇ 87, ਮੁੱਲ 100 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਗ਼ਜ਼ਲ ਦੀ ਵਿਆਕਰਣ [ਆਲੋਚਨਾ] ਨਦੀਮ ਪਰਮਾਰ
ਪੰਨੇ 144, ਮੁੱਲ 150 ਰੁਪਏ, £5, $8, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

*ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।*
*ਸੰਪਾਦਕ : ਰਘਬੀਰ ਸਿੰਘ* *ਪ੍ਰਕਾਸ਼ਨ ਮਿਤੀ : 1 ਅਕਤੂਬਰ, 2007*

**SIRJANA** Literary Punjabi Quarterly Chandigarh

No. 146 October-December 2007

Registered with the Registrar of Newspapers for India vide R.N. 10215/65